ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥
ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥
ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ ॥

(ਰਾਮਕਲੀ ਮ: ੧, ਓਅੰਕਾਰ, ੯੩੫)

# ਗੁਰਬਾਣੀ ਤੱਤ ਸਾਗਰ

## 'ਵਹਿੰਦੇ ਵਹਿੰਦੇ ਵਹਿ ਗਏ' ਤੋਂ 'ਨੰਦ ਕਉ ਨੰਦਨੁ'

(ਚੌਥੀ ਜਿਲਦ)

ਸੰਤਾ ਸਿੰਘ ਤਤਲੇ (ਬਰਹਮੀ)



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਗੁਰਬਾਣੀ ਤੱਤ ਸਾਗਰ

## (ਚੌਥੀ ਜਿਲਦ)

*ਸੰਗ੍ਰਹਿ-ਕਰਤਾ*

**Santa Singh Tatlay**
C-347-1909, Salton Road,
Abbotsford, B.C. V2S 5B6 Canada
Phone: 1-604-859-8541

ਗਿਣਤੀ : 1000 ਕਾਪੀਆਂ
ਮੋਖ : 500/- ਰੁਪਏ

ਡਾ. ਆਰ. ਐਸ. ਬਾਵਾ, ਰਜਿਸਟਰਾਰ ਵੱਲੋਂ ਪ੍ਰਕਾਸ਼ਿਤ ਅਤੇ ਸ. ਜਗਜੀਤ ਸਿੰਘ ਵਾਲੀਆ, ਡਾਇਰੈਕਟਰ, ਪ੍ਰੈੱਸ ਅਤੇ ਪ੍ਰਕਾਸ਼ਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਮੁਦ੍ਰਿਤ।

## ਤਤਕਰਾ

(ਧ)

# ਮੁੱਖ ਬੰਧ

ਸ੍ਰ. ਸੰਤਾ ਸਿੰਘ ਤਤਲੇ ਗੁਰਬਾਣੀ ਦੇ ਉਚ-ਕੋਟੀ ਦੇ ਗਿਆਤਾ ਹਨ। ਉਨ੍ਹਾਂ ਆਪਣੇ ਵੱਡਮੁਲੇ ਗ੍ਰੰਥ' **ਗੁਰਬਾਣੀ ਤੱਤ ਸਾਗਰ** ਰਾਹੀਂ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਪਾਵਨ ਬੀੜ ਵਿੱਚ ਸੁਰੱਖਿਅਤ ਸਰਬ ਸਾਂਝੀਵਾਲਤਾ ਦੇ ਰੂਹਾਨੀ ਉਪਦੇਸ਼ਾਂ ਦੀ ਬਾਣੀ ਨੂੰ ਗਿਆਨ ਦੀ ਗੰਭੀਰਤਾ ਅਤੇ ਵਿਵੇਚਨ ਦੀ ਸਫਲਤਾ ਨਾਲ ਪਾਠਕਾਂ ਸਾਹਮਣੇ ਬੜੇ ਸ਼ਲਾਘਾਯੋਗ ਢੰਗ ਨਾਲ ਪ੍ਰਸਤੁਤ ਕੀਤਾ ਹੈ। **ਗੁਰਬਾਣੀ ਤੱਤ ਸਾਗਰ** ਦੀਆਂ ਜਿਲਦਾਂ ਵਿੱਚ ਸ. ਸੰਤਾ ਸਿੰਘ ਤਤਲੇ ਦੇ ਸੰਪੂਰਣ ਜੀਵਨ ਦੀ ਬੌਧਿਕ ਮਿਹਨਤ, ਰੂਹਾਨੀ ਸਾਧਨਾ ਅਤੇ ਗੁਰਮਤ ਦੇ ਅਸੂਲਾਂ 'ਤੇ ਕਾਇਮ ਰਹਿਣ ਦੀ ਇੱਕ ਖ਼ੂਬਸੂਰਤ ਕਹਾਣੀ ਮੌਜੂਦ ਹੈ। **ਗੁਰਬਾਣੀ ਤੱਤ ਸਾਗਰ** ਇਸ ਤੱਥ ਦੀ ਲਖਾਇਕ ਹੈ ਕਿ ਬਜ਼ੁਰਗ ਵਿਦਵਾਨ ਨੇ ਆਪਣੇ ਸਮੁੱਚੇ ਜੀਵਨ ਦੀ ਫ਼ਿਲਾਸਫ਼ੀ ਨੂੰ ਇਕ ਖ਼ਜ਼ਾਨੇ ਵਿੱਚ ਸਮੋਇਆ ਹੈ। ਹੁਣ ਤੱਕ ਗੁਰੂ ਨਾਨਕ ਅਧਿਐਨ ਵਿਭਾਗ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਸੈੱਲ ਵੱਲੋਂ **ਗੁਰਬਾਣੀ ਤੱਤ ਸਾਗਰ** ਦੇ ਤਿੰਨ ਭਾਗ ਛਪ ਚੁੱਕੇ ਹਨ ਜੋ ਪਾਠਕਾਂ ਵਿੱਚ ਬਹੁਤ ਪ੍ਰਸਿੱਧ ਅਤੇ ਲੋਕਪ੍ਰਿਯ ਹੋ ਰਹੇ ਹਨ। ਇਸ ਸੰਦਰਭ ਵਿੱਚ ਸ. ਸੰਤਾ ਸਿੰਘ ਤਤਲੇ ਨੂੰ ਪੰਜਾਬ ਸਰਕਾਰ ਵੱਲੋਂ ਜੋ ਸਨਮਾਨ ਦਿੱਤਾ ਗਿਆ ਹੈ ਉਹ ਪੂਰੇ ਤੌਰ 'ਤੇ ਉਸ ਦੇ ਹੱਕਦਾਰ ਹਨ। ਉਨ੍ਹਾਂ ਦੇ ਕੰਮ ਦੀ ਜਿੰਨੀ ਵੀ ਪ੍ਰਸੰਸਾ ਕੀਤੀ ਜਾਵੇ, ਘੱਟ ਹੈ।

ਸਾਡੀ ਧਾਰਣਾ ਹੈ ਕਿ **ਗੁਰਬਾਣੀ ਤੱਤ ਸਾਗਰ** ਦੀਆਂ ਜਿਲਦਾਂ ਰਾਹੀਂ ਗੁਰਬਾਣੀ ਦੀ ਜੋ ਅਧਿਆਤਮਕ ਅਤੇ ਦਾਰਸ਼ਨਿਕ ਵਿਆਖਿਆ ਕੀਤੀ ਗਈ ਹੈ ਉਹ ਆਪਣੇ-ਆਪ ਵਿੱਚ ਇਕ ਤਰ੍ਹਾਂ ਦਾ ਪਹਿਲਾ ਯਤਨ ਹੈ। ਪੁਰਾਣੀ ਪੀੜ੍ਹੀ ਦੇ ਕਈ ਨਿਪੁੰਨ ਵਿਦਵਾਨ **ਗੁਰਬਾਣੀ ਤੱਤ ਸਾਗਰ** ਤੋਂ ਪ੍ਰੇਰਣਾ ਹਾਸਲ ਕਰਕੇ ਗੁਰਬਾਣੀ ਦੀ ਵਿਆਖਿਆ ਸਮਾਜ-ਸ਼ਾਸਤਰ ਅਤੇ ਮਨੋ-ਵਿਗਿਆਨ ਦੀ ਪਿੱਠ-ਭੂਮੀ ਵਿੱਚ ਉਲੀਕਣ ਦਾ ਯਤਨ ਕਰਨਗੇ। ਇਹੋ ਜਿਹੀ ਚਰਚਾ ਦਾ ਸਾਨੂੰ ਅਹਿਸਾਸ ਹੈ। ਆਸ ਹੈ ਕਿ ਪਾਠਕ ਆਪਣੀਆਂ ਰੁਚੀਆਂ ਅਤੇ ਲੋੜਾਂ ਮੁਤਾਬਿਕ **ਗੁਰਬਾਣੀ ਤੱਤ ਸਾਗਰ** ਵਿੱਚ ਦਰਜ ਐਂਟਰੀਆਂ ਦੇ ਗਿਆਨ ਭੰਡਾਰ ਤੋਂ ਵੱਧ ਤੋਂ ਵੱਧ ਲਾਹਾ ਲੈਣਗੇ।

**ਗੁਰਬਾਣੀ ਤੱਤ ਸਾਗਰ** ਨੂੰ ਛਾਪਣ ਦੇ ਖੋਜ-ਪ੍ਰੋਜੈਕਟ ਦੀ ਚੋਣ ਕਰਨ ਵੇਲੇ ਅਸੀਂ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਿਆ ਹੈ ਕਿ ਇਹ ਵਿਸ਼ੇ ਸਾਮੱਗਰੀ ਸਾਨੂੰ ਗੁਰਮਤਿ ਸਿਧਾਂਤਾਂ ਦੇ ਉਸ ਧਾਰਨੀ ਵਲੋਂ ਪ੍ਰਾਪਤ ਹੋ ਰਹੀ ਹੈ ਜਿਸ ਨੇ ਆਪਣੇ ਜੀਵਨ ਦੇ 30 ਸਾਲ ਇਸ ਗ੍ਰੰਥ ਦੀ ਤਿਆਰੀ ਵਿੱਚ ਲਗਾਏ ਹਨ। ਉਨ੍ਹਾਂ ਗੁਰਬਾਣੀ ਨੂੰ ਕੇਵਲ ਪੜ੍ਹਿਆ ਹੀ ਨਹੀਂ ਸਗੋਂ ਉਸ ਨੂੰ ਸਮਝਣ ਦਾ ਯਤਨ ਕੀਤਾ ਹੈ, ਉਸ 'ਤੇ ਅਮਲ ਕੀਤਾ ਹੈ ਅਤੇ ਇਕ ਸਾਧਕ ਵਾਂਗ ਆਤਮ-ਗਿਆਨ ਦਾ ਅਨੁਭਵ ਵੀ ਪ੍ਰਾਪਤ ਕੀਤਾ ਹੈ। ਸ. ਸੰਤਾ ਸਿੰਘ ਤਤਲੇ ਆਪਣੇ ਨਿੱਜੀ ਜੀਵਨ ਵਿੱਚ ਸੰਪੂਰਨ ਤੌਰ 'ਤੇ ਗੁਰਮੁਖ ਹਨ, ਸਾਧਕ ਹਨ ਅਤੇ ਕਰਮਯੋਗੀ ਵੀ। ਆਪਣੀ ਕਿਰਤ-ਕਮਾਈ ਦੇ ਨਾਲ-ਨਾਲ ਉਨ੍ਹਾਂ ਅਧਿਆਤਮਕ ਗਿਆਨ ਦੀ ਖੋਜ ਜਾਰੀ ਰੱਖੀ ਅਤੇ ਗੁਰਬਾਣੀ ਗਿਆਨ ਵਿੱਚ ਮੁਹਾਰਤ ਹਾਸਲ ਕਰਕੇ ਆਪਣੀ ਵਿਸ਼ੇ-ਸਾਮੱਗਰੀ ਦੀ ਵੰਨਗੀ ਅਤੇ ਵਿਆਖਿਆ ਵਿਸ਼ੇਸ਼ ਟਿੱਪਣੀਆਂ ਸਮੇਤ ਸਰਲ ਭਾਸ਼ਾ ਪਰ ਪ੍ਰਭਾਵਸ਼ੀਲ ਸ਼ੈਲੀ ਰਾਹੀਂ ਅਜੋਕੀ ਖੋਜ ਵਿਧੀ ਦੀ ਵਿਉਂਤਬੰਦੀ ਦੀ ਪ੍ਰਬੰਧ ਯੋਜਨਾ ਰਾਹੀਂ ਇੱਕ ਵਿਲੱਖਣ ਰੂਪ ਵਿਚ ਪ੍ਰਸਤੁਤ ਕੀਤੀ ਹੈ। **ਗੁਰਬਾਣੀ ਤੱਤ ਸਾਗਰ** ਦੇ ਸਮੁੱਚੇ ਪਾਠ ਦੀ ਮੁੱਖ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਦਰਜ ਐਂਟਰੀਆਂ ਵਿੱਚ ਦਿੱਤੀ ਗਈ ਜਾਣਕਾਰੀ ਦਾ ਤਰਕਯੁਕਤ ਸਪਸ਼ਟੀਕਰਨ ਕਰ ਦਿੱਤਾ ਗਿਆ ਹੈ ਜਿਹੜਾ ਲੇਖਕ ਦੇ ਗੁਰਬਾਣੀ ਸ਼ਾਸਤਰ ਦੇ ਗੰਭੀਰ ਅਧਿਐਨ ਅਤੇ ਬੁੱਧ-ਬਿਬੇਕ ਦਾ

ਲਖਾਇਕ ਹੈ। ਗੁਰਬਾਣੀ ਦੇ ਪ੍ਰੇਮੀਆਂ ਅਤੇ ਧਰਮ-ਸ਼ਾਸਤਰਾਂ ਦੇ ਅਧਿਐਨ ਕਰਨ ਵਾਲਿਆਂ ਨੂੰ ਇਸ ਗ੍ਰੰਥ ਦਾ ਭਰਪੂਰ ਸੁਆਗਤ ਕਰਨਾ ਬਣਦਾ ਹੈ।

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ ਕਿ ਪਰਮਾਤਮਾ ਨੇ ਮਨੁੱਖ ਨੂੰ ਸ੍ਰਿਸ਼ਟੀ ਦਾ ਸਰਵੋਤਮ ਪ੍ਰਾਣੀ ਬਣਾਇਆ ਹੈ- ਉਸ ਨੂੰ ਬੁੱਧ ਬਿਬੇਕ ਦੀ ਦਾਤ ਦਿੱਤੀ ਹੈ। ਜੇ ਅਸੀਂ ਇਸ ਮਾਪ-ਦੰਡ ਨੂੰ ਗਿਆਨ ਦੀ ਕਸਵੱਟੀ 'ਤੇ ਪਰਖੀਏ ਤਾਂ ਪਤਾ ਲਗਦਾ ਹੈ ਕਿ ਅਧਿਆਤਮਕ ਗਿਆਨ ਨੂੰ ਸ਼ਰਧਾ ਭਾਵਨਾ ਦੇ ਨਾਲ ਬੁੱਧ-ਬਿਬੇਕ ਦੁਆਰਾ ਜਿਤਨਾ ਵਧੇਰੇ ਸਮਝਾਇਆ ਜਾ ਸਕਦਾ ਹੈ ਉਤਨਾ ਹੀ ਪਰਮਾਤਮ-ਗਿਆਨ ਸਪਸ਼ਟ ਹੁੰਦਾ ਜਾਂਦਾ ਹੈ। ਜਿਹਨਾਂ ਜਗਿਆਸੂਆਂ, ਵਿਦਵਾਨਾਂ ਅਤੇ ਅਚਾਰੀਆਂ ਨੇ ਇਸ ਕਸਵੱਟੀ 'ਤੇ ਗ੍ਰੰਥ ਅਤੇ ਟੀਕਾ ਪੁਸਤਕਾਂ ਰਚੀਆਂ ਹਨ ਉਨ੍ਹਾਂ ਗਿਆਨ ਦੇ ਖੇਤਰ ਵਿੱਚ ਆਪਣੀ ਸੇਵਾ ਰਾਹੀਂ ਵਿਸ਼ੇਸ਼ ਯੋਗਦਾਨ ਪਾਇਆ ਹੈ ਪਰੰਤੂ ਇਹ ਵੀ ਸੱਚ ਹੈ ਕਿ ਰੂਹਾਨੀ ਤੱਤ ਅਤੇ ਪਰਮ-ਸੱਤਾ ਦਾ ਅਹਿਸਾਸ ਬੁੱਧੀ ਦੀ ਸ਼ਕਤੀ ਦੀ ਪਹੁੰਚ ਤੋਂ ਪਰ੍ਹੇ ਅਤੇ ਗਿਆਨ ਦੇ ਘੇਰੇ ਤੋਂ ਉਪਰ ਹੈ। ਕੋਰੇ ਗਿਆਨ ਅਤੇ ਨਿਰੇ ਬੁਧ-ਬਿਬੇਕ ਦੇ ਸੰਦਾਂ ਨਾਲ ਪਰਮ-ਗਿਆਨ ਦੀ ਸਮਰੱਥਾ ਪ੍ਰਾਪਤ ਨਹੀਂ ਹੋ ਸਕਦੀ। ਇਸ ਸਮਰੱਥਾ ਲਈ ਆਤਮਿਕ ਅਨੁਭਵ, ਅਮਲ ਅਤੇ ਸਾਧਨਾ ਦੀ ਲੋੜ ਹੈ ਜੋ ਸਾਨੂੰ ਪਰਮ-ਗਿਆਨ ਦੀ ਅਨੁਭੂਤੀ ਦੀ ਪਹਿਚਾਣ ਕਰਵਾ ਸਕਦੀ ਹੈ। ਮਨੁੱਖ ਦਾ ਮਾਨਸ-ਪਟਲ ਕੋਰਾ ਕਾਗ਼ਜ਼ ਹੈ ਜਦ ਤੱਕ ਇਸ 'ਤੇ ਨਾਮ ਸਿਮਰਨ ਤੇ ਸਾਧਨਾ ਦੇ ਅਭਿਆਸ ਦੀ ਗਹਿਰੀ ਛਾਪ ਨਹੀਂ ਹੋਵੇਗੀ ਉਦੋਂ ਤੱਕ ਈਸ਼ਵਰੀ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸ ਮਨੋਰਥ ਲਈ ਉਮਰਾਂ ਦੇ ਪੈਂਡੇ ਤਹਿ ਕਰਨੇ ਪੈਂਦੇ ਹਨ। ਅਧਿਆਤਮਕ ਗਿਆਨ, ਰੂਹਾਨੀ ਰਮਜ਼ਾਂ ਦੀ ਖੇਡ ਹੈ। ਇਹ ਕਿਸੇ ਪ੍ਰਯੋਗਸ਼ਾਲਾ ਵਿੱਚ ਭੌਤਿਕ ਜਾਂ ਰਸਾਇਣਕ ਪ੍ਰਯੋਗ ਰਾਹੀਂ ਛੇਤੀ ਲੱਭਣ ਅਤੇ ਸਾਬਤ ਕਰਨ ਵਾਲਾ ਨਤੀਜਾ ਨਹੀਂ। ਇਹ ਉਮਰ ਭਰ ਦੀ ਸਾਧਨਾ ਅਤੇ ਅਮਲ ਦੀ ਕ੍ਰਿਆ ਲੰਮੇ ਅਨੁਭਵ ਤੋਂ ਹੀ ਸੰਭਵ ਹੁੰਦੀ ਹੈ। ਨਿਸ਼ਚੈ ਹੀ ਗੁਰਬਾਣੀ ਦੇ ਗਿਆਤਾ ਸ. ਸੰਤਾ ਸਿੰਘ ਤਤਲੇ ਨੂੰ ਅਸੀਂ ਸਾਧਕ ਅਤੇ ਗੁਰਬਾਣੀ ਅਚਾਰੀਆ ਮੰਨ ਸਕਦੇ ਹਾਂ।

ਰੂਹਾਨੀ ਗਿਆਨ ਦੀ ਪ੍ਰਕਿਰਿਆ ਵੀ ਬੜੀ ਰੌਚਕ ਹੈ ਜਿਸ ਵਿੱਚ ਮਨ, ਚਿੱਤ, ਬੁੱਧੀ ਤੇ ਸਰੀਰਕ ਇੰਦ੍ਰੀਆਂ ਦੇ ਸੰਤੁਲਿਤ ਸਹਿਯੋਗ ਦੀ ਲੋੜ ਹੈ ਤਾਂ ਹੀ ਮਨੁੱਖ ਈਸ਼ਵਰੀ ਗਿਆਨ ਪ੍ਰਾਪਤ ਕਰ ਸਕਦਾ ਹੈ। ਇਸ ਭੇਦ ਦੀ ਕੁੰਜੀ ਸਿੱਖ ਧਰਮ ਦੇ ਮੂਲ ਸਿਧਾਂਤਾਂ ਵਿੱਚ ਮਿਲਦੀ ਹੈ ਜਿੱਥੇ ਅਧਿਆਤਮਕ ਗਿਆਨ ਲਈ ਸੰਨਿਆਸ ਤੇ ਵੈਰਾਗ ਦੀ ਨਿਖੇਧੀ ਕਰਕੇ ਗ੍ਰਹਿਸਤ ਜੀਵਨ ਵਿੱਚ ਹੀ ਸੰਸਾਰਕ ਵਿਕਾਰਾਂ ਤੋਂ ਨਿਰਲੇਪ ਰਹਿ ਕੇ ਨਾਮ-ਸਿਮਰਨ ਰਾਹੀਂ ਸਾਧਨਾ ਕਰਨ ਦੇ ਮਾਰਗ ਨੂੰ ਅਪਨਾਉਣ ਦਾ ਉਪਦੇਸ਼ ਦਿੱਤਾ ਗਿਆ ਹੈ। ਧਰਮ ਸ਼ਾਸਤਰ ਦੇ ਤੁਲਨਾਤਮਕ ਅਧਿਐਨ ਦੇ ਖੇਤਰ ਵਿੱਚ ਇਹ ਇਕ ਨਵਾਂ ਸੰਦੇਸ਼ ਸੀ ਪਰ ਗੁਰੂ-ਸਹਿਬਾਨ ਨੇ ਇਸ ਨੂੰ ਆਪਣੇ ਉਪਦੇਸ਼ਾਂ ਰਾਹੀਂ ਯਕੀਨੀ ਬਣਾਇਆ ਅਤੇ ਸਮੁੱਚੀ ਲੋਕਾਈ ਨੂੰ ਮੁਕਤੀ ਦਾ ਇਕ ਨਵਾਂ ਪੰਥ ਪ੍ਰਦਾਨ ਕੀਤਾ। ਗੁਰਮਤ ਵਿਚਾਰਧਾਰਾ ਅਨੁਸਾਰ 'ਪੰਜ ਖੰਡਾਂ' ਦੇ ਅਨੁਸ਼ਾਸਨ ਰਾਹੀਂ ਜਗਿਆਸੂ ਸੱਚਖੰਡ ਵਿੱਚ ਪ੍ਰਵੇਸ਼ ਕਰ ਸਕਦਾ ਹੈ। **ਗੁਰਬਾਣੀ ਤੱਤ ਸਾਗਰ** ਦੀ ਤਿਆਰੀ ਤੋਂ ਸਪਸ਼ਟ ਹੈ ਕਿ ਨਿਸ਼ਚੈ ਹੀ ਸ. ਸੰਤਾ ਸਿੰਘ ਤਤਲੇ ਨੇ ਆਪਣੇ ਜੀਵਨ ਵਿੱਚ ਸਥੂਲ-ਆਚਾਰ, ਬੁੱਧ ਬਿਬੇਕ ਅਤੇ ਸਾਧਨਾ ਰਾਹੀਂ ਰੂਹਾਨੀ ਗਿਆਨ ਦੀ ਸੂਖਮਤਾ ਨੂੰ ਸਮਝਣ ਦੀ ਸਮਰੱਥਾ ਪ੍ਰਾਪਤ ਕੀਤੀ ਹੈ। ਇਹ ਉਹਨਾਂ ਦੀ ਜ਼ਿੰਦਗੀ ਭਰ ਦੀ ਘਾਲਣਾ ਹੈ।

ਮਨੁੱਖੀ ਮਨ ਦੀਆਂ ਕਈ ਪਰਤਾਂ ਹਨ। ਮਨ, ਚਿੱਤ ਅਤੇ ਬੁੱਧੀ ਅਤੇ ਸਰੀਰਕ ਇੰਦ੍ਰੀਆਂ ਅਧਿਆਤਮਕ ਗਿਆਨ ਦੇ ਮਾਰਗ ਦੀ ਪ੍ਰਕਿਰਿਆ ਵਿੱਚ ਸਾਡਾ ਚਿੱਤ ਸਭ ਤੋਂ ਵੱਡਾ ਸਾਧਨ ਹੈ ਜਿਹੜਾ ਸਾਨੂੰ ਪਰਮਾਤਮਾ ਵੱਲ ਤੋਰਦਾ ਹੈ। ਵਾਸਤਵ ਵਿੱਚ ਚਿੱਤ ਦਾ ਇਕ ਸਿਰਾ ਸਥੂਲ ਜਗਤ ਨਾਲ ਜੁੜਿਆ ਹੋਇਆ ਹੈ ਅਤੇ ਦੂਸਰਾ ਸਿਰਾ ਸੂਖਮ-ਤੱਤ ਅਥਵਾ ਆਤਮਾ ਨਾਲ ਜੋੜਨਾ ਲੋਚਦਾ ਹੈ ਇਹ ਪਰਮਾਤਮਾ ਦਾ ਨਿਜ਼ਾਮ

ਹੈ ਪਰ ਮਨੁੱਖ ਦੀ ਸਥਿਤੀ ਇਹ ਹੈ ਕਿ ਸੰਸਾਰ ਵਿੱਚ ਰਹਿੰਦਿਆਂ ਹਉਮੈ ਵਜੋਂ ਉਹ ਅਗਿਆਨ ਦੇ ਹਨੇਰੇ ਵਿੱਚ ਘਿਰਿਆ ਰਹਿੰਦਾ ਹੈ। ਜਿਉਂ ਜਿਉਂ ਉਸ ਦੀ ਲਿਵ ਆਤਮਕ-ਤੱਤ ਨਾਲ ਜੁੜਦੀ ਹੈ ਹਉਮੈ ਦੀ ਦੀਵਾਰ ਕਮਜ਼ੋਰ ਪੈਂਦੀ ਜਾਂਦੀ ਹੈ ਅਤੇ ਅਗਿਆਨ ਦਾ ਹਨੇਰਾ ਦੂਰ ਹੋਣ ਲਗਦਾ ਹੈ। ਜਗਿਆਸੂ ਦੀ ਦ੍ਰਿਸ਼ਟੀ ਧੁੰਦਲੇਪਨ ਤੋਂ ਸਾਫ਼ ਹੋ ਜਾਂਦੀ ਹੈ। ਜਿਉਂ-ਜਿਉਂ ਇਸ ਸਥਿਤੀ ਵਿੱਚ ਪ੍ਰਗਤੀ ਹੁੰਦੀ ਜਾਂਦੀ ਹੈ ਤਿਉਂ-ਤਿਉਂ ਸੰਸਾਰ ਵਿੱਚ ਫਸਿਆ ਮਨ ਆਤਮਕ-ਮੰਡਲ ਵਿੱਚ ਸਹਿਜੇ ਹੀ ਪ੍ਰਵੇਸ਼ ਕਰਨ ਲੱਗ ਜਾਂਦਾ ਹੈ ਅਤੇ ਉਸ ਨੂੰ ਪਰਮਾਨੰਦ ਦੀ ਅਵੱਸਥਾ ਪ੍ਰਾਪਤ ਹੁੰਦੀ ਹੈ। ਇਸ ਸੰਦਰਭ ਵਿੱਚ ਸਾਨੂੰ ਪ੍ਰਭੂ ਪ੍ਰੇਮ ਵਿੱਚ ਰਤੇ ਇਕ ਸੂਫ਼ੀ ਦੀ ਰੁਬਾਈ ਯਾਦ ਆਉਂਦੀ ਹੈ :

ਸਾਕੀ ਕੀ ਮੁਹੱਬਤ ਮੇ ਦਿਲ ਪਾਕ ਹੂਆ ਇਤਨਾ,<br>
ਜਬ ਸਰ ਕੋ ਝੁਕਾਤਾ ਹੂੰ ਤੋ ਸ਼ੀਸ਼ਾ ਨਜ਼ਰ ਆਤਾ ਹੈ।

ਗਿਆਨ ਅਤੇ ਆਚਾਰ ਦੇ ਅਧਿਆਤਮਕ ਅਨੁਸ਼ਾਸਨ ਨਾਲ ਸੰਤੁਲਿਤ ਅਵੱਸਥਾ ਹੀ ਚਿੱਤ ਨੂੰ ਸ਼ੁੱਧ ਕਰ ਸਕਦੀ ਹੈ। ਮਨੁੱਖੀ ਮਨ ਬਲਵਾਨ ਹੋ ਜਾਂਦਾ ਹੈ। ਭੈ, ਚਿੰਤਾ ਅਤੇ ਆਤਮਕ ਸੰਘਰਸ਼ ਖ਼ਤਮ ਹੋ ਜਾਂਦੇ ਹਨ। ਇਉਂ ਮਨੁੱਖ ਦਾ ਮਨ ਸਵੱਛ ਹੋ ਜਾਂਦਾ ਹੈ ਅਤੇ ਉਸ ਉਤੇ ਪ੍ਰਮਾਤਮਾ ਦੇ ਗਿਆਨ ਦੀ ਛਵੀ ਦੀ ਛਾਪ ਪੈ ਜਾਂਦੀ ਹੈ ਤਾਂ ਹੀ ਈਸ਼ਵਰੀ ਗਿਆਨ ਦਾ ਅਨੁਭਵ ਪ੍ਰਾਪਤ ਹੋ ਸਕਦਾ ਹੈ। ਪਰਮਾਤਮ-ਗਿਆਨ ਲਈ ਆਤਮ-ਨਿਸ਼ਠਾ ਅਤਿ ਜ਼ਰੂਰੀ ਹੈ। ਪਰ ਆਤਮ-ਨਿਸ਼ਠਾ ਪਰਮਾਤਮ-ਗਿਆਨ ਨਹੀਂ ਇਹ ਕੇਵਲ ਉਸਨੂੰ ਪ੍ਰਾਪਤ ਕਰਨ ਦੀ ਪਹਿਲੀ ਅਵਸਥਾ ਹੈ।

ਸਾਡਾ ਇਹ ਪੱਕਾ ਵਿਸ਼ਵਾਸ ਹੈ ਕਿ ਸ. ਸੰਤਾ ਸਿੰਘ ਤਤਲੇ ਵਲੋਂ ਤਿਆਰ ਕੀਤਾ **ਗੁਰਬਾਣੀ ਤੱਤ ਸਾਗਰ** ਦਾ ਸਮੁੱਚਾ ਭੰਡਾਰ ਨਾ ਕੇਵਲ ਪਾਠਕਾਂ ਦੇ ਗਿਆਨ ਵਿੱਚ ਵਾਧਾ ਹੀ ਕਰੇਗਾ ਬਲਕਿ ਖੋਜੀਆਂ ਨੂੰ ਅਧਿਆਤਮਕ ਸ਼ਾਸਤਰ ਤੇ ਤੁਲਨਾਤਮਕ ਧਰਮਾਂ ਦੇ ਮਹੱਤਵਪੂਰਣ ਗੁਰਬਾਣੀ ਗਿਆਨ ਵਿੱਚ ਵੱਡਮੁਲੀ ਜਾਣਕਾਰੀ ਦੀ ਸਾਮੱਗਰੀ ਵੀ ਪ੍ਰਦਾਨ ਕਰੇਗਾ। **ਗੁਰਬਾਣੀ ਤੱਤ ਸਾਗਰ** ਦਾ ਸੰਦਰਭ ਕੋਸ਼ ਭਵਿੱਖ ਵਿੱਚ ਜਗਿਆਸੂਆਂ ਨੂੰ ਆਪਣੀ ਸਾਧਨਾ ਦੇ ਪ੍ਰਯੋਜਨ ਵਿੱਚ ਵੀ ਸਹਾਇਕ ਸਿੱਧ ਹੋਵੇਗਾ ਕਿਉਂਕਿ **ਗੁਰਬਾਣੀ ਤੱਤ ਸਾਗਰ** ਸੰਸਾਰ ਦੇ ਸਰਵ-ਸਾਂਝੀਵਾਲਤਾ ਤੇ ਵਿਸ਼ਵ-ਵਿਆਪੀ ਦ੍ਰਿਸ਼ਟੀਕੋਣ ਦੇ ਗਿਆਨ ਭੰਡਾਰ **ਸ੍ਰੀ ਗੁਰੂ ਗ੍ਰੰਥ ਸਾਹਿਬ** ਦਾ ਸੂਖਮ ਸੰਦੇਸ਼ ਹੈ।

**ਗੁਰਬਾਣੀ ਤੱਤ ਸਾਗਰ** ਦੇ ਚੌਥੇ ਭਾਗ ਨੂੰ ਪਾਠਕਾਂ ਨੂੰ ਪੇਸ਼ ਕਰਦਿਆਂ ਅਸੀਂ ਬੜੀ ਪ੍ਰਸੰਨਤਾ ਅਨੁਭਵ ਕਰ ਰਹੇ ਹਾਂ। ਪੁਸਤਕ ਦੀ ਛਪਾਈ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਸੈੱਲ ਵਲੋਂ ਅਸੀਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਉਪ-ਕੁਲਪਤੀ ਡਾ. ਐਚ.ਐਸ. ਸੋਚ ਦੇ ਧੰਨਵਾਦੀ ਹਾਂ। ਇਸ ਵੱਡ-ਆਕਾਰੀ ਗ੍ਰੰਥ ਦੀ ਛਪਾਈ ਅਤੇ ਤਿਆਰੀ ਲਈ ਅਸੀਂ ਜਗਜੀਤ ਸਿੰਘ ਵਾਲੀਆ ਨਿਰਦੇਸ਼ਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਪ੍ਰੈਸ ਅਤੇ ਪ੍ਰਕਾਸ਼ਨ ਵਿਭਾਗ ਅਤੇ ਉਨ੍ਹਾਂ ਦੇ ਕਰਮਚਾਰੀਆਂ ਦੇ ਵਿਸ਼ੇਸ਼ ਤੌਰ ਤੇ ਆਭਾਰੀ ਹਾਂ।

ਗੁਰੂ ਨਾਨਕ ਅਧਿਐਨ ਵਿਭਾਗ,<br>
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।<br>
ਅਪ੍ਰੈਲ, ੨੦੦੦

**ਮਦਨਜੀਤ ਕੌਰ (ਪ੍ਰੋ.)**<br>
ਕੋਆਰਡੀਨੇਟਰ,<br>
ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀਜ਼ ਸੈੱਲ

# ਪ੍ਰਸਤਾਵਨਾ

ਪਿਛਲੇ ਛੱਬੀ ਸਤਾਈ ਸਾਲਾਂ ਦੇ ਦੌਰਾਨ **ਗੁਰਬਾਣੀ ਤੱਤ ਸਾਗਰ** ਅਤੇ ਹੋਰ ਕਈ ਪੁਸਤਕਾਂ ਦੀ ਸੰਪੂਰਣਤਾ ਪ੍ਰਤਿ ਸੰਸਾਰ ਪੱਧਰ ਤੇ ਬਹੁਤ ਵਡੇ ਵਡੇ ਵਿਦਵਾਨਾਂ ਨਾਲ ਪਰਸਪਰ ਵਿਚਾਰ ਅਤੇ ਉਨ੍ਹਾਂ ਦੀਆਂ ਰਚਨਾਵਾਂ ਪੜ੍ਹਨ ਅਤੇ, ਅਨੁਸੰਧਾਨ ਕਰਨ ਦੇ ਸੁਭਾਗ ਪ੍ਰਾਪਤ ਹੋਇਆ। ਪਰਿਣਾਮ ਵਜੋਂ, ਉਨ੍ਹਾਂ ਦੇ ਖ਼ਿਆਲਾਂ ਦੀ ਸਮਗਰੀ ਹਿਰਦੇ ਦੀਆਂ ਤਲਾ ਅਤੇ, ਬੁਧੀ ਦੇ ਖੇਤਰ ਵਿਚ ਆਪਣੇ ਆਪਣੇ ਆਸ਼ਿਆਨੇ (ਆਲ੍ਹਣੇ) ਉਲੀਕਦੀ ਰਹੀ। ਪਰੰਤੂ, ਅੰਤ੍ਰੀਵੀ ਨਿਆਇ ਸੰਗਤੀ ਦੇ ਦਰਪਣ ਵਿਚ ਝਾਤੀ ਮਾਰਿਆਂ ਇਕ ਅਲੌਕਿਕ ਝਲਕ ਹਿਰਦੇ ਦੀਆਂ ਗਹਿਰ ਗੰਭੀਰ ਤਲਾਂ ਵਿਚ ਨਿਜੀ ਪ੍ਰਤਿਬਿੰਬ ਉਲੀਕਦੀ ਉਲੀਕਦੀ ਕਿਸੇ ਆਸਮਾਨੀ ਸ਼ਬਦਾਵਲੀ ਦੀ ਛਾਪ ਛੱਡ ਗਈ। ਛਾਪ ਦੇ ਨੀਸਾਨ ਤੋਂ ਚਿਤਰਪੱਟ ਲਾਂਭੇ ਕੀਤਿਆਂ ਕੁਝ ਐਸੀ ਅਨੁਭਵਤਾ ਦਾ ਦਾਇਰਾ ਉਲੀਕਿਆ ਗਿਆ ਕਿ ਮੇਰਾ ਪੱਕਾ ਵਿਸ਼ਵਾਸ ਬਣ ਗਿਆ ਕਿ ਮਨੁੱਖੀ ਜੀਵਨ ਦਾ ਮਨੋਰਥ, ਜੀਵਾਤਮਾ ਦਾ ਪਰਮ-ਆਤਮਾ ਵਿਚ ਸਮਾ ਜਾਣਾ ਹੈ। ਬੌਧਿਕ ਖੇਤਰ ਵਿਚ ਇਕ ਐਸੀ ਅਟੱਲ ਸਚਾਈ ਹੈ ਕਿ ਮਨੋਰਥ ਨਾਲੋਂ ਜੁਗਤੀ ਅਤੇ ਜੁਗਤੀ ਨਾਲੋਂ ਸਾਧਨ ਹਮੇਸ਼ਾ ਹੀ ਸਰਵ-ਸ੍ਰੇਸ਼ਟ ਅਤੇ ਸੁਬੱਲ ਹੁੰਦੇ ਹਨ। ਇਸ ਵਾਸਤੇ ਆਤਮਾ ਅਤੇ ਪ੍ਰਮਾਤਮਾ ਦੀ ਅਭੇਦਤਾ ਦੇ ਮਨੋਰਥ ਦੀ ਪੂਰਤੀ ਹਿਤ ਸ਼ਬਦ ਦੀ ਵੀਚਾਰ ਅਥਵਾ ਨਾਮ ਸਿਮਰਨ ਇਕ ਜੁਗਤੀ ਹੈ। ਇਸ ਦਾ ਸਾਧਨ ਪਾਵਨ ਗੁਰਬਾਣੀ ਹੈ। ਜਿਸ ਦੇ ਆਸਰੇ ਨਾਮ ਦੀ ਪ੍ਰਾਪਤੀ ਹੁੰਦੀ ਹੈ ਔਰ, ਨਾਮ ਜਗਿਆਸੂ ਨੂੰ ਨਾਮੀਂ ਦੇ ਸਰੂਪ ਵਿਚ ਅਭੇਦਤਾ ਬਖ਼ਸ਼ਦਾ ਹੈ। ਨਿਰਣੈ ਇਹ ਹੋਇਆ ਕਿ, ਕੇਵਲ ਪਾਵਨ ਗੁਰਬਾਣੀ ਹੀ ਬੁਨਿਆਦੀ ਸ਼ਿਲਾ ਹੈ। ਜਿਸ ਦੇ ਉਪਰ ਹਰ ਪਰਕਾਰ ਦੀ ਅਧਿਆਤਮਿਕ ਬੌਧਿਕਤਾ ਅਤੇ ਅਭੇਦਤਾ ਦਾ ਮਹਿਲ ਉਸਰਦਾ ਹੈ। ਕਿਉਂਕਿ, ਗੁਰਬਾਣੀ ਦੀ ਵਿਚਾਰ ਵਿਮਰਸ਼ ਕੀਤਿਆਂ ਨਿਰਯਤਨ ਹੀ ਪ੍ਰਭੂ ਦਾ ਨਾਮ ਸਿੱਖ ਦੇ ਹਿਰਦੇ ਵਿਚ ਵੱਸ ਜਾਂਦਾ ਹੈ। ਜਿਵੇਂ:

**ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ॥**
**ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥੧॥ਰਹਾਉ॥**

*(ਬਿਲਾਵਲ ਮ:੩,੭੯੭-੧੬)*

ਪਿਛਲੇ ਸਮੇਂ ਵਿਚ ਸੰਸਾਰ ਦੇ ਕਈ ਵਡੇ ਵਡੇ ਧਰਮਾਂ ਦੀ ਤੁਲਨਾਤਮਕ ਅਨੁਸੰਧਾਨ ਅਧਿਐਨ ਵਿਧੀ ਦੇ ਆਧਾਰ ਤੇ **ਗੁਰਬਾਣੀ ਤੱਤ ਸਾਗਰ** ਦਾ ਗ੍ਰੰਥ ਲਿਖਣ ਦਾ ਤਖਈਅਲ ਉਲੀਕਿਆ ਗਿਆ ਤਾਂਕਿ ਇਹ ਲਿਖਤ ਉਨ੍ਹਾਂ ਗੁਰਮਤਿ ਦੇ ਖੋਜੀਆਂ ਪ੍ਰਤਿ ਉਪਲੱਬਧ ਕੀਤੀ ਜਾਵੇ ਜੋ ਚੇਤਨਤਾ ਦੇ ਦਾਇਰੇ ਵਿਚ ਵਿਚਰਦੇ ਹੋਏ ਸਿੱਖੀ ਮਾਰਗ ਨੂੰ ਸਰਬੰਗੀ ਅਤੇ ਵਾਸਤਵਿਕ ਰੂਪ ਵਿਚ ਸਿਖਣਾ ਸਮਝਣਾ ਅਤੇ ਸਮਝਾਉਣਾ ਲੋਚਦੇ ਹਨ। ਚੁਨਾਂਚਿ ਇਸ ਤੋਂ ਪਹਿਲਾਂ ਸਿੱਖੀ ਜਗਤ ਵਿਚ ਐਸੀ ਵਿਸ਼ਾ ਵਸਤੂ ਭਰਪੂਰ ਧਰਮ ਪੁਸਤਕ ਬ੍ਰਹਮ ਗਿਆਨ ਪ੍ਰਤਿ ਬੁਨਿਆਦੀ ਸਿਧਾਂਤਾਂ ਦੇ ਆਧਾਰ ਉਤੇ ਲਿਖੀ ਗਈ ਘਟ ਹੀ ਵੇਖਣ ਵਿਚ ਆਵੇਗੀ। ਅਗਰ ਐਸੀਆਂ ਪੁਸਤਕਾਂ ਮੌਜੂਦ ਭੀ ਹਨ ਤਾਂ ਉਨ੍ਹਾਂ ਦਾ ਵਿਸ਼ਾ ਵਸਤੂ ਸੰਪਨ ਨਹੀਂ ਹੈ। ਇਹੀ ਮੂਲ ਕਾਰਣ ਸੀ ਕਿ ਨਿਸ਼ਚਿਤ ਵਿਧੀ ਦੁਆਰਾ **ਗੁਰਬਾਣੀ ਤੱਤ ਸਾਗਰ** ਸਤਿਗੁਰੂ ਜੀ ਦੀ ਰਹਿਮਤ ਦਾ ਸਦਕਾ ਲਗਪਗ ਸੰਪੂਰਣਤਾ ਦੇ ਦਾਇਰੇ ਵਿਚ ਪ੍ਰਵੇਸ਼ ਕਰ ਚੁਕੀ ਹੈ।

ਪਾਵਨ ਗੁਰਬਾਣੀ ਦੇ ਵਿਸ਼ਾ ਵਸਤੂ ਪ੍ਰਤਿ ਸੰਪੂਰਣਤਾ ਦਾ ਪ੍ਰਗਟਾਵਾ ਕਰਨਾ ਇਨਸਾਨੀ ਬੁਧੀ ਦੀ ਇਕ ਪਰਕਾਰ ਦੀ ਹੀਣਤਾ-ਦੁਰਬਲਤਾ ਹੀ ਆਖੀ ਜਾ ਸਕਦੀ ਹੈ। ਕਿਉਂਕਿ ਪਾਵਨ ਗੁਰਬਾਣੀ ਦਾ ਵਿਸ਼ਾ

ਇਨਸਾਨੀ ਘੇਰੇ ਵਿਚ ਉਲੀਕਣਾ ਨਿਰਸੰਦੇਹ ਅਸੰਭਵ ਕਰਮ ਹੈ। ਸੰਪੂਰਣਤਾ ਦਾ ਅਵਸਰ ਅਥਵਾ, ਪਾਇਆ-ਏ-ਤਕਮੀਲ ਪ੍ਰਤਿ ਸੋਚਣਾ ਹੀ ਮਨੁੱਖੀ ਕਮਜ਼ੋਰੀ ਹੈ। ਸੰਪੂਰਣਤਾ ਦਾ ਸਾਗਰ ਕੇਵਲ ਅਤੇ ਕੇਵਲ ਇਕ ਵਾਹਿਗੁਰੂ ਹੀ ਹੈ। ਜਿਵੇਂ:

**ਪੂਰੇ ਗੁਰ ਕੀ ਪੂਰੀ ਬਾਣੀ॥ ਪੂਰੇ ਲਾਗਾ ਪੂਰੇ ਮਾਹਿ ਸਮਾਣੀ॥**
**ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੈ॥੧੫॥**

*(ਮਾਰੂ ਮ:੫, ਸੋਲਹੇ, ੧੦੭੪-੧੩)*

**ਗੁਰਬਾਣੀ ਤੱਤ ਸਾਗਰ** ਦੇ ਇਹ ਗ੍ਰੰਥ ਕਿਸੇ ਭੀ ਪੁਰਾਣੀ ਪੁਸਤਕ ਦਾ ਨਵੀਨ ਪੋਸ਼ਾਕਾ ਅਥਵਾ, ਅਤੀਤ ਧਾਰਾ ਦਾ ਨਵੀਨ ਵਟਾਂਦਰਾ ਨਹੀਂ ਹਨ ਬਲਕਿ, ਇਹ ਪੁਸਤਕਾਂ ਸਿੱਖੀ ਜਗਤ ਵਿਚ ਪਹਿਲੀ ਵਾਰ ਨਵੀਨਤਾ ਦਾ ਦਰਜਾ ਰੱਖਦੀਆਂ ਹਨ। ਆਸ ਕੀਤੀ ਜਾਂਦੀ ਹੈ ਕਿ, ਸੁਹਿਰਦ ਵਿਦਵਾਨ ਅਤੇ ਸੁਹਿਰਦ ਪਾਠਕ ਪ੍ਰੇਮੀ ਇਨ੍ਹਾਂ ਗ੍ਰੰਥਾਂ ਦੀ ਵਰਤੋਂ ਕਰਦੇ ਹੋਏ ਗੁਰਮਤਿ ਦੇ ਪ੍ਰਚਾਰ ਅਤੇ ਸੰਚਾਰ ਹਿਤ ਇਨ੍ਹਾਂ ਪੁਸਤਕਾਂ ਤੋਂ ਲਾਭ ਪ੍ਰਾਪਤ ਕਰਨਗੇ। ਹੋ ਸਕਦਾ ਹੈ ਇਨ੍ਹਾਂ ਪੁਸਤਕਾਂ ਵਿਚ ਕਿਸੇ ਪਰਕਾਰ ਦੀ ਕੋਈ ਕਮੀ ਹੋਵੇ, ਕਿਰਪਾ ਕਰਕੇ ਨਿਮਨਲਿਖਤ ਐਡਰੈਸ ਤੇ ਸੂਚਿਤ ਕਰਨ ਦੀ ਖੇਚਲ ਕਰਨੀ ਜੀਉ। ਤਾਂਕਿ ਦੂਸਰੀ ਛਾਪ ਵਿਚ ਅਸ਼ੁੱਧੀਆਂ ਦੀ ਨਵਿਰਤੀ ਕੀਤੀ ਜਾ ਸਕੇ।

ਅੰਤ ਵਿਚ ਮੈਂ ਸਮੂਹਕ ਤੌਰ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਮੁਚੇ ਸਟਾਫ, ਵਾਈਸ ਚਾਂਸਲਰ ਐਚ.ਐਸ. ਸੋਚ, ਡਾ: ਮਦਨਜੀਤ ਕੌਰ, ਸ. ਜਗਜੀਤ ਸਿੰਘ ਵਾਲੀਆ ਅਤੇ ਡਾ: ਅਮਰ ਸਿੰਘ ਧਾਲੀਵਾਲ ਜੀ ਦਾ ਸ਼ੁਕਰ-ਗੁਜ਼ਾਰ ਹਾਂ ਜਿਨ੍ਹਾਂ, ਇਸ ਮਹਾਨ ਕਾਰਜ ਦੀ ਸੰਪੂਰਣਤਾ ਪ੍ਰਤਿ ਹਰ ਪਰਕਾਰ ਦਾ ਸਹਿਯੋਗ ਦਿਤਾ ਹੈ।

## ਢਹਿੰਦੇ ਢਹਿੰਦੇ ਢਹਿ ਗਏ (੧੨੩੩)

ਭਾਵ ਬਰਬਾਦ ਹੁੰਦੇ ਹੁੰਦੇ ਬਰਬਾਦ ਹੋ ਗਏ, ਡਿਗਦੇ ਡਿਗਦੇ ਡਿਗ ਪਏ, ਖਤਮ ਹੁੰਦੇ ਹੁੰਦੇ ਖਤਮ ਹੋ ਗਏ।

(ੳ) ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥ ਹਟ ਪਟਣ ਬਾਜਾਰ ਹੁਕਮੀ ਢਹਸੀਓ॥
ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥ ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥
ਤਾਜੀ ਰਥ ਤੁਖਾਰ ਹਾਥੀ ਪਾਖਰੇ॥ ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ॥
ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥ ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥੮॥

*(ਵਾਰ ਮਾਝ ਮ:੧, ੧੪੧-੧੬)*

(ਅ) ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥੧॥ਰਹਾਉ॥

*(ਬਸੰਤੁ ਮ:੧, ੧੧੭੧-੧)*

(ੲ) ਦੇਹੀ ਕਾਚੀ ਕਾਗਦ ਮਿਕਦਾਰਾ॥ ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ॥
ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ॥੪॥

*(ਮਾਰੂ ਮ:੩, ਸੋਲਹੇ, ੧੦੪੮-੨)*

(ਸ) ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ॥
ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ॥੩੧॥

*(ਰਾਮਕਲੀ ਮ:੧ ਓਅੰਕਾਰ, ੯੩੪-੧)*

(ਹ) ਢਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ॥
ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ॥੩॥

*(ਮਾਰੂ ਵਾਰ ਮ:੫, ੧੦੯੭-੨)*

(ਕ) ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ॥ ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ॥੧॥

*(ਸਲੋਕ ਮ:੧, ੧੪੧੦-੪)*

(ਖ) ਢਹਤ ਢੇਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ॥
ਦੂਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ॥੩੦॥

*(ਗਉੜੀ ਬਾਵਨ ਅਖਰੀ ਮ:੫, ੨੫੬-੧੨)*

(ਗ) ਜੋ ਨ ਢਹੰਦੋ ਮੂਲਿ ਸੋ ਘਰੁ ਰਾਸਿ ਕਰਿ॥ ਹਿਕੋ ਚਿਤਿ ਵਸਾਇ ਕਦੇ ਨ ਜਾਇ ਮਰਿ॥੩॥

*(ਆਸਾ ਮ:੫, ੩੯੭-੧੫)*

(ਘ) ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ॥ ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ॥
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ॥੧॥

*(ਸਿਰੀ ਮ:੧, ੧੮-੧੮)*

(ਙ) ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹੁ॥੧॥

*(ਸਿਰੀ ਮ:੧, ੨੦-੧੦)*

(ਚ) ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ॥ ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ।
ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ॥੧॥

*(ਸਿਰੀ ਮ:੧, ੬੨-੧੬)*

(ਛ) ਢਢਾ ਢਿਗ ਢੂਢਹਿ ਕਤ ਆਨਾ॥ ਢੂਢਤ ਹੀ ਢਹਿ ਗਏ ਪਰਾਨਾ॥
ਚੜਿ ਸੁਮੇਰਿ ਢੂਢਿ ਜਬ ਆਵਾ॥ ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ॥੨੦॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੭)*

(ਜ) ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ॥
ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥
ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ॥੧॥

*(ਸੋਰਠਿ ਮ:੪, ੬੦੪-੧੮)*

(ਝ) ਮਨਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ॥
ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ॥੨॥

*(ਬਿਲਾਵਲੁ ਮ:੪, ੮੩੫-੩)*

(ਞ) ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ॥
ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ॥

*(ਰਾਮਕਲੀ ਮ:੧, ਓਅੰਕਾਰੁ, ੯੩੩-੧੭)*

(ਟ) ਪੰਚ ਚੋਰ ਚੰਚਲ ਚਿਤੁ ਚਾਲਹਿ॥ ਪਰ ਘਰ ਜੋਹਹਿ ਘਰੁ ਨਹੀ ਭਾਲਹਿ॥
ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ॥੩॥

*(ਮਾਰੂ ਮ:੧, ਸੋਲਹੇ, ੧੦੨੧-੧੩)*

(ਠ) ਕਾਇਆ ਨਗਰੁ ਢਹੈ ਢਹਿ ਢੇਰੀ॥ ਬਿਨੁ ਸਬਦੈ ਚੂਕੈ ਨਹੀ ਫੇਰੀ॥
ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ॥੧੫॥

*(ਮਾਰੂ ਮ:੩, ੧੦੫੨-੪)*

(ਡ) ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ॥ ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ॥੨॥

*(ਸਾਰੰਗ ਵਾਰ ਮ:੪, ੧੨੪੪-੭)*

(ਢ) ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ॥ ਤਨੁ ਮਨੁ ਰਤਾ ਭੋਗਿ ਕੋਈ ਹਾਰੈ ਕੋ ਜਿਣੈ॥
ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮ੍ਹੀਐ॥ ਨਾਨਕ ਵੇਖੈ ਆਪਿ ਫੂਕ ਕਢਾਏ ਢਹਿ ਪਵੈ॥

*(ਸਾਰੰਗ ਵਾਰ ਮ:੧, ੧੨੪੪-੧੭)*

## ਢਾਕਨ ਢਾਕ ਲੀਏ ਪ੍ਰਭ ਮੇਰੇ (੧੨੩੪)

ਭਾਵ- ਵਾਹਿਗੁਰੂ ਨੇ ਮੇਰੇ ਮਾੜੇ ਕਰਮਾਂ ਦੇ ਪਰਦੇ ਢਕ ਲਏ ਹਨ, ਸਤਿਗੁਰੂ ਜੀ ਨੇ ਆਪਣੇ ਚਰਨਾਂ ਨਾਲ ਜੋੜਕੇ ਮੰਦੇ ਕਰਮਾਂ ਤੋਂ ਹੋੜ ਕੇ ਮੇਰੇ ਪਾਪਾਂ ਤੇ ਪਰਦਾ ਪਾ ਦਿੱਤਾ ਹੈ।

(ੳ) ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥
ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥੧॥

*(ਗੂਜਰੀ ਵਾਰ ਮ:੫, ੫੨੦-੧)*

(ਅ) ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ॥ ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ॥੨॥

*(ਗੂਜਰੀ ਵਾਰ ਮ:੫, ੫੧੮-੧੨)*

(ੲ) ਸੋਈ ਬਿਧਾਤਾ ਖਿਨੁ ਖਿਨੁ ਜਪੀਐ॥ ਜਿਸੁ ਸਿਮਰਤ ਅਵਗੁਣ ਸਭਿ ਢਕੀਐ॥

*(ਮਾਰੂ ਮ:੫, ੧੦੦੪-੧੩)*

(ਸ) ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ॥
ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ॥੧॥

*(ਬਿਲਾਵਲੁ ਮ:੫, ੮੧੨-੧੨)*

(ਹ) ਤੁਮ੍ ਸਮਰਥਾ ਕਾਰਨ ਕਰਨ॥
ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ॥੧॥ਰਹਾਉ॥

*(ਬਿਲਾਵਲੁ ਮ:੫, ੮੨੮-੧)*

(ਕ) ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ॥ ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥
ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ॥
ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ॥
ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ॥
ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ॥੪॥

*(ਤੁਖਾਰੀ ਛੰਤ ਮ:੫, ੧੧੧੭-੧੬)*

(ਖ) ਸੰਤ ਸਾਜਨ ਸਿਖ ਭਏ ਸੁਹੇਲੇ॥ ਗੁਰਿ ਪੂਰੈ ਪ੍ਰਭ ਸਿਉ ਲੈ ਮੇਲੇ॥
ਜਨਮ ਮਰਨ ਦੁਖ ਫਾਹਾ ਕਾਟਿਆ॥ ਕਹੁ ਨਾਨਕ ਗੁਰਿ ਪੜਦਾ ਢਾਕਿਆ॥੪॥

*(ਪ੍ਰਭਾਤੀ ਮ:੫, ੧੩੪੦-੫)*

(ਗ) ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ॥
ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥
ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ॥
ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ॥੮॥

*(ਫੁਨਹੇ ਮ:੫, ੧੩੬੨-੬)*

(ਘ) ਕਿਰਪਨ ਤਨ ਮਨ ਕਿਲਵਿਖ ਭਰੇ॥
ਸਾਧਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ॥੧॥ਰਹਾਉ॥

*(ਟੋਡੀ ਮ:੫, ੭੧੪-੭)*

(ਙ) ਜਬ ਤੇ ਸਾਧੂ ਸੰਗਤਿ ਪਾਏ॥ ਗੁਰ ਭੇਟਤ ਹਉ ਗਈ ਬਲਾਏ॥
ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ॥੪॥

*(ਮਾਝ ਮ:੫, ੧੦੧-੧੫)*

(ਚ) ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥ ਲਿਵ ਲਾਵਹੁ ਤਿਸੁ ਰਾਮ ਸਨੇਹੀ॥
ਜਿਹ ਪ੍ਰਸਾਦਿ ਤੇਰਾ ਓਲਾ ਰਹਤ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ॥

ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ॥

*(ਗਉੜੀ ਸੁਖਮਨੀ ਮ:੫, ੨੭੦-੩)*

(ਛ) ਅਪੁਨੇ ਜਨ ਕਾ ਪਰਦਾ ਢਾਕੈ॥ ਅਪਨੇ ਸੇਵਕ ਕੀ ਸਰਪਰ ਰਾਖੈ॥
ਅਪਨੇ ਦਾਸ ਕਉ ਦੇਇ ਵਡਾਈ॥ ਅਪਨੇ ਸੇਵਕ ਕਉ ਨਾਮੁ ਜਪਾਈ॥
ਅਪਨੇ ਸੇਵਕ ਕੀ ਆਪਿ ਪਤਿ ਰਾਖੈ॥ ਤਾ ਕੀ ਗਤਿ ਮਿਤਿ ਕੋਇ ਨ ਲਾਖੈ॥

*(ਗਉੜੀ ਸੁਖਮਨੀ ਮ:੫, ੨੮੫-੧੫)*

(ਜ) ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥੩॥

*(ਸੋਰਠਿ ਮ:੫, ੬੧੬-੭)*

## ਢਾਢੀ (੧੨੩੫)

ਭੱਟ, ਕੀਰਤਨੀਆ, ਜੋ ਢੱਢ ਵਜਾ ਕੇ ਸੂਰਮਿਆਂ ਦੀਆਂ ਵਾਰਾਂ ਗਾਇਨ ਕਰਦਾ ਹੈ।

(ੳ) ਖਸਮੈ ਕੈ ਦਰਬਾਰਿ ਢਾਢੀ ਵਸਿਆ॥ ਸਚਾ ਖਸਮੁ ਕਲਾਣਿ ਕਮਲੁ ਵਿਗਸਿਆ॥
ਖਸਮਹੁ ਪੂਰਾ ਪਾਇ ਮਨਹੁ ਰਹਸਿਆ॥ ਦੁਸਮਨ ਕਢੇ ਮਾਰਿ ਸਜਣ ਸਰਸਿਆ॥
ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ॥ ਸਚਾ ਸਬਦੁ ਬੀਚਾਰਿ ਕਾਲੁ ਵਿਧੁਉਸਿਆ॥
ਢਾਢੀ ਕਥੇ ਅਕਥੁ ਸਬਦਿ ਸਵਾਰਿਆ॥ ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ॥

*(ਵਾਰ ਮਾਝ ਮ:੧, ੧੪੮-੧੮)*

(ਅ) ਹਉ ਢਾਢੀ ਵੇਕਾਰੁ ਕਾਰੈ ਲਾਇਆ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥
ਢਾਢੀ ਕਰੇ ਪਸਾਉ ਸਬਦੁ ਵਜਾਇਆ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ॥੨੭॥

*(ਵਾਰ ਮਾਝ ਮ:੧, ੧੫੦-੧੬)*

(ੲ) ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ॥ ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ॥
ਸੋ ਢਾਢੀ ਧਨੁ ਧੰਨੁ ਜਿਸੁ ਲੋੜੇ ਨਿਰੰਕਾਰੁ॥ ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ॥
ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ॥ ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ॥
ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ॥ ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ॥੧੧॥

*(ਰਾਮਕਲੀ ਵਾਰ ਮ:੫, ੯੬੨-੧੭)*

(ਸ) ਢਾਢੀ ਗੁਣ ਗਾਵੈ ਨਿਤ ਜਨਮੁ ਸਵਾਰਿਆ॥ ਗੁਰਮੁਖਿ ਸੇਵਿ ਸਲਾਹਿ ਸਚਾ ਉਰ ਧਾਰਿਆ॥
ਘਰੁ ਦਰੁ ਪਾਵੈ ਮਹਲੁ ਨਾਮੁ ਪਿਆਰਿਆ॥ ਗੁਰਮੁਖਿ ਪਾਇਆ ਨਾਮੁ ਹਉ ਗੁਰ ਕਉ ਵਾਰਿਆ॥
ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ॥੧੬॥

*(ਸੂਹੀ ਵਾਰ ਮ:੩, ੭੯੦-੧੯)*

(ਹ) ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥
ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ॥

ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥
ਪ੍ਰਭ ਦੇਖਿਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁਚਿਤਿ ਨ ਆਵੈ॥

*(ਮਾਰੂ ਵਾਰ ਮ:੫, ੧੦੯੭-੧੦)*

(ਕ) ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ॥
ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ॥੧੯॥

*(ਮਲਾਰ ਵਾਰ ਮ:੧, ੧੨੮੬-੧੯)*

(ਖ) ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ॥ ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ॥
ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰ ਧਾਰਿ॥ ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ॥
ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ॥੧੮॥

*(ਗੂਜਰੀ ਵਾਰ ਮ:੩, ੫੧੬-੫)*

(ਗ) ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥
ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥
ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥
ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ॥੨੧॥

*(ਸਿਰੀ ਵਾਰ ਮ:੪, ੯੧-੧੩)*

(ਘ) ਖਾਲਕ ਕਉ ਆਦੇਸੁ ਢਾਢੀ ਗਾਵਣਾ॥ ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥੨੧॥

*(ਵਾਰ ਮਾਝ ਮ:੧, ੧੪੮-੪)*

(ਙ) ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ॥ ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥

*(ਗਉੜੀ ਵਾਰ ਮ:੫, ੩੨੩-੧੦)*

(ਚ) ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥ ਤਿਨ੍ ਮੰਗਾ ਜਿ ਤੁਝੈ ਧਿਆਇਦੇ॥੯॥

*(ਆਸਾ ਵਾਰ ਮ:੧, ੪੬੮-੪)*

(ਛ) ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ॥ ਅੰਦਰਿ ਧੀਰਕ ਹੋਇ ਪੂਰਾ ਪਾਇਸੀ॥
ਜੋ ਧੁਰਿ ਲਿਖਿਆ ਲੇਖੁ ਤੇ ਕਰਮ ਕਮਾਇਸੀ॥ ਜਾ ਹੋਵੈ ਖਸਮੁ ਦਇਆਲੁ ਤਾ ਮਹਲੁ ਘਰੁ ਪਾਇਸੀ॥
ਸੋ ਪ੍ਰਭੁ ਮੇਰਾ ਅਤਿ ਵਡਾ ਗੁਰਮੁਖਿ ਮੇਲਾਇਸੀ॥੫॥

*(ਗੂਜਰੀ ਵਾਰ ਮ:੩, ੫੧੦-੧੧)*

(ਜ) ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ॥
ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ॥
ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ॥
ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕ੍ਰਿਮ ਜੰਤਾ॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ॥੨੦॥

*(ਸੋਰਠਿ ਵਾਰ ਮ:੪, ੬੫੦-੮)*

(ਝ) ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ॥
ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ॥

*(ਮਲਾਰ ਨਾਮਦੇਵ, ੧੨੯੨-੭)*

## ਢਿਲ ਕਰਨੀ (੧੨੩੬)

ਕਿਸੇ ਕਾਰਜ ਦੀ ਪੂਰਤੀ ਪ੍ਰਤਿ ਦੇਰੀ ਕਰਨੀ, ਵਿਲੰਭ ਕਰਨੀ, ਕਿਸੇ ਕਾਰਜ ਨੂੰ ਸਮਾਂ ਲੰਘੇ ਤੋਂ ਆਰੰਭ ਕਰਨਾ, ਸਮੇਂ ਦੀ ਕਦਰ ਨਾ ਕਰਨੀ, ਕਿਸੇ ਮੰਤਵ ਦੀ ਪੂਰਤੀ ਵਾਸਤੇ ਸੁਸਤੀ ਕਰਨੀ। ਦੇਖੋ, "ਦੇਰੀ ਕਰਨੀ"।

(ੳ) ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ॥
ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ॥੧॥

*(ਰਾਮਕਲੀ ਮ:੪, ੮੮੧-੧੩)*

(ਅ) ਮੈ ਹਰਿ ਬਿਰਹੀ ਹਰਿ ਨਾਮੁ ਹੈ ਕੋਈ ਆਨਿ ਮਿਲਾਵੈ ਮਾਇ॥
ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ॥
ਸਤਿਗੁਰੁ ਪੁਰਖੁ ਦਇਆਲ ਪ੍ਰਭੁ ਹਰਿ ਮੇਲੇ ਢਿਲ ਨ ਪਾਇ॥੨॥

*(ਮਾਰੂ ਮ:੪, ੯੯੬-੪)*

(ੲ) ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ॥
ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ॥੩॥

*(ਕਲਿਆਨੁ ਮ:੪, ੧੩੨੬-੧੨)*

(ਸ) ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ॥
ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ॥
ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥
ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ॥
ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ॥੪॥

*(ਸਿਰੀ ਮ:੪, ਪਹਰੇ, ੭੭-੩)*

(ਹ) ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ॥
ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥
ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ ਜਿਤੁ ਹਰਿ ਮੇਰਾ ਚਿਤਿ ਆਵੈ ਰਾਮ॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਜਮਕੰਕਰੁ ਨੇੜਿ ਨ ਆਵੈ ਰਾਮ॥੨॥

*(ਬਿਹਾਗੜਾ ਮ:੪, ਛੰਤ, ੫੪੦-੧੪)*

(ਕ) ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ।
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ॥

ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ॥
ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ॥
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ॥੨॥

(ਗਉੜੀ ਵਾਰ ਮ:੪, ੩੦੪-੧੧)

(ਖ) ਦੂਖ ਨਾਠੇ ਸੁਖ ਆਇ ਸਮਾਏ॥ ਢੀਲ ਨ ਪਰੀ ਜਾ ਗੁਰਿ ਫੁਰਮਾਏ॥

(ਗਉੜੀ ਮ:੫, ੧੯੧-੧੦)

(ਗ) ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ॥
ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ॥੧॥
ਸਤਿਗੁਰ ਤੇਰੀ ਆਸਾਇਆ॥ ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ॥੧॥ ਰਹਾਉ॥
ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ॥
ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ॥੨॥
ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ॥
ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥੩॥
ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ॥
ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ॥੪॥

(ਆਸਾ ਮ:੫, ੪੦੨-੧੧)

(ਘ) ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ॥
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ॥੧॥

(ਗੂਜਰੀ ਮ:੫, ੪੯੮-੧੫)

## ਢੀਠਤਾ ਕਰਨੀ (੧੨੩੨)

ਬੇਸ਼ਰਮੀ ਧਾਰ ਲੈਣੀ, ਗ਼ੈਰਤ ਤੋਂ ਰਹਿਤ ਹੋ ਜਾਣਾ, ਸ਼ਰਮ ਹੱਯਾ ਦਾ ਖਤਮ ਹੋ ਜਾਣਾ, ਅਣਖੀਲੇ ਜੀਵਨ ਦੀ ਕਣੀ ਮੁਕ ਜਾਣੀ, ਫਰਜ਼ ਸ਼ਨਾਸੀ ਤੋਂ ਮੋਢਾ ਵਟਣਾ, ਕਿਸੇ ਕਰਨ ਯੋਗ ਵਸਤੂ ਨੂੰ ਵੇਖ ਕੇ ਅਣ ਹੋਈ ਕਰ ਦੇਣਾ, ਦਿੱਤੇ ਫਰਜ਼ ਨੂੰ ਨਿਭਾਉਣ ਵਿਚ ਕੋਤਾਹੀ ਅਥਵਾ ਬੇ-ਸ਼ਰਮੀ ਕਰਨੀ।

(ੳ) ਸੂਖ ਸਹਜ ਆਨੰਦੁ ਘਨਾ॥
ਗੁਰ ਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ॥੧॥ ਰਹਾਉ॥
ਬਿਨਸਿਓ ਮਨ ਕਾ ਮੂਰਖੁ ਢੀਠਾ॥
ਪ੍ਰਭ ਕਾ ਭਾਣਾ ਲਾਗਾ ਮੀਠਾ॥੨॥

(ਆਸਾ ਮ:੫, ੩੮੭-੮)

(ਅ) ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ॥
ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ॥੪॥੩॥

(ਧਨਾਸਰੀ ਮ:੫, ੬੭੧-੯)

(ੲ) ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ॥

ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ॥੧॥

*(ਟੋਡੀ ਮ:੫, ੭੧੭-੧੦)*

(ਸ) ਜੋ ਜੋ ਕੀਨੋ ਸੋ ਤੁਮ੍ ਜਾਨਿਓ ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ॥
ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ ਕੋਟਿ ਅਘਾ ਤੇਰੋ ਨਾਮ ਹਰਨ॥੧॥
ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ॥
ਕਰੁਣਾ ਮੈ ਕਿਰਪਾਲ ਕ੍ਰਿਪਾ ਨਿਧਿ ਜੀਵਨ ਪਦ ਨਾਨਕ ਹਰਿ ਦਰਸਨ॥੨॥

*(ਬਿਲਾਵਲੁ ਮ:੫, ੮੨੮-੨)*

(ਹ) ਮੋਹਨੀ ਮਹਾ ਬਚਿਤ੍ਰਿ ਚੰਚਲਿ ਅਨਿਕ ਭਾਵ ਦਿਖਾਵਏ॥
ਹੋਇ ਢੀਠ ਮੀਠੀ ਮਨਹਿ ਲਾਗੈ ਨਾਮੁ ਲੈਣ ਨ ਆਵਏ॥
ਗ੍ਰਿਹ ਬਨਹਿ ਤੀਰੈ ਬਰਤ ਪੂਜਾ ਬਾਟ ਘਾਟੈ ਜੋਹਨੀ॥
ਨਾਨਕੁ ਪਇਅੰਪੈ ਦਇਆ ਧਾਰਹੁ ਮੈ ਨਾਮੁ ਅੰਧੁਲੇ ਟੋਹਨੀ॥੨॥

*(ਬਿਲਾਵਲ ਮ:੫, ਛੰਤ, ੮੪੭-੬)*

(ਕ) ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ॥
ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ॥੧॥

*(ਮਲਾਰ ਮ:੫, ੧੨੬੭-੧੫)*

## ਢੁਲਿ ਢੁਲਿ ਪੈਂਦਾ ਜੀਉ (੧੨੩੮)

ਭਾਵ ਢਲ ਢਲ ਕੇ, ਦ੍ਰਵ ਦ੍ਰਵ ਕੇ, ਬਹੁਤੀ ਸ਼ਰਧਾ ਵਿਚ ਆਣ ਕੇ, ਅਤਿਅੰਤ ਪ੍ਰੇਮ ਵਸ ਹੋ ਕੇ, ਰੀਝ ਰੀਝਕੇ, ਰਿੜ ਰਿੜ ਕੇ, ਰੀਂਙ ਰੀਙ ਕੇ।

(ੳ) ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ॥੧॥

*(ਧਨਾਸਰੀ ਕਬੀਰ, ੬੯੨-੫)*

(ਅ) ਆਉ ਸਖੀ ਗੁਣ ਕਾਮਣ ਕਰੀਹਾ ਜੀਉ॥ ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ॥
ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ॥ ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ॥੧॥

*(ਗਉੜੀ ਮਾਝ ਮ:੪, ੧੭੩-੬)*

(ੲ) ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ॥
ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ॥੧॥

*(ਦੇਵਗੰਧਾਰੀ ਮ:੪, ੫੨੭-੮)*

## ਢੂੰਢ ਕਰਨੀ (੧੨੩੯)

ਖੋਜ ਕਰਨੀ, ਭਾਲ ਕਰਨੀ, ਤਲਾਸ਼ ਕਰਨੀ, ਲੱਭਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਖੋਜ ਕਰਨੀ"।

(ੳ) ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ॥੧॥
ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥

ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ॥ਰਹਾਉ॥

*(ਸੋਰਠਿ ਮ:੧, ੫੯੮-੪)*

(ਅ) ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ॥ ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ॥
ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ॥
ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ॥

*(ਰਾਮਕਲੀ ਮ:੧, ਓਅੰਕਾਰੁ, ੯੩੬-੧੪)*

(ੲ) ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ॥
ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ॥੪॥
ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ ਘਰੇ॥
ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿ ਨਾਮ ਨ ਕਾਲੁ ਟਰੇ॥੫॥

*(ਮਾਰੂ ਮ:੧, ੧੦੧੪-੧)*

(ਸ) ਰੋਗੁ ਵਡੋ ਕਿਉ ਬਾਂਧਉ ਧੀਰਾ॥ ਰੋਗੁ ਬੁਝੈ ਸੋ ਕਾਟੈ ਪੀਰਾ॥
ਮੈ ਅਵਗਣ ਮਨ ਮਾਹਿ ਸਰੀਰਾ॥ ਢੂਢਤ ਖੋਜਤ ਗੁਰਿ ਮੇਲੇ ਬੀਰਾ॥੩॥

*(ਬਸੰਤੁ ਮ:੧, ੧੧੮੯-੬)*

(ਹ) ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ॥੫੦॥

*(ਸਲੋਕ ਕਬੀਰ, ੧੩੬੭-੨)*

(ਕ) ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ॥੧॥
ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ॥
ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ॥੧॥ਰਹਾਉ॥

*(ਮਾਰੂ ਮ:੫, ੧੦੦੨-੩)*

(ਖ) ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ॥ ਸਤਸੰਗਤਿ ਮਿਲਿ ਹਰਿ ਰਸੁ ਪਾਈ॥੩॥

*(ਸੂਹੀ ਮ:੪, ੭੩੨-੧੫)*

(ਗ) ਆਢ ਆਢ ਕਉ ਫਿਰਤ ਢੂੰਡਤੇ ਮਨ ਸਗਲ ਤ੍ਰਿਸਨ ਬੁਝਿ ਗਈ॥
ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ॥੩॥

*(ਆਸਾ ਮ:੫, ੪੦੨-੯)*

(ਘ) ਕਰਿ ਕੀਰਤਨੁ ਮਨ ਸੀਤਲ ਭਏ॥ ਜਨਮ ਜਨਮ ਕੇ ਕਿਲਵਿਖ ਗਏ॥
ਸਰਬ ਨਿਧਾਨ ਪੇਖੇ ਮਨ ਮਾਹਿ॥ ਅਬ ਢੂਢਨ ਕਾਹੇ ਕਉ ਜਾਹਿ॥੨॥

*(ਗਉੜੀ ਗੁਆਰੇਰੀ ਮ:੫, ੧੭੮-੬)*

(ਙ) ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ॥
ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ॥

ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ॥
ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ॥
ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ॥
ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ॥
ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥੫੨॥

*(ਗਉੜੀ ਬਾਵਨ ਅਖਰੀ ਮ:੫, ੨੬੧-੨)*

(ਚ) ਜੋ ਚਾਹਤ ਸੋਈ ਜਬ ਪਾਇਆ॥ ਤਬ ਢੂੰਢਨ ਕਹਾ ਕੋ ਜਾਇਆ॥
ਅਸਥਿਰ ਭਏ ਬਸੇ ਸੁਖ ਆਸਨ॥ ਗੁਰ ਪ੍ਰਸਾਦਿ ਨਾਨਕ ਸੁਖ ਬਾਸਨ॥੪॥

*(ਗਉੜੀ ਮ:੫, ੨੦੨-੨)*

(ਛ) ਅਬ ਢੂੰਢਨ ਕਤਹੁ ਨ ਜਾਈ॥ ਗੋਬਿਦ ਭੇਟੇ ਗੁਰ ਗੋਸਾਈ॥ਰਹਾਉ॥
ਆਇਆ ਪ੍ਰਭ ਦਰਬਾਰਾ॥ ਤਾ ਸਗਲੀ ਮਿਟੀ ਪੂਕਾਰਾ॥
ਲਬਧਿ ਆਪਣੀ ਪਾਈ॥ ਤਾ ਕਤ ਆਵੈ ਕਤ ਜਾਈ॥੨॥
ਤਹ ਸਾਚ ਨਿਆਇ ਨਿਬੇਰਾ॥ ਊਹਾ ਸਮ ਠਾਕੁਰੁ ਸਮ ਚੇਰਾ॥
ਅੰਤਰਜਾਮੀ ਜਾਨੈ॥ ਬਿਨੁ ਬੋਲਤ ਆਪਿ ਪਛਾਨੈ॥੩॥
ਸਰਬ ਥਾਨ ਕੋ ਰਾਜਾ॥ ਤਹ ਅਨਹਦ ਸਬਦ ਅਗਾਜਾ॥
ਤਿਸੁ ਪਹਿ ਕਿਆ ਚਤੁਰਾਈ॥ ਮਿਲੁ ਨਾਨਕ ਆਪੁ ਗਵਾਈ॥੪॥

*(ਸੋਰਠਿ ਮ:੫, ੬੨੧-੮)*

(ਜ) ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥
ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ॥੧॥ਰਹਾਉ॥
ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ॥
ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ॥੧॥
ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ॥
ਕਹੁ ਨਾਨਕ ਕਿਰਪਾ ਕਰੀ ਠਾਕੁਰ ਮਿਲਿ ਸਾਧੂ ਰਸ ਭੂੰਚਾ॥੨॥

*(ਦੇਵਗੰਧਾਰੀ ਮ:੫, ੫੩੪-੧੬)*

(ਝ) ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ॥
ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ॥
ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ॥੪॥

*(ਸਿਰੀ ਮ:੧, ੬੩-੨)*

(ਞ) ਸਤਿਗੁਰੁ ਮੇਲਿ ਹਰਿ ਨਾਮਿ ਸਮਾਣੀ ਜਪਿ ਹਰਿ ਹਰਿ ਨਾਮੁ ਧਿਆਇਆ॥
ਜਿਸੁ ਕਾਰਣਿ ਹੰਉ ਢੂੰਢਿ ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ॥

*(ਵਡਹੰਸੁ ਮ:੪, ੫੭੨-੧੮)*

(ਟ) ਢੂੰਢਾ ਨਿਕਟਿ ਜੁ ਘਟ ਰਹਿਓ ਦੂਰਿ ਕਹਾ ਤਜਿ ਜਾਇ॥
ਜਾ ਕਾਰਣਿ ਜਗੁ ਢੂਢਿਅਉ ਨੇਰਉ ਪਾਇਅਉ ਤਾਹਿ॥੧੬॥

(ਗਉੜੀ ਬਾਵਨ ਅਖਰੀ ਕਬੀਰ, ੩੪੧-੨)

(ਠ) ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ॥
ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ॥੧॥
ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ॥
ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ॥੧॥ਰਹਾਉ॥

(ਆਸਾ ਮ:੧, ੪੨੦-੫)

(ਡ) ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ॥ ਜੋ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ॥੧॥

(ਆਸਾ ਮ:੧, ਕਾਫੀ, ੪੧੮-੧੭)

(ਢ) ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥੧॥

(ਮਾਰੂ ਵਾਰ ਮ:੫, ੧੧੦੨-੩)

(ਣ) ਤੁਮ੍ ਵਡ ਪੁਰਖ ਬਡ ਅਗਮ ਅਗੋਚਰ ਹਮ ਢੂਢਿ ਰਹੇ ਪਾਈ ਨਹੀ ਹਾਥ॥
ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ॥੨॥

(ਕਾਨੜਾ ਮ:੪, ੧੨੯੬-੬)

(ਤ) ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥੫੩॥

(ਸਲੋਕ ਫਰੀਦ ,੧੩੮੦-੧੪)

(ਥ) ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਾਇਆ ਠਉਰੁ॥
ਜਿਨਿ ਹਰਿ ਕਾ ਨਾਮੁ ਨ ਚੇਤਿਓ ਕਹਾ ਭੁਲਾਨੇ ਅਉਰ॥੯੨॥

(ਸਲੋਕ ਕਬੀਰ, ੧੩੬੯-੭)

(ਦ) ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ॥ ਨਾ ਝੁਰੁ ਹੀਅੜੇ ਸਚੁ ਚਉ ਨਾਨਕ ਸਚੋ ਸਚੁ॥੨॥

(ਮਾਰੂ ਵਾਰ ਮ:੩, ੧੦੮੮-੩)

(ਧ) ਫਰੀਦਾ ਰੁਤਿ ਫਿਰਿ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥੧੦੨॥

(ਸਲੋਕ ਫਰੀਦ, ੧੩੮੩-੯)

(ਨ) ਇਆਨੜੀਏ ਮਾਨੜਾ ਕਾਇ ਕਰੇਹਿ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥੧॥

(ਤਿਲੰਗ ਮ:੧, ੭੨੨-੬)

(ਪ) ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥

ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥੧੨੧॥

(ਸਲੋਕ ਫਰੀਦ, ੧੩੮੪-੧੦)

(ਫ) ਮੂੰ ਪਿਰੀਆ ਸਉ ਨੇਹੁ ਕਿਉ ਸਜਣ ਮਿਲਹਿ ਪਿਆਰਿਆ॥
ਹਉ ਢੂਢੇਦੀ ਤਿਨ ਸਜਣ ਸਚਿ ਸਵਾਰਿਆ॥
ਸਤਿਗੁਰੁ ਮੈਡਾ ਮਿਤੁ ਹੈ ਜੇ ਮਿਲੈ ਤ ਇਹੁ ਮਨੁ ਵਾਰਿਆ॥
ਦੇਂਦਾ ਮੂੰ ਪਿਰੁ ਦਸਿ ਹਰਿ ਸਜਣੁ ਸਿਰਜਣਹਾਰਿਆ॥
ਨਾਨਕ ਹਉ ਪਿਰੁ ਭਾਲੀ ਆਪਣਾ ਸਤਿਗੁਰੁ ਨਾਲਿ ਦਿਖਾਲਿਆ॥੪॥

(ਸਲੋਕ ਮ:੪, ੧੪੨੧-੧੬)

(ਬ) ਜੈਸੇ ਕੁਰੰਕ ਨਹੀ ਪਾਇਓ ਭੇਦੁ॥ ਤਨਿ ਸੁਗੰਧ ਢੂਢੈ ਪ੍ਰਦੇਸੁ॥
ਅਪ ਤਨ ਕਾ ਜੋ ਕਰੇ ਬੀਚਾਰੁ॥ ਤਿਸੁ ਨਹੀ ਜਮਕੰਕਰੁ ਕਰੇ ਖੁਆਰੁ॥੨॥

(ਬਸੰਤ ਰਵਿਦਾਸ, ੧੧੯੬-੧੧)

(ਭ) ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ॥
ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ॥੧॥ ਰਹਾਉ॥

(ਆਸਾ ਮ:੧, ੪੧੯-੧੬)

(ਮ) ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ॥ ਗੁਰ ਮਿਲਿ ਭਰਮੁ ਗਵਾਇਆ ਹੇ॥੧॥
ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲਿਖਿਓ ਧੁਰਿ ਮਾਥੈ॥ ਇਹ ਬਿਧਿ ਨਾਨਕ ਹਰਿ ਨੈਣ ਅਲੋਇ॥੨॥

(ਟੋਡੀ ਮ:੫, ੭੧੫-੧੩)

(ਯ) ਹਠ ਮੰਝਾਹੂ ਮੈ ਮਾਣਕੁ ਲਧਾ॥ ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ॥
ਢੂੰਢ ਵਞਾਈ ਥੀਆ ਥਿਤਾ॥ ਜਨਮੁ ਪਦਾਰਥੁ ਨਾਨਕ ਜਿਤਾ॥੨॥

(ਰਾਮਕਲੀ ਵਾਰ ਮ:੫, ੯੬੪-੧੭)

## ਢੇਢ (੧੨੪੦)

ਨੀਚ ਜਾਤੀ ਦੇ ਵਿਅਕਤੀ, ਸ਼ੂਦ੍ਰ ਜਾਤੀ ਦੇ ਇਨਸਾਨ, ਜੋ ਮੁਰਦੇ ਦਾ ਮਾਸ ਖਾ ਜਾਂਦੇ ਹਨ। ਕਾਗ ਜੋ ਮੁਰਦਾਰ ਦਾ ਮਾਸ ਖਾਂਦਾ ਹੈ। ਇਹ ਖਿਆਲ ਹਿੰਦੂ ਮਤ ਨੇ ਚਾਲੂ ਕੀਤਾ ਹੋਇਆ ਹੈ। ਪ੍ਰੰਤੂ ਗੁਰਮਤਿ ਐਸੀ ਜਾਤੀ ਪਾਤੀ ਦਾ ਸਖਤ ਸ਼ਬਦਾਂ ਦੁਆਰਾ ਖੰਡਨ ਕਰਦੀ ਹੈ। ਗੁਰਮਤਿ ਅਨੁਸਾਰ ਸਾਰੇ ਮਾਨਸ ਇਕ ਹੀ ਮਰਤਬੇ ਦੇ, ਇਕ ਹੀ ਸ਼੍ਰੇਣੀ ਅਤੇ ਭਾਈਚਾਰੇ ਦੇ ਸਾਂਝੀਵਾਲ ਹਨ। ਨਿਮਨ ਲਿਖਤ ਪਾਵਨ ਗੁਰਬਾਣੀ ਉਦਹਾਰਣ ਇਸ ਖਿਆਲ ਦੀ ਪੁਸ਼ਟੀ ਕਰਦੇ ਹਨ।

(ੳ) ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥੨॥

(ਮਲਾਰ ਨਾਵਦੇਵ, ੧੨੯੨-੧੭)

(ਅ) ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥

(ਮਲਾਰ ਰਵਿਦਾਸ, ੧੨੯੩-੧੭)

## ਢੇਰੀ ਹੋ ਜਾਣਾ (੧੨੪੧)

ਕਿਸੇ ਵਸਤੂ ਦਾ ਵਜੂਦ ਖਤਮ ਹੋ ਜਾਣਾ, ਕੇਵਲ ਖਾਕ ਦੀ ਢੇਰ ਹੀ ਰਹਿ ਜਾਣਾ, ਹਸਤੀ ਦਾ ਮੁਕ ਜਾਣਾ, ਕੇਵਲ ਮਿੱਟੀ ਦਾ ਅੰਬਾਰ ਹੀ ਰਹਿ ਜਾਣਾ। ਜਿਵੇਂ ਢੇਰੀ ਤੋਂ ਹਵਾ ਦੇ ਝਖੜਾਂ ਦੁਆਰਾ ਮਿੱਟੀ ਉਡ ਉਡ ਕੇ ਕਿਸੇ ਚੱਕਰ ਵਿਚ ਉੜਾਨ ਕਰਦੀ ਹੈ, ਏਸੇ ਪ੍ਰਕਾਰ ਜੀਵਾਤਮਾ ਭੀ ਤੱਤ ਵਸਤੂ ਤੋਂ ਖਾਕ ਦੀ ਨਿਆਈਂ ਬਣ ਜਾਂਦਾ ਹੈ ਅਤੇ ਆਵਾਗਵਨ ਦੇ ਚੱਕਰਾਂ ਵਿਚ ਜੋਨੀਆਂ ਭੋਗਦਾ ਹੈ।

(ੳ) ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ॥
ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ॥
ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ॥੫॥

*(ਗਉੜੀ ਮ:੧, ੧੫੫-੭)*

(ਅ) ਬਹੁਤੁ ਦਰਬੁ ਕਰਿ ਮਨੁ ਨ ਅਘਾਨਾ॥ ਅਨਿਕ ਰੂਪ ਦੇਖਿ ਨਹ ਪਤੀਆਨਾ॥
ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ॥ ਓਹ ਬਿਨਸੈ ਓਇ ਭਸਮੈ ਢੇਰੀ॥੧॥
ਬਿਨੁ ਹਰਿ ਭਜਨ ਦੇਖਉ ਬਿਲਲਾਤੇ॥ ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੭੯-੬)*

(ੲ) ਢੇਰੀ ਢਾਹਹੁ ਸਾਧਸੰਗਿ ਅਹੰਬੁਧਿ ਬਿਕਰਾਲ॥ ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ॥
ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ॥ ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ॥

*(ਗਉੜੀ ਬਾਵਨ ਅਖਰੀ ਮ:੫, ੨੫੬-੧੦)*

(ਸ) ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ॥
ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ॥
ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ॥
ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੈ ਜਿਤਿਆ॥
ਮਾਲੁ ਜੋਬਨੁ ਛੋਡਿ ਵੈਸੀ ਰਹਿਓ ਪੈਨਣੁ ਖਾਇਆ॥
ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ॥੧॥

*(ਆਸਾ ਮ:੫, ਛੰਤ, ੪੫੯-੧੯)*

(ਹ) ਸਭਿ ਤਿਸੈ ਨੋ ਸਾਲਾਹਿਹੁ ਸੰਤਹੁ ਜਿਨਿ ਦੂਜੈ ਭਾਵ ਕੀ ਮਾਰਿ ਵਿਡਾਰੀ ਢੇਰੀ॥੧੬॥

*(ਬਿਹਾਗੜਾ ਵਾਰ ਮ:੪, ੫੫੫-੩)*

(ਕ) ਬੰਕੇ ਬਾਲ ਪਾਗ ਸਿਰਿ ਡੇਰੀ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ॥੩॥

*(ਸੋਰਠਿ ਰਵਿਦਾਸ, ੬੫੯-੫)*

(ਖ) ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥ ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥੩॥

*(ਸੂਹੀ ਫਰੀਦ, ੭੯੪-੧੯)*

(ਗ) ਕੀਚਹਿ ਰਸ ਭੋਗ ਖੁਸੀਆ ਮਨ ਕੇਰੀ। ਧਨੁ ਲੋਕਾਂ ਤਨੁ ਭਸਮੈ ਢੇਰੀ॥
ਖਾਕੂ ਖਾਕੁ ਰਲੈ ਸਭੁ ਫੈਲੁ॥ ਬਿਨੁ ਸਬਦੈ ਨਹੀ ਉਤਰੈ ਮੈਲੁ॥੨॥

*(ਬਿਲਾਵਲੁ ਮ:੧, ੮੩੨-੩)*

(ਘ) ਕੂੜੁ ਕਲਰੁ ਤਨੁ ਭਸਮੈ ਢੇਰੀ॥ ਬਿਨੁ ਨਾਵੈ ਕੈਸੀ ਪਤਿ ਤੇਰੀ॥

ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮਕੰਕਰਿ ਕਾਲਿ ਪਰਾਤਾ ਹੇ॥੯॥

*(ਮਾਰੂ ਮ:੧, ੧੦੩੧-੧੫)*

(ਙ) ਕਾਇਆ ਕੋਟੁ ਹੈ ਆਕਾਰਾ॥ ਮਾਇਆ ਮੋਹੁ ਪਸਰਿਆ ਪਾਸਾਰਾ॥
ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ॥੨॥

*(ਮਾਰੂ ਮ:੩, ੧੦੫੯-੧੪)*

(ਚ) ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥ ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥

*(ਤੁਖਾਰੀ ਮ:੧, ੧੧੧੧-੧੩)*

## ਢੋਈ (੧੨੪੨)

ਆਸਰਾ ਮਿਲਣਾ, ਦਾਖਲਾ, ਪ੍ਰਵੇਸ਼, ਪਨਾਹ, ਸਹਾਰਾ, ਲੱਦੇ ਹੋਏ ਅਸਬਾਬ ਸਮੇਤ ਕਿਸੇ ਖਾਸ ਥਾਂ ਉਪਰ ਅਪੜਨਾ, ਪਹੁੰਚ, ਰਸਾਈ।

(ੳ) ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ॥

*(ਆਸਾ ਵਾਰ ਮ:੧, ੪੬੮-੩)*

(ਅ) ਮੁੰਧੇ ਪਿਰ ਬਿਨੁ ਕਿਆ ਸੀਗਾਰੁ॥ ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ॥੧॥ਰਹਾਉ॥

*(ਸਿਰੀ ਮ:੧, ੧੮-੧੯)*

(ੲ) ਆਪਿ ਸਹਾਈ ਹੋਆ॥ ਸਚੇ ਦਾ ਸਚਾ ਢੋਆ॥
ਤੇਰੀ ਭਗਤਿ ਵਡਿਆਈ॥ ਪਾਈ ਨਾਨਕ ਪ੍ਰਭ ਸਰਣਾਈ॥੨॥

*(ਸੋਰਠਿ ਮ:੫, ੬੨੮-੫)*

(ਸ) ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥
ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥

*(ਸਿਰੀ ਮ:੫, ੪੪-੧੦)*

(ਹ) ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ॥
ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ॥
ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ॥੫॥

*(ਸਿਰੀ ਮ:੧, ੫੬-੭)*

(ਕ) ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥

*(ਸਿਰੀ ਮ:੫, ੭੦-੬)*

(ਖ) ਪਿਰੁ ਪਰਦੇਸਿ ਸਿਗਾਰੁ ਬਣਾਏ॥ ਮਨਮੁਖ ਅੰਧੁ ਐਸੇ ਕਰਮ ਕਮਾਏ॥
ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ॥੭॥

*(ਮਾਝ ਮ:੩, ੧੨੭-੧੬)*

(ਗ) ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ॥
ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ॥

ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ॥੩॥

*(ਗਉੜੀ ਚੇਤੀ ਮ:੧, ੧੫੫-੩)*

(ਘ) ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ॥
ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ॥

*(ਗਉੜੀ ਵਾਰ ਮ:੪, ੩੦੭-੭)*

(ਙ) ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥
ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ॥
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ॥
ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥
ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥
ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰ ਧਾਰੇ॥
ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ॥
ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ॥੧॥

*(ਗਉੜੀ ਵਾਰ ਮ:੪, ੩੦੭-੧੩)*

(ਚ) ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ॥
ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ॥
ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ॥
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ॥
ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ॥
ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ॥
ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ॥
ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ॥
ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ॥
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ॥
ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ॥
ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ॥੨॥

*(ਗਉੜੀ ਵਾਰ ਮ:੪, ੩੦੮-੧੫)*

(ਛ) ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ॥
ਤਿਸੁ ਅਗੈ ਪਿਛੈ ਢੋਈ ਨਾਹੀ ਗੁਰਸਿਖੀ ਮਨਿ ਵੀਚਾਰਿਆ॥
ਸਤਿਗੁਰੂ ਨੋ ਮਿਲੇ ਸੋਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ॥
ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ॥੨॥

*(ਗਉੜੀ ਵਾਰ ਮ:੪, ੩੧੧-੧੯)*

(ਜ) ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ॥
ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ॥੧॥
ਨਿੰਦਕਿ ਅਹਿਲਾ ਜਨਮੁ ਗਵਾਇਆ॥
ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ॥੧॥ਰਹਾਉ॥

*(ਆਸਾ ਮ:੫, ੩੮੦-੧੨)*

(ਝ) ਜਿਨ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ ਤੇ ਮਨਮੁਖ ਮੂੜ ਇਆਣੇ ਰਾਮ॥
ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਅੰਤਿ ਗਏ ਪਛੁਤਾਣੇ ਰਾਮ॥
ਹਰਿ ਦਰਗਹ ਢੋਈ ਨਾ ਲਹਨਿ੍ ਮੇਰੀ ਜਿੰਦੁੜੀਏ ਜੋ ਮਨਮੁਖ ਪਾਪਿ ਲੁਭਾਣੇ ਰਾਮ॥
ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ ਹਰਿ ਜਪਿ ਹਰਿ ਨਾਮਿ ਸਮਾਣੇ ਰਾਮ॥੧॥

*(ਬਿਹਾਗੜਾ ਮ:੪, ੫੪੦-੧੧)*

(ਞ) ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ॥
ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ॥
ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ॥
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ॥੫॥

*(ਸੋਰਠ ਮ:੫, ੬੪੧-੬)*

(ਟ) ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ॥੫॥

*(ਸੂਹੀ ਮ:੪, ੭੩੪-੮)*

(ਠ) ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ॥
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ॥
ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ॥੮॥

*(ਸੂਹੀ ਮ:੩, ੭੫੪-੧੮)*

(ਡ) ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ॥੩॥

*(ਮਾਰ ਮ:੧, ੯੯੨-੯)*

(ਢ) ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ॥ ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ॥੧॥

*(ਮਾਰੂ ਮ:੧, ਕਾਫੀ, ੧੦੧੪-੧੪)*

(ਣ) ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥ ਹਮ ਅਪਰਾਧੀ ਤੁਮ੍ ਬਖਸਾਤੇ॥
ਜਿਸ ਪਾਪੀ ਕਉ ਮਿਲੈ ਨ ਢੋਈ॥ ਸਰਣਿ ਆਵੈ ਤਾਂ ਨਿਰਮਲੁ ਹੋਈ॥੧॥

*(ਭੈਰਉ ਮ:੫, ੧੧੪੧-੧੫)*

(ਤ) ਲੇਖਾ ਪੜੀਐ ਹਰਿ ਨਾਮੁ ਫਿਰਿ ਲੇਖੁ ਨ ਹੋਈ॥ ਪੁਛਿ ਸਕੈ ਕੋਇ ਹਰਿ ਦਰਿ ਸਦ ਢੋਈ॥
ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ॥ ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ॥
ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ॥੨੮॥

*(ਸਾਰੰਗ ਵਾਰ ਮ:੪, ੧੨੪੮-੬)*

(ਥ) ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ॥
ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ॥੪॥

*(ਪ੍ਰਭਾਤੀ ਮ:੩, ੧੩੪੭-੧)*

(ਦ) ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥੩੦॥
ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ॥੩੧॥

*(ਸਲੋਕ ਫਰੀਦ, ੧੩੭੯-੯)*

(ਧ) ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ॥
ਸੰਗਤਿ ਢੋਈ ਨਾ ਮਿਲੈ ਭਾਈ ਬੈਸਣਿ ਮਿਲੈ ਨ ਥਾਉ॥

*(ਸਲੋਕ ਮ:੩, ੧੪੧੯-੯)*

(ਨ) ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥ ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥੮॥

*(ਰਾਮਕਲੀ ਵਾਰ ਰਾਇ ਬਲਵੰਡ, ੯੬੮-੧੭)*

(ਪ) ਤਿਤੁ ਜਾਇ ਬਹਹੁ ਸੰਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ॥
ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ॥
ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ॥

*(ਵਡਹੰਸੁ ਵਾਰ ਮ:੪, ੫੮੭-੮)*

## ਢੋਰ (੧੨੪੩)

ਪਸ਼ੂ, ਡੰਗਰ, ਹੈਵਾਨ, ਜੋ ਹਲ ਆਦਿ ਲਈ ਜੋਤੇ ਜਾਂਦੇ ਹਨ। ਦੇਖੋ, "ਦੇਰੀ ਕਰਨੀ"।

(ੳ) ਅਨਿਕ ਰਸਾ ਖਾਏ ਜੈਸੇ ਢੋਰ॥ ਮੋਹ ਕੀ ਜੇਵਰੀ ਬਾਧਿਓ ਚੋਰ॥੧॥
ਮਿਰਤਕ ਦੇਹ ਸਾਧਸੰਗ ਬਿਹੂਨਾ॥ ਆਵਤ ਜਾਤ ਜੋਨੀ ਦੁਖ ਖੀਨਾ॥੧॥ਰਹਾਉ॥

*(ਗਉੜੀ ਮ:੫, ੧੯੦-੧੫)*

(ਅ) ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥ ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥੧॥

*(ਗਉੜੀ ਬਾਵਨ ਅਖਰੀ ਮ:੫, ੨੫੧-੮)*

(ੲ) ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ॥

ਜਿਨਿ ਕੀਤੇ ਤਿਸੈ ਨ ਜਾਣਨੀ ਬਿਨੁ ਨਾਵੈ ਸਭਿ ਚੋਰ॥੬॥

(ਆਸਾ ਮ:੩, ੪੨੭-੬)

(ਸ) ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥੩॥

(ਸੂਹੀ ਮ:੧, ੭੫੧-੬)

(ਹ) ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥੨॥

(ਭੈਰਉ ਮ:੫, ੧੧੩੮-੧੮)

(ਕ) ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥

(ਸਲੋਕ ਮ:੩, ੧੪੧੮-੧੩)

(ਖ) ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥

(ਮਾਰੂ ਮ:੧, ੧੦੧੨-੧੫)

## ਢੋਲਾ (੧੨੪੪)

ਪਿਆਰਾ, ਅਜ਼ੀਜ਼, ਹਿਤੂ, ਦੁਲਹਾ, ਪਤੀ।

(ੳ) ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥੧॥

(ਸੂਹੀ ਮ:੧, ੭੨੯-੮)

(ਅ) ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥੧॥

(ਸੂਹੀ ਫਰੀਦ, ੭੯੪-੧੭)

(ੲ) ਦੁਰਮਤਿ ਪਰਹਰਿ ਛਾਡੀ ਢੋਲਿ॥

(ਰਾਮਕਲੀ ਮ:੧, ਓਅੰਕਾਰੁ, ੯੩੩-੯)

## ਢੋਵਾਂ ਸੀਸ ਉਤੇ (੧੨੪੫)

ਮੈਂ ਆਪਣੇ ਸਿਰ ਉਤੇ ਪਾਣੀ ਅਥਵਾ ਹੋਰ ਸਮਗਰੀ ਢੋ ਕੇ ਸੇਵਾ ਕਰਾਂ, ਭਾਵ ਮੈਂ ਰੀਝ ਲਾ ਕੇ ਸੇਵਾ ਕਰਾਂ।

(ੳ) ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ॥ ਜਿਸੁ ਗੁਰ ਤੇ ਅਕਲ ਗਤਿ ਜਾਣੀ॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ॥ ਜਿਸੁ ਪਰਸਾਦਿ ਵੈਰੀ ਸਭ ਮੀਤ॥੫॥

(ਗਉੜੀ ਮ:੫, ੨੩੯-੧੮)

(ਅ) ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ॥
ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ॥੧॥

ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ॥
ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ॥੧॥ਰਹਾਉ॥

*(ਬਿਲਾਵਲੁ ਮ:੫, ੮੧੩-੧੩)*

(ੲ) ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥੪॥

*(ਸੂਹੀ ਮ:੫, ੭੪੯-੫)*

(ਸ) ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥੨॥
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚ ਸੂਖ ਮਨਾਈ॥੩॥
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥੪॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥੫॥
ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥੬॥

*(ਸੂਹੀ ਮ:੪, ੭੫੭-੧੧)*

(ਹ) ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ॥
ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ॥
ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ॥
ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ॥੪॥

*(ਵਡਹੰਸੁ ਮ:੪ ੫੬੧-੧੮)*

## ਢੰਗ ਕੋਈ ਨਹੀਂ ਆਉਂਦਾ (੧੨੪੬)

ਕੋਈ ਤਰੀਕਾ ਨਹੀ ਆਉਂਦਾ ਹੈ। ਕੋਈ ਵਿਧੀ ਪੂਰਵਕ ਕਾਰਜ ਕਰਨਾ ਨਹੀਂ ਆਉਂਦਾ ਹੈ। ਪਿਆਰੇ ਨੂੰ ਰੀਝਾਵਣ ਦੀ ਕੋਈ ਖ਼ੂਬੀ ਨਹੀਂ ਹੈ।

(ੳ) ਸਭਿ ਅਵਗਣ ਮੈ ਗੁਣੁ ਨਹੀ ਕੋਈ॥ ਕਿਉ ਕਰਿ ਕੰਤ ਮਿਲਾਵਾ ਹੋਈ॥੧॥
ਨਾ ਮੈ ਰੂਪੁ ਨ ਬੰਕੇ ਨੈਣਾ॥ ਨਾ ਕੁਲ ਢੰਗੁ ਨ ਮੀਠੇ ਬੈਣਾ॥੧॥ਰਹਾਉ॥
ਸਹਜਿ ਸੀਗਾਰ ਕਾਮਣਿ ਕਰਿ ਆਵੈ॥ ਤਾ ਸੋਹਾਗਣਿ ਜਾ ਕੰਤੈ ਭਾਵੈ॥੨॥

*(ਸੂਹੀ ਮ:੧, ੭੫੦-੧੩)*

(ਅ) ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ॥
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ॥੭॥

*(ਸਲੋਕ ਮ:੧, ੧੪੧੦-੧੪)*

(ੲ) ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥
ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ॥੧॥ਰਹਾਉ॥
ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ॥
ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ॥
ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ॥੨॥

*(ਗਉੜੀ ਬੈਰਾਗਣਿ ਮ:੪, ੧੬੭-੧੪)*

(ਸ) ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥ ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥੧॥

*(ਧਨਾਸਰੀ ਮ:੧, ੬੬੨-੧੮)*

## ਣਾਮ ਵਿਹੂਣੇ (੧੨੪੭)

ਭਾਵ ਜਿਨਾਂ ਨਾਮ ਨਹੀਂ ਜਪਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਾਮ ਵਿਹੂਣੇ"।

(ੳ) ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ॥ ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ ਅੰਤਿ॥

*(ਰਾਮਕਲੀ ਮ:੧, ਓਅੰਕਾਰੁ, ੯੩੪-੩)*

## ਤਉਕ (੧੨੪੮)

ਪੱਟਾ, ਕਿਸੇ ਦੀ ਮਾਲਕੀ ਦੀ ਨਿਸ਼ਾਨੀ ਜੋ ਕਿਸੇ ਗ਼ੁਲਾਮ ਦੇ ਗਲੇ ਵਿਚ ਪਾ ਕੇ ਲਟਕਾਈ ਜਾਂਦੀ ਹੈ। ਉਸ ਪੱਟੇ ਵਿਚ ਰੱਸੀ ਪਾ ਕੇ ਉਸ ਗ਼ੁਲਾਮ ਨੂੰ ਜਿਧਰ ਜੀ ਚਾਹੇ ਉਸ ਦਾ ਮਾਲਕ ਖਿੱਚ ਧੂਹ ਕਰ ਸਕਦਾ ਹੈ। ਗਲੇ ਵਿਚ ਜੰਜੀਰੀ ਪਾ ਕੇ ਇਕ ਟੋਕਨ ਪਾ ਦੇਣਾ ਜੋ ਮਾਲਕ ਦੀ ਮਾਲਕੀ ਦੀ ਨਿਸ਼ਾਨੀ ਦਰਸਾਉਂਦਾ ਹੈ।

(ੳ) ਚੇਰੀ ਤੂ ਰਾਮੁ ਨ ਕਰਸਿ ਭਤਾਰਾ॥ ਜਗਜੀਵਨ ਪ੍ਰਾਨ ਅਧਾਰਾ॥੧॥ਰਹਾਉ॥
ਤੇਰੇ ਗਲਹਿ ਤਉਕੁ ਪਗ ਬੇਰੀ॥ ਤੂ ਘਰ ਘਰ ਰਮਈਐ ਫੇਰੀ॥
ਤੂ ਅਜਹੁ ਨ ਚੇਤਸਿ ਚੇਰੀ। ਤੂ ਜਮਿ ਬਪੁਰੀ ਹੈ ਹੇਰੀ॥੨॥
ਪ੍ਰਭ ਕਰਨ ਕਰਾਵਨਹਾਰੀ॥ ਕਿਆ ਚੇਰੀ ਹਾ ਬਿਚਾਰੀ॥
ਸੋਈ ਸੋਈ ਜਾਗੀ॥ ਜਿਤੁ ਲਾਈ ਤਿਤੁ ਲਾਗੀ॥੩॥

*(ਸੋਰਠਿ ਕਬੀਰ, ੬੫੫-੮)*

## ਤਸਕਰ (੧੨੪੯)

ਚੋਰ, ਜੋ ਦੂਸਰਿਆਂ ਦਾ ਮਾਲ ਚੋਰੀ ਕਰਕੇ ਚੁਰਾਉਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਚੋਰ"।

(ੳ) ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ॥
ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਹਾਂ॥
ਆਨਿ ਉਪਾਉ ਨ ਕੋਊ ਸੂਝੈ ਹਰਿ ਦਾਸਾ ਸਰਣੀ ਪਰਿ ਰਹਾ॥
ਕਹੁ ਨਾਨਕ ਤਬ ਹੀ ਮਨ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ॥੪॥

*(ਸਾਰਗ ਮ:੫, ੧੨੦੩-੧੪)*

## ਤਸਬੀ (੧੨੫੦)

ਜਪ ਮਾਲੀ, ਨਾਮ ਸਿਮਰਨ ਕਰਨ ਵਾਲੀ ਮਾਲਾ, ਜ਼ਿਕਰੇ-ਇਲਾਹੀ ਕਰਨ ਵਾਲੀ ਮਾਲਾ, ਜਪਨੀ, ਜਾਪ ਜਪਣ ਵਾਲੀ ਮਾਲਾ, ਮਾਲਾ ਦੇ ਮਣਕੇ ਗਿਣਤੀ ਵਿਚ ਭਿੰਨ ਭਿੰਨ ਹੋ ਸਕਦੇ ਹਨ।

ਤਸਬੀਹ ਇਕ ਇਸਲਾਮੀ ਸ਼ਬਦ ਹੈ। ਖੁਦਾ ਦਾ ਇਕ ਜ਼ਾਤੀ ਨਾਮ (ਅੱਲਾਹ) ਅਤੇ ਹੋਰ ਇਕ ਸੌ (੧੦੦) ਸਫ਼ਾਤੀ ਨਾਮ ਹਨ। ਇਸ ਵਾਸਤੇ ਇਸਲਾਮ ਵਿਚ ੧੦੧ (ਇਕ ਸੌ ਇਕ) ਮਣਕੇ ਦੀ ਮਾਲਾ ਵਰਤੀ ਜਾਂਦੀ ਹੈ। ਗੁਰਮਤਿ ਵਿਚ ਗਿਣਤੀ ਗਿਣ ਕੇ ਨਾਮ ਜਪਣ ਖੰਡਨ ਕੀਤਾ। ਦੇਖੋ, "ਗਣਤ ਗਣਾਵਣੀ", "ਜਪਮਾਲੀ"। ਈਸਾਈ ਮਤ ਵਿਚ ਭੀ ਜਪਮਾਲੀ ਫੇਰਨ ਦਾ ਰਿਵਾਜ ਹੈ। ਦੇਖੋ ਇੰਗਲਿਸ਼ ਡਿਕਸ਼ਨਰੀ "Rosary & Chaplet, See ਮਹਾਨ ਕੋਸ਼, ਪੰਨਾ ੫੦੫, ਜਪਮਾਲਾ।

(ੳ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥

*(ਵਾਰ ਮਾਝ ਮ:੧, ੧੪੦-੧੮)*

(ਅ) ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈ ਕੈ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥

*(ਰਾਮਕਲੀ ਵਾਰ ਮ:੧, ੯੫੧-੧੪)*

(ੲ) ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥੭॥

*(ਮਾਰੂ ਮ:੫, ਸੋਲਹੇ, ੧੦੮੪-੨)*

## ਤੱਕਣਾ (੧੨੫੧)

ਭਾਵ ਵੇਖਣਾ।

(ੳ) ਕਿਆ ਤਕਹਿ ਬਿਆ ਪਾਸ ਕਰਿ ਹੀਅੜੇ ਹਿਕੁ ਅਧਾਰੁ॥
ਥੀਉ ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ॥੩॥

*(ਮਾਰੂ ਵਾਰ ਮ:੫, ੧੦੯੮-੪)*

(ਅ) ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ॥
ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ॥

*(ਸੂਹੀ ਮ:੧, ੭੬੪-੧੮)*

(ੲ) ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥
ਸੰਨ੍ਹੀ ਦੇਨਿ੍ ਵਿਖੰਮ ਥਾਇ ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ ਆਪੇ ਪਛੁਤਾਣੀ॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥੨੭॥

*(ਗਉੜੀ ਵਾਰ ਮ:੪, ੩੧੫-੩)*

(ਸ) ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ॥ ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ॥੨॥

*(ਗਉੜੀ ਮਾਝ ਮ:੫, ੨੪੦-੧੯)*

## ਤਕੀਆ (੧੨੫੨)

ਉਹ ਟਿਕਾਣਾ ਜਿਥੇ ਇਨਸਾਨ ਆਸਰੇ ਦੀ ਆਸ ਰਖ ਕੇ ਜਾਂਦਾ ਹੈ। ਇਹ ਸ਼ਬਦ ਇਸਲਾਮੀ ਹਕੂਮਤਾਂ ਸਮੇਂ ਆਮ ਵਰਤਿਆ ਜਾਂਦਾ ਰਿਹਾ ਹੈ। ਉਹ ਅਸਥਾਨ ਜਿਥੇ ਲੋਕ ਆਰਾਮ ਕਰ ਸਕਣ, ਜਿਥੇ ਕਿਸੇ ਦੁਖੀ ਪ੍ਰਾਣੀ ਨੂੰ ਆਸਰਾ ਮਿਲ ਸਕੇ। ਜਿਸ ਥਾਂ ਦਾ ਆਸਰਾ ਤੱਕਿਆ ਜਾਵੇ ਉਸ ਦਾ ਨਾਮ ਤਕੀਆ ਹੈ।

(ੳ) ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ॥
ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ ਝਗਰੁ ਨਿਬੇਰਓ॥੪॥

*(ਬਿਲਾਵਲੁ ਮ:੧ ਛੰਤ, ੮੪੪-੧੦)*

(ਅ) ਸਤਿਗੁਰ ਸਬਦੀ ਪਾਧਰੁ ਜਾਣਿ॥ ਗੁਰ ਕੈ ਤਕੀਐ ਸਾਚੈ ਤਾਣਿ॥
ਨਾਮੁ ਸਮ੍ਾਲਸਿ ਰੂੜੀ ਬਾਣਿ॥ ਥੈਂ ਭਾਵੈ ਦਰੁ ਲਹਸਿ ਪਿਰਾਣਿ॥੨॥

*(ਮਲਾਰ ਮ:੧, ੧੨੭੫-੧)*

(ੲ) ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ॥ ਰੰਗ ਰਸਾ ਤੂੰ ਮਨਹਿ ਅਧਾਰੁ॥
ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ॥੩॥

*(ਗਉੜੀ ਗੁਆਰੇਰੀ ਮ:੫, ੧੮੧-੧੬)*

(ਸ) ਅੰਤਰਜਾਮੀ ਪ੍ਰਭ ਸੁਜਾਨੁ॥ ਨਾਨਕ ਤਕੀਆ ਤੁਹੀ ਤਾਣੁ॥੪॥

*(ਗਉੜੀ ਮ:੫, ੨੧੧-੨)*

(ਹ) ਤੇਰਿਆ ਦਾਸਾ ਰਿਦੈ ਮੁਰਾਰੀ॥ ਪ੍ਰਭਿ ਅਬਿਚਲ ਨੀਵ ਉਸਾਰੀ॥
ਬਲੁ ਧਨੁ ਤਕੀਆ ਤੇਰਾ॥ ਤੂ ਭਾਰੋ ਠਾਕੁਰੁ ਮੇਰਾ॥੨॥

*(ਸੋਰਠਿ ਮ:੫, ੬੨੨-੬)*

(ਕ) ਗੁਰਮੁਖਿ ਅਲਿਪਤੁ ਰਹੈ ਸੰਸਾਰੇ॥ ਗੁਰ ਕੈ ਤਕੀਐ ਨਾਮਿ ਅਧਾਰੇ॥
ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ॥੩॥

*(ਮਾਝ ਮ:੩, ੧੧੮-੪)*

## ਤਖਤ (੧੨੫੩)

ਰਾਜ ਸਿੰਘਾਸਨ, ਉਹ ਉੱਚਾ ਸੁੰਦਰ ਅਸਥਾਨ ਜਿਸ ਤੇ ਬੈਠ ਕੇ ਬਾਦਸ਼ਾਹ ਹਕੂਮਤ ਕਰਦਾ ਹੈ, ਜਿਥੇ ਬੈਠ ਕੇ ਦੇਸ਼ ਦੀ ਭਲਾਈ ਵਾਸਤੇ ਵਿਉਂਤਾਂ ਵਿਢੀਆਂ ਜਾਂਦੀਆਂ ਹਨ, ਜਿਥੇ ਬੈਠਕੇ ਸਰਕਾਰੀ ਬੰਦੋਬਸਤ ਦੀ ਪ੍ਰਣਾਲੀ ਅਸਥਾਪਨ ਕੀਤੀ ਜਾਂਦੀ ਹੈ। ਸਿੱਖੀ ਵਿਚ ਸਤਿਗੁਰੂ ਸਾਹਿਬਾਨ ਜੀ ਦੇ ਪੰਜ ਤਖਤ ਹਨ: ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅਨੰਦ ਪੁਰ ਸਾਹਿਬ, ਸ੍ਰੀ ਪਟਨਾ ਸਾਹਿਬ, ਸ੍ਰੀ ਦਮਦਮਾ ਸਾਹਿਬ, ਸ੍ਰੀ ਸਚ ਖੰਡ ਹਜ਼ੂਰ ਸਾਹਿਬ। ਹੋਰ ਜਾਣਕਾਰੀ ਵਾਸਤੇ ਦੇਖੋ, "ਹਕੂਮਤ"।

(ੳ) ਰਸਿ ਰਸਿਆ ਮਤਿ ਏਕੈ ਭਾਇ॥ ਤਖਤ ਨਿਵਾਸੀ ਪੰਚ ਸਮਾਇ॥
ਕਾਰ ਕਮਾਈ ਖਸਮ ਰਜਾਇ॥ ਅਵਿਗਤ ਨਾਥੁ ਨ ਲਖਿਆ ਜਾਇ॥੬॥

*(ਆਸਾ ਮ:੧, ੪੧੧-੧੨)*

(ਅ) ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ॥
ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ॥੧॥

*(ਜੈਤਸਰੀ ਵਾਰ ਮ:੫, ੭੦੭-੧੩)*

(ੲ) ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੪॥

*(ਸਿਰੀ ਮ: ੧, ੧੪-੮)*

(ਸ) ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ॥
ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ॥
ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ॥
ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ॥੪॥

*(ਗਉੜੀ ਮਾਝ ਮ:੪, ੧੭੩-੧੩)*

(ਹ) ਨੇਜੇ ਵਾਜੇ ਤਖਤਿ ਸਲਾਮੁ॥ ਅਧਕੀ ਤ੍ਰਿਸਨਾ ਵਿਆਪੈ ਕਾਮੁ॥ ਬਿਨੁ ਹਰਿ ਜਾਚੇ ਭਗਤਿ ਨ ਨਾਮੁ॥੩॥

*(ਗਉੜੀ ਮ:੧, ੨੨੬-੭)*

(ਕ) ਸਚਾ ਅਰਜੁ ਸਚੀ ਅਰਦਾਸਿ॥ ਮਹਲੀ ਖਸਮੁ ਸੁਣੇ ਸਾਬਾਸਿ॥
ਸਚੈ ਤਖਤਿ ਬੁਲਾਵੈ ਸੋਇ॥ ਦੇ ਵਡਿਆਈ ਕਰੇ ਸੁ ਹੋਇ॥੨॥

*(ਆਸਾ ਮ:੧, ੩੫੫-੧੧)*

(ਖ) ਹਰਿ ਕੈ ਭਾਣੈ ਤਖਤਿ ਬਹਾਲੀਐ ਨਿਜ ਘਰਿ ਸਦਾ ਵਸੀਜੈ॥
ਹਰਿ ਕਾ ਭਾਣਾ ਤਿਨੀ ਮੰਨਿਆ ਜਿਨਾ ਗੁਰੂ ਮਿਲੀਜੈ॥੧੯॥

*(ਗੁਜਰੀ ਵਾਰ ਮ:੩, ੫੧੫-੬)*

(ਗ) ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ॥

*(ਸੂਹੀ ਮ:੧, ਸੁਚਜੀ, ੭੬੨-੧੫)*

(ਘ) ਤਖਤਿ ਨਿਵਾਸੁ ਸਚੁ ਮਨਿ ਭਾਣੈ॥੧੭॥

*(ਬਿਲਾਵਲੁ ਥਿਤੀ ਮ:੧, ੮੪੦-੧੩)*

(ਙ) ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ॥੮॥

*(ਰਾਮਕਲੀ ਮ:੧, ੯੦੭-੧੧)*

(ਚ) ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ॥੩॥

*(ਰਾਮਕਲੀ ਮ:੫, ਛੰਤ, ੯੨੪-੧੬)*

(ਛ) ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ॥
ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ॥
ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ॥
ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ॥੪੫॥

*(ਰਾਮਕਲੀ ਮ:੧, ਓਅੰਕਾਰੁ, ੯੩੬-੧੨)*

(ਜ) ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥
ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥

*(ਰਾਮਕਲੀ ਵਾਰ ਬਲਵੰਡ, ੯੬੮-੧੫)*

(ਝ) ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥੧॥

*(ਮਾਰੂ ਮ:੧, ੯੯੨-੪)*

(ਞ) ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੨੨-੩)*

(ਟ) ਤਿਨ ਕਉ ਤਖਤਿ ਮਿਲੀ ਵਡਿਆਈ॥ ਨਿਰਭਉ ਮਨਿ ਵਸਿਆ ਲਿਵ ਲਾਈ॥
ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੨੩-੨)*

(ਠ) ਸਾਚੀ ਨਗਰੀ ਤਖਤੁ ਸਚਾਵਾ॥ ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ॥
ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ॥੧੧॥

*(ਮਾਰੂ ਮ:੧, ਸੋਲਹੇ, ੧੦੨੩-੪)*

(ਡ) ਗੁਰ ਕੈ ਸੇਵਕ ਸਤਿਗੁਰ ਪਿਆਰੇ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ॥
ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ॥੧੫॥

*(ਮਾਰੂ ਮ:੧, ਸੋਲਹੇ, ੧੦੨੬-੧੧)*

(ਢ) ਤਖਤਿ ਬਹੈ ਤਖਤੈ ਕੀ ਲਾਇਕ॥ ਪੰਚ ਸਮਾਏ ਗੁਰਮਤਿ ਪਾਇਕ॥
ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ॥੧੪॥
ਤਖਤਿ ਸਲਾਮੁ ਹੋਵੈ ਦਿਨੁ ਰਾਤੀ॥ ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ॥
ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ॥੧੫॥

*(ਮਾਰੂ ਮ:੧, ਸੋਲਹੇ, ੧੦੩੯-੧੧)*

(ਣ) ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ॥
ਸਚੈ ਤਖਤਿ ਬੈਠਾ ਨਿਆਉ ਕਰਿ ਸਤਸੰਗਤਿ ਮੇਲਿ ਮਿਲਾਈ॥

*(ਮਾਰੂ ਵਾਰ ਮ:੩, ੧੦੮੭-੧੨)*

(ਤ) ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥
ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥
ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ॥
ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ॥੬॥

*(ਮਾਰੂ ਵਾਰ ਮ:੩, ੧੦੮੮-੧੪)*

(ਥ) ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ॥

*(ਭੈਰਉ ਮ:੫, ੧੧੫੬-੫)*

(ਦ) ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ॥
ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ॥੪॥

*(ਬਸੰਤੁ ਮ:੧, ੧੧੭੨-੧)*

(ਧ) ਜੇ ਤਖਤਿ ਬੈਸਾਲਹਿ ਦਾਸ ਤੁਮ੍ਾਰੇ ਘਾਸੁ ਬਢਾਵਹਿ ਕੇਤਕ ਬੋਲਾ॥
ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ॥੨॥

*(ਸਾਰੰਗ ਮ:੫, ੧੨੧੧-੧੨)*

## ਤਗ ਪੈਨਣਾ (੧੨੫੪)

ਉਹ ਤਾਗਾ ਪੈਨਣਾ ਜੋ ਜਨੇਊ ਨਾਲ ਪਾਇਆ ਜਾਂਦਾ ਹੈ। ਤਾਗਾ ਵੱਟ ਕੇ ਜਨੇਊ ਤਾਗੇ ਦੇ ਆਸਰੇ ਲਟਕਾਇਆ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਜਨੇਊ"।

(ੳ) ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥ ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋ ਕਉ ਭਾਵਹਿ॥ ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ॥
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ॥੩॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ॥

ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ॥੪॥

*(ਆਸਾ ਕਬੀਰ, ੪੭੬-੧)*

(ਅ) ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ॥੧॥

*(ਆਸਾ ਵਾਰ ਮ:੧, ੪੬੭-੬)*

## ਤਜ ਦੇਣਾ (੧੨੫੫)

ਤਿਆਗ ਦੇਣਾ, ਛੱਡ ਦੇਣਾ, ਤਿਲਾਂਜਲੀ ਦੇ ਦੇਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਤਿਆਗ"।

(ੳ) ਮਾਈ ਸੁਨਤ ਸੋਚ ਭੈ ਡਰਤ॥ ਮੇਰ ਤੇਰ ਤਜਉ ਅਭਿਮਾਨਾ ਸਰਨਿ ਸੁਆਮੀ ਕੀ ਪਰਤ॥੧॥

*(ਦੇਵਗੰਧਾਰੀ ਮ:੫, ੫੨੯-੧)*

(ਅ) ਪੰਡਿਤ ਹਰਿ ਪੜੁ ਤਜਹੁ ਵਿਕਾਰਾ॥ ਗੁਰਮੁਖਿ ਭਉਜਲੁ ਉਤਰਹੁ ਪਾਰਾ॥੧॥ਰਹਾਉ॥

*(ਗਉੜੀ ਮ:੩, ੨੨੯-੧੯)*

(ੲ) ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ॥
ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ॥੧॥

*(ਗੁਉੜੀ ਸੁਖਮਨੀ ਮ:੫, ੨੮੧-੨)*

(ਸ) ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ॥
ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ॥
ਮਰਣੁ ਮਿਟੈ ਜੀਵਨੁ ਮਿਲੈ ਬਿਨਸਹਿ ਸਗਲ ਕਲੇਸ॥
ਆਪੁ ਤਜਹੁ ਗੋਬਿੰਦ ਭਜਹੁ ਭਾਉ ਭਗਤਿ ਪਰਵੇਸ॥

*(ਗਉੜੀ ਥਿਤੀ ਮ:੫, ੨੯੬-੧੮)*

(ਹ) ਪਾਪ ਪੁੰਨ ਦੁਇ ਏਕ ਸਮਾਨ॥ ਨਿਜ ਘਰਿ ਪਾਰਸੁ ਤਜਹੁ ਗੁਨ ਆਨ॥੩॥
ਕਬੀਰ ਨਿਰਗੁਣ ਨਾਮ ਨ ਰੋਸੁ॥ ਇਸੁ ਪਰਚਾਇ ਪਰਚਿ ਰਹੁ ਏਸੁ॥੪॥

*(ਗਉੜੀ ਕਬੀਰ, ੩੨੫-੭)*

(ਕ) ਮੋਹੁ ਕੁਟੰਬੁ ਮੋਹੁ ਸਭ ਕਾਰ॥ ਮੋਹੁ ਤੁਮ ਤਜਹੁ ਸਗਲ ਵੇਕਾਰ॥੧॥
ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ॥ ਸਾਚੁ ਨਾਮੁ ਰਿਦੇ ਰਵੈ ਸਰੀਰ॥੧॥

*(ਆਸਾ ਮ:੧, ੩੫੬-੫)*

(ਖ) ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ॥ ਏਕਾ ਓਟ ਤਜਉ ਬਿਖੁ ਕਾਮੀ॥
ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ॥੩॥
ਰਸਨਾ ਗੁਣ ਗਾਵੈ ਹਰਿ ਤੇਰੇ॥ ਮਿਟਹਿ ਕਮਾਤੇ ਅਵਗੁਣ ਮੇਰੇ॥
ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ॥੪॥

*(ਮਾਰੂ ਮ:੫, ੧੦੮੦-੪)*

(ਗ) ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥੧॥

*(ਮਾਰੂ ਕਬੀਰ, ੧੧੦੩-੫)*

(ਘ) ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ॥
ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ॥

*(ਸਲੋਕ ਕਬੀਰ, ੧੩੬੬-੨)*

(ਙ) ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ ਰੇ॥

*(ਬਿਲਾਵਲੁ ਕਬੀਰ, ੮੫੫-੧੧)*

(ਚ) ਰੇ ਮਨ ਹਰਿ ਭਜੁ ਭ੍ਰਮੁ ਤਜਹੁ ਜਗਜੀਵਨ ਰਾਮ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੭-੭)*

(ਛ) ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ॥
ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ॥੨॥

*(ਮਾਲੀ ਗਉੜਾ ਮ:੫, ੯੮੬-੧੦)*

(ਜ) ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ॥੨॥

*(ਮਾਲੀ ਗਉੜਾ ਨਾਮਦੇਵ, ੯੮੮-੧੮)*

(ਝ) ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ॥

*(ਮਾਰੂ ਵਾਰ ਮ:੫, ੧੦੯੮-੧੪)*

(ਞ) ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ॥੧॥
ਤੇਰਾ ਜਨੁ ਏਕੁ ਆਧੁ ਕੋਈ॥ ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨ੍ਹੈ ਸੋਈ॥੧॥

*(ਕੇਦਾਰਾ ਕਬੀਰ, ੧੧੨੩-੨)*

(ਟ) ਰੈਨਿ ਦਿਨਸੁ ਧਿਆਇ ਹਰਿ ਹਰਿ ਤਜਹੁ ਮਨ ਕੇ ਭਰਮ॥
ਸਾਧਸੰਗਤਿ ਹਰਿ ਮਿਲੈ ਜਿਸਹਿ ਪੂਰਨ ਕਰਮ॥੩॥

*(ਪ੍ਰਭਾਤੀ ਮ:੫, ੧੩੪੧-੯)*

(ਠ) ਕਾਮ ਕ੍ਰੋਧ ਲੋਭ ਮੋਹ ਤਜਾਰੀ॥ ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ॥੩॥

*(ਸੂਹੀ ਮ:੫, ੭੪੦-੧੮)*

## ਤਤਕਾਲ (੧੨੫੬)

ਹੁਣੇ ਹੀ, ਏਸੇ ਵੇਲੇ, ਬਿਨਾ ਸਮਾਂ ਬਰਬਾਦ ਕੀਤੇ, ਝਟ ਪਟ, ਬਿਨਾ ਕਿਸੇ ਦੇਰੀ ਤੋਂ, ਬਿਨਾ ਵਿਲੰਭ।

(ੳ) ਹਸਤ ਪੁਨੀਤ ਹੋਹਿ ਤਤਕਾਲ॥ ਬਿਨਸਿ ਜਾਹਿ ਮਾਇਆ ਜੰਜਾਲ॥
ਰਸਨਾ ਰਮਹੁ ਰਾਮ ਗੁਣ ਨੀਤ॥ ਸੁਖੁ ਪਾਵਹੁ ਮੇਰੇ ਭਾਈ ਮੀਤ॥੧॥
ਲਿਖੁ ਲੇਖਣਿ ਕਾਗਦਿ ਮਸਵਾਣੀ॥ ਰਾਮ ਨਾਮ ਹਰਿ ਅੰਮ੍ਰਿਤ ਬਾਣੀ॥੧॥ ਰਹਾਉ॥

*(ਗਉੜੀ ਗੁਆਰੇਰੀ ਮ:੫, ੧੮੫-੩)*

(ਅ) ਛੂਟਤ ਨਹੀ ਕੋਟਿ ਲਖ ਬਾਹੀ॥ ਨਾਮੁ ਜਪਤ ਤਹ ਪਾਰਿ ਪਰਾਹੀ॥

ਅਨਿਕ ਬਿਘਨ ਜਹ ਆਇ ਸੰਘਾਰੈ॥ ਹਰਿ ਕਾ ਨਾਮ ਤਤਕਾਲ ਉਧਾਰੈ॥

*(ਗਉੜੀ ਸੁਖਮਨੀ ਮ:੫, ੨੬੪-੮)*

(ੲ) ਖਿਨ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ॥
ਜਾ ਕਾ ਦ੍ਰਿਸਟਿ ਕਛੂ ਨ ਆਵੈ॥ ਤਿਸੁ ਤਤਕਾਲ ਦਹ ਦਿਸ ਪ੍ਰਗਟਾਵੈ॥

*(ਗਉੜੀ ਸੁਖਮਨੀ ਮ:੫, ੨੭੭-੯)*

(ਸ) ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥
ਜਨਮ ਮਰਨ ਤਾ ਕਾ ਦੂਖੁ ਨਿਵਾਰੈ॥ ਦੁਲਭ ਦੇਹ ਤਤਕਾਲ ਉਧਾਰੈ॥

*(ਗਉੜੀ ਸੁਖਮਨੀ ਮ:੫, ੨੯੬-੬)*

(ਹ) ਸੇਵਕ ਕਉ ਨਿਕਟੀ ਹੋਇ ਦਿਖਾਵੈ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥੧॥

*(ਆਸਾ ਮ:੫, ੪੦੩-੧੫)*

(ਕ) ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ॥੧॥

*(ਗਉੜੀ ਵਾਰ ਮ:੪, ੩੦੮-੧੩)*

(ਖ) ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ॥
ਸਤਿ ਸਤਿ ਸਤਿ ਨਾਨਕਿ ਕਹਿਆ ਅਪਨੈ ਹਿਰਦੈ ਦੇਖੁ ਸਮਾਲੇ॥੪॥

*(ਆਸਾ ਮ:੫, ੩੮੧-੮)*

(ਗ) ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ॥
ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ॥੧॥

*(ਧਨਾਸਰੀ ਮ:੫, ੬੮੧-੧੩)*

(ਘ) ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ॥
ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ ਕਟਾਸਾਂ॥

*(ਗੋਂਡ ਮ:੪, ੮੬੦-੬)*

(ਙ) ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ॥
ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ॥੩॥

*(ਮਲਾਰ ਮ:੩, ੧੨੬੦-੨)*

(ਚ) ਸੰਤ ਕਾ ਲੀਆ ਧਰਤਿ ਬਿਦਾਰਉ॥ ਸੰਤ ਕਾ ਨਿੰਦਕੁ ਅਕਾਸ ਤੇ ਟਾਰਉ॥
ਸੰਤ ਕਉ ਰਾਖਉ ਅਪਨੇ ਜੀਅ ਨਾਲਿ॥ ਸੰਤ ਉਧਾਰਉ ਤਤਖਿਣ ਤਾਲਿ॥੧॥

*(ਗੋਂਡ ਮ:੫, ੮੬੭-੧੩)*

## ਤਤ ਬੇਤਾ (੧੨੫੭)

(ੳ) ਤਜ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋੁਪਾਲਾ॥
ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ॥੩॥

*(ਸੋਰਠਿ ਮ:੫, ੬੧੫-੯)*

## ਤਪੱਸਿਆ (੧੨੫੮)

ਸਰੀਰ ਨੂੰ ਕਸ਼ਟ ਦੇ ਕੇ ਘਾਲਣਾ ਘਾਲਣੀ, ਵਡੀ ਮਿਹਨਤ ਦੁਆਰਾ ਵਾਹਿਗੁਰੂ ਦਾ ਜਾਪ ਕਰਨਾ। ਕਈ ਇਕ ਤਪਸੀ ਪੁਰਾਣੀ ਹਿੰਦੂ ਰੀਤੀ ਦੇ ਅਨਕੂਲ ਧੂਣੀਆਂ ਆਦਿ ਭੀ ਤਾਉਂਦੇ ਹਨ। ਐਸਾ ਕਰਮ ਕਰਨਾ ਗੁਰਮਤਿ ਵਿਚ ਵਰਜਤ ਹੈ। ਕੇਵਲ ਵਾਹਿਗੁਰੂ ਦਾ ਸਿਮਰਨ ਕਰਨਾ ਹੀ ਸਭ ਤੋਂ ਵਡਾ ਤਪ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਜਪ ਤਪ ਸੰਜਮ"।

(ੳ) ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ॥
ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ॥੪॥

*(ਗੂਜਰੀ ਜੈਦੇਵ, ੫੨੬-੧੭)*

(ਅ) ਕੋਟਿ ਕਰਮ ਕਰੈ ਹਉ ਧਾਰੇ॥ ਸ੍ਰਮੁ ਪਾਵੈ ਸਗਲੇ ਬਿਰਥਾਰੇ॥
ਅਨਿਕ ਤਪਸਿਆ ਕਰੇ ਅਹੰਕਾਰ॥ ਨਰਕ ਸੁਰਗ ਫਿਰਿ ਫਿਰਿ ਅਵਤਾਰ॥

*(ਗਉੜੀ ਸੁਖਮਨੀ ਮ:੫, ੨੭੮-੧੩)*

(ੲ) ਭਗਉਤੀ ਰਹਤ ਜੁਗਤਾ॥ ਜੋਗੀ ਕਹਤ ਮੁਕਤਾ॥ ਤਪਸੀ ਤਪਹਿ ਰਾਤਾ॥੨॥
... ... ...
ਘਾਟਿ ਨ ਕਿਨ ਹੀ ਕਹਾਇਆ॥ ਸਭ ਕਹਤੇ ਹੈ ਪਾਇਆ॥ ਜਿਸੁ ਮੇਲੇ ਸੋ ਭਗਤਾ॥੭॥
ਸਗਲ ਉਕਤਿ ਉਪਾਵਾ॥ ਤਿਆਗੀ ਸਰਨਿ ਪਾਵਾ॥ ਨਾਨਕੁ ਗੁਰ ਚਰਣਿ ਪਰਾਤਾ॥੮॥

*(ਸਿਰੀ ਮ:੫, ੭੧-੭)*

(ਸ) ਤਪੁ ਕਰਤੇ ਤਪਸੀ ਭੂਲਾਏ॥ ਪੰਡਿਤ ਮੋਹੇ ਲੋਭਿ ਸਬਾਏ॥
ਤ੍ਰੈ ਗੁਣ ਮੋਹੇ ਮੋਹਿਆ ਆਕਾਸੁ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ॥੩॥

*(ਆਸਾ ਮ:੫, ੩੭੦-੯)*

(ਹ) ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ॥੫॥

*(ਆਸਾ ਮ:੧, ੪੧੯-੩)*

(ਕ) ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥੨॥

*(ਗਉੜੀ ਚੇਤੀ ਨਾਮਦੇਉ, ੩੪੫-੬)*

(ਖ) ਕਾਇ ਜੰਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥
ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥੩॥

*(ਗੂਜਰੀ ਤ੍ਰਿਲੋਚਨ, ੫੨੬-੩)*

(ਗ) ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ॥
ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ॥੨॥

*(ਮਾਰੂ ਮ:੫, ੧੦੦੩-੩)*

(ਘ) ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ॥

ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ॥੧॥

(ਭੈਰਉ ਮ:੧, ੧੧੨੫-੮)

(ਙ) ਪ੍ਰੀਤਿ ਪਾਰਬ੍ਰਹਮ ਮਉਲਿ ਮਨਾ॥ ਗਿਆਨੁ ਕਮਾਈਐ ਪੂਛਿ ਜਨਾਂ॥
ਸੋ ਤਪਸੀ ਜਿਸੁ ਸਾਧਸੰਗੁ॥ ਸਦ ਧਿਆਨੀ ਜਿਸੁ ਗੁਰਹਿ ਰੰਗੁ॥੨॥

(ਬਸੰਤੁ ਮ:੫, ੧੧੮੦-੧੫)

(ਚ) ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥ ਜੋਗੀ ਮਾਤੇ ਜੋਗ ਧਿਆਨ॥
ਸੰਨਿਆਸੀ ਮਾਤੇ ਅਹੰਮੇਵ॥ ਤਪਸੀ ਮਾਤੇ ਤਪ ਕੈ ਭੇਵ॥੧॥
ਸਭ ਮਦ ਮਾਤੇ ਕੋਊ ਨ ਜਾਗ॥ ਸੰਗ ਹੀ ਚੋਰ ਘਰੁ ਮੁਸਨ ਲਾਗ॥੧॥ਰਹਾਉ॥

(ਬਸੰਤੁ ਕਬੀਰ, ੧੧੯੩-੧੭)

(ਛ) ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ॥
ਸੋਧਿ ਸਗਰ ਸੋਧਨਾ ਸੁਖੁ ਨਾਨਕਾ ਭਜੁ ਨਾਉ॥੨॥

(ਕਾਨੜਾ ਮ:੫, ੧੩੦੬-੧)

(ਜ) ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥
ਰਾਮ ਨਾਮ ਸਰਿ ਅਵਰੁ ਨ ਪੂਜੈ॥੧॥

(ਰਾਮਕਲੀ ਮ:੧, ੯੦੫-੪)

(ਝ) ਮਨ ਕਾ ਝੂਠਾ ਝੂਠੁ ਕਮਾਵੈ॥ ਮਾਇਆ ਨੋ ਫਿਰੈ ਤਪਾ ਸਦਾਵੈ॥
ਭਰਮੇ ਭੂਲਾ ਸਭਿ ਤੀਰਥ ਗਹੈ॥ ਓਹੁ ਤਪਾ ਕੈਸੇ ਪਰਮ ਗਤਿ ਲਹੈ॥
ਗੁਰ ਪਰਸਾਦੀ ਕੋ ਸਚੁ ਕਮਾਵੈ॥ ਨਾਨਕ ਸੋ ਤਪਾ ਮੋਖੰਤਰੁ ਪਾਵੈ॥੧॥
ਮ:੩॥ ਸੋ ਤਪਾ ਜਿ ਇਹੁ ਤਪੁ ਘਾਲੇ॥ ਸਤਿਗੁਰ ਨੋ ਮਿਲੈ ਸਬਦੁ ਸਮਾਲੇ॥
ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ॥ ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ॥੨॥

(ਰਾਮਕਲੀ ਵਾਰ ਮ:੩, ੯੪੮-੧੬)

(ਞ) ਭਗਤ ਗਿਆਨੀ ਤਪਾ ਜਿਸੁ ਕਿਰਪਾ ਕਰੈ॥

(ਰਾਮਕਲੀ ਵਾਰ ਮ:੫, ੯੫੮-੪)

(ਟ) ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥੧੨੦॥

(ਸਲੋਕ ਫਰੀਦ, ੧੩੮੪-੯)

(ਠ) ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥ ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥ ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥

(ਸਿਰੀ ਮ:੧, ੭੦-੧੫)

(ਡ) ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ॥੪॥

(ਆਸਾ ਰਵਿਦਾਸ, ੪੮੬-੯)

(ਢ) ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ॥
ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ॥
ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ॥
ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ॥
ਸਤ ਪੁਰਖ ਦੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ॥
ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ॥
ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ॥ ਅੰਦਰਿ ਬਹੈ ਤਪਾ ਪਾਪ ਕਮਾਏ॥
ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ॥
ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ ਏਸੁ ਤਪੇ ਨੋ
ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ॥
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ॥
ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ॥
ਸੋ ਬੂਝੈ ਜੁ ਦਯਿ ਸਵਾਰਿਆ॥੧॥

*(ਗਉੜੀ ਵਾਰ ਮ:੪, ੩੧੫-੧੪)*

(ਣ) ਗਹੁ ਪਾਰਬ੍ਰਹਮ ਸਰਨ ਹਿਰਦੈ ਕਮਲ ਚਰਨ ਅਵਰ ਆਸ ਕਛੁ ਪਟਲੁ ਨ ਕੀਜੈ॥
ਸੋ ਭਗਤੁ ਗਿਆਨੀ ਧਿਆਨੀ ਤਪਾ ਸੋਈ ਨਾਨਕ ਜਾ ਕਉ ਕਿਰਪਾ ਕੀਜੈ॥੩॥

*(ਧਨਾਸਰੀ ਮ:੫, ੬੭੮-੧੨)*

(ਤ) ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥ ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥
ਦਰਿ ਸਾਚੈ ਦੀਸੈ ਸਚਿਆਰੁ॥੪॥

*(ਆਸਾ ਮ:੩, ੪੨੩-੧੩)*

(ਥ) ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ॥
ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ॥੧॥
ਤਾ ਤੇ ਸੇਵੀਅਲੇ ਰਾਮਨਾ॥
ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ॥੧॥ਰਹਾਉ॥

*(ਆਸਾ ਕਬੀਰ, ੪੭੬-੧੮)*

(ਦ) ਹਰਿ ਕੀ ਗਤਿ ਨਹਿ ਕੋਊ ਜਾਨੈ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥ਰਹਾਉ॥

*(ਬਿਹਾਗੜਾ ਮ:੯, ੫੩੭-੮)*

(ਧ) ਕਵਨ ਤਪੁ ਜਿਤੁ ਤਪੀਆ ਹੋਇ॥ ਕਵਨੁ ਸੁ ਨਾਮੁ ਹਉਮੈ ਮਲੁ ਖੋਇ॥੩॥

ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ॥
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ॥੪॥
ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ॥ ਜਿਸ ਕੀ ਮਾਨਿ ਲੇਇ ਸੁਖਦਾਤਾ॥੧॥

*(ਗਉੜੀ ਮ:੫, ੧੮੭-੨)*

(ਨ) ਲਾਖ ਭਗਤ ਜਾ ਕਉ ਆਰਾਧਹਿ॥ ਲਾਖ ਤਪੀਸਰ ਤਪੁ ਹੀ ਸਾਧਹਿ॥
ਲਾਖ ਜੋਗੀਸਰ ਕਰਤੇ ਜੋਗਾ॥ ਲਾਖ ਭੋਗੀਸਰ ਭੋਗਹਿ ਭੋਗਾ॥੨॥
ਘਟਿ ਘਟਿ ਵਸਹਿ ਜਾਣਹਿ ਥੋਰਾ॥ ਹੈ ਕੋਈ ਸਾਜਣੁ ਪਰਦਾ ਤੋਰਾ॥
ਕਰਉ ਜਤਨ ਜੇ ਹੋਇ ਮਿਹਰਵਾਨਾ॥ ਤਾ ਕਉ ਦੇਈ ਜੀਉ ਕੁਰਬਾਨਾ॥੩॥
ਫਿਰਤ ਫਿਰਤ ਸੰਤਨ ਪਹਿ ਆਇਆ॥ ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ॥
ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ॥ ਕਹੁ ਨਾਨਕ ਪ੍ਰਭੁ ਮੇਰਾ ਊਚਾ॥੪॥

*(ਵਡਹੰਸੁ ਮ:੫, ੫੬੨-੧੦)*

(ਪ) ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥ ਮਹਾ ਉਦਾਸੁ ਤਪੀਸਰੁ ਥੀਵੈ॥
ਅਗਨਿ ਮਾਹਿ ਹੋਮਤ ਪਰਾਨ॥ ਕਨਿਕ ਅਸ੍ਵ ਹੈਵਰ ਭੂਮਿ ਦਾਨ॥
... ... ...
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤੁ ਗਤਿ ਪਾਹਿ॥੨॥

*(ਗਉੜੀ ਸੁਖਮਨੀ ਮ:੫, ੨੬੫-੧੩)*

(ਫ) ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ ਕਾਪੜਾਏ॥
ਤਪੀ ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ॥੨॥
ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ॥
ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ॥੩॥
ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ॥
ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀਆਏ॥੪॥

*(ਭੈਰਉ ਮ:੫, ੧੧੩੯-੫)*

(ਬ) ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ॥ ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ॥੧॥
ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ॥੧॥ਰਹਾਉ॥

*(ਸੂਹੀ ਮ:੧, ੭੩੦-੪)*

(ਭ) ਤਪੁ ਕਾਗਦੁ ਤੇਰਾ ਨਾਮੁ ਨੀਸਾਨੁ॥ ਜਿਨ ਕਉ ਲਿਖਿਆ ਏਹੁ ਨਿਧਾਨੁ॥
ਸੇ ਧਨਵੰਤ ਦਿਸਹਿ ਘਰਿ ਜਾਇ॥ ਨਾਨਕ ਜਨਨੀ ਧੰਨੀ ਮਾਇ॥੪॥

*(ਮਲਾਰ ਮ:੧, ੧੨੫੭-੫)*

(ਮ) ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ॥
ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ॥੪॥

*(ਭੈਰਉ ਮ:੫,੧੧੩੯-੧)*

## ਤਪਤ ਬੁਝੀ (੧੨੫੯)

ਆਸਾ ਤ੍ਰਿਸਨਾ ਦੀ ਜਲਨ ਦਾ ਬੁਝ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਜਲਨ ਬੁਝੀ", "ਸੀਤਲਤਾ"।

(ੳ) ਆਵਣ ਜਾਣੁ ਰਹਿਓ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥੧॥ਰਹਾਉ॥

*(ਮਾਰੂ ਮ:੫, ੧੦੦੨-੧੬)*

(ਅ) ਕਿਉ ਸਿਮਰੀ ਸਿਵਰਿਆ ਨਹੀ ਜਾਇ॥ ਤਪੈ ਹਿਆਉ ਜੀਅੜਾ ਬਿਲਲਾਇ॥
ਸਿਰਜਿ ਸਵਾਰੇ ਸਾਚਾ ਸੋਇ॥ ਤਿਸੁ ਵਿਸਰਿਐ ਚੰਗਾ ਕਿਉ ਹੋਇ॥੧॥

*(ਧਨਾਸਰੀ ਮ:੧, ੬੬੧-੪)*

(ੲ) ਜੀਉ ਤਪਤੁ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤੁ ਬੇਕਾਰ॥
ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥੧॥

*(ਧਨਾਸਰੀ ਮ:੧, ੬੬੧-੧੨)*

(ਸ) ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ॥
ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ॥੨॥

*(ਸਾਰਗ ਮ:੫, ੧੨੧੨-੧੯)*

(ਹ) ਤਪਤਿ ਬੁਝੀ ਗੁਰ ਸਬਦੀ ਮਾਇ॥
ਬਿਨਸਿ ਗਇਓ ਤਾਪ ਸਭ ਸਹਸਾ ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ॥੧॥

*(ਆਸਾ ਮ:੫, ੩੭੩-੨)*

(ਕ) ਤਪਤਿ ਮਾਹਿ ਠਾਢਿ ਵਰਤਾਈ॥ ਅਨਦੁ ਭਇਆ ਦੁਖ ਨਾਠੇ ਭਾਈ॥
ਜਨਮ ਮਰਨ ਕੇ ਮਿਟੇ ਅੰਦੇਸੇ॥ ਸਾਧੂ ਕੇ ਪੂਰਨ ਉਪਦੇਸੇ॥

*(ਗਉੜੀ ਸੁਖਮਨੀ ਮ:੫, ੨੮੭-੧੪)*

(ਖ) ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ॥
ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ॥੧॥

*(ਨਟ ਮ:੫, ੯੭੮-੧੯)*

## ਤਪਾਵਸ (੧੨੬੦)

ਫੈਸਲਾ ਕਰਨਾ, ਨਿਰਣੈ ਕਰਨਾ, ਪੁਰਾਣੇ ਸਮੇਂ ਵਿਚ ਇਕ ਪ੍ਰਕਾਰ ਦਾ ਨਿਆਇ ਹੋਇਆ ਕਰਦਾ ਸੀ ਕਿ ਤੱਤਾ ਲੋਹਾ ਤਪਾ ਕੇ ਅਪਰਾਧੀ ਦੇ ਹੱਥਾਂ ਤੇ ਰਖਣਾ, ਜੇਕਰ ਹੱਥ ਸਾਬਤ ਰਹਿ ਜਾਏ ਤਦ ਅਪਰਾਧੀ ਸੱਚਾ ਮੰਨਿਆ ਜਾਂਦਾ ਸੀ, ਅਗਨੀ ਦੇ ਭਾਂਬੜ ਬਾਲ ਕੇ ਅਪਰਾਧੀ ਨੇ ਜਲਨ ਅਗਨੀ ਦੇ ਵਿਚਦੀ ਲੰਘਣਾ, ਅਗਨੀ ਨਾਲ ਲਾਲ ਕੀਤੇ ਹੋਏ ਲੋਹੇ ਦੇ ਗੋਲੇ ਹੱਥਾਂ ਵਿਚ ਚੁਕਣੇ ਜੇਕਰ ਅਪਰਾਧੀ ਬੇਦਾਗ਼ ਰਹਿ ਜਾਵੇ ਤਦ ਉਹ ਸੱਚਾ ਮੰਨਿਆ ਜਾਂਦਾ ਸੀ, ਜਿਸ ਨੂੰ ਦਾਗ ਲਗ ਜਾਵੇ ਅਥਵਾ ਅਪਰਾਧੀ ਦੁਖ ਮਹਸੂਸ ਕਰੇ ਉਹ ਝੂਠਾ। ਏਸੇ ਨਿਆਇ ਪ੍ਰਣਾਲੀ ਤੋਂ ਤਪਾਵਸ ਸ਼ਬਦ ਵਰਤੋਂ ਵਿਚ ਆਇਆ ਹੈ। ਦੇਖੋ, "ਸਚਾ ਤਪਾਵਸ"।

(ੳ) ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾਂ ਆਖਿ ਸੁਣਾਏ॥੧॥

*(ਗਉੜੀ ਵਾਰ ਮ:੪, ੩੦੮-੧੩)*

(ਅ) ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ॥
ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ॥
ਗੁਰ ਪਰਸਾਦਿ ਕਹੈ ਜਨੁ ਨਾਨਕੁ ਹਰਿ ਸਚੇ ਕੇ ਗੁਣ ਗਾਏ॥੫॥

*(ਬਿਹਾਗੜਾ ਵਾਰ ਮ:੪, ੫੫੦-੧੩)*

(ੲ) ਆਪਿ ਅਭੁਲੁ ਨ ਭੁਲੈ ਕਬ ਹੀ ਸਭੁ ਸਚੁ ਤਪਾਵਸੁ ਸਚੁ ਥਿਆ॥
ਆਪੇ ਜਿਨਾ ਬੁਝਾਏ ਗੁਰਮੁਖਿ ਤਿਨ ਅੰਦਰਹੁ ਦੂਜਾ ਭਰਮੁ ਗਇਆ॥੧੩॥

*(ਬਿਹਾਗੜਾ ਵਾਰ ਮ:੪, ੫੫੩-੧੭)*

(ਸ) ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ॥੬॥
ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ॥੭॥

*(ਮਾਝ ਮ:੫, ੧੩੩-੩)*

(ਹ) ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥

*(ਤਿਲੰਗ ਮ:੧, ੭੨੩-੭)*

(ਕ) ਆਖੁ ਗੁਣਾ ਕਲਿ ਆਈਐ॥
ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ॥੧॥ਰਹਾਉ॥

*(ਰਾਮਕਲੀ ਮ:੧, ੯੦੩-੧)*

(ਖ) ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ।੧੬॥
ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ॥੧੭॥

*(ਰਾਮਕਲੀ ਮ:੫, ੯੧੨-੯)*

(ਗ) ਸਚੁ ਤਪਾਵਸੁ ਸਚੇ ਕੇਰਾ॥ ਸਾਚਾ ਥਾਨੁ ਸਦਾ ਪ੍ਰਭ ਤੇਰਾ॥
ਸਚੀ ਕੁਦਰਤਿ ਸਚੀ ਬਾਣੀ ਸਚੁ ਸਾਹਿਬ ਸੁਖੁ ਕੀਜਾ ਹੇ॥੫॥
ਏਕੋ ਆਪਿ ਤੂਹੈ ਵਡ ਰਾਜਾ॥ ਹੁਕਮਿ ਸਚੇ ਕੈ ਪੂਰੇ ਕਾਜਾ॥
ਅੰਤਰ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ ਹੇ॥੬॥

*(ਮਾਰੂ ਮ:੫, ਸੋਲਹੇ, ੧੦੭੪-੧)*

(ਘ) ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ॥
ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥
ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ॥ ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ॥
ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ॥ ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ॥੧੫॥

*(ਮਾਰੂ ਵਾਰ ਮ:੫, ੧੦੯੯-੧੪)*

(ਙ) ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ॥
ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ॥੨॥

*(ਸਾਰੰਗ ਵਾਰ ਮ:੧, ੧੨੩੮-੬)*

## ਤਰਸ ਕਰਨਾ (੧੨੬੧)

ਰਹਿਮ ਕਰਨਾ, ਕਿਰਪਾ ਕਰਨੀ, ਦਯਾ ਕਰਨੀ।

(ੳ) ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ॥
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ॥੪॥

*(ਆਸਾ ਕਬੀਰ, ੪੮੦-੭)*

(ਅ) ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥੧॥

*(ਮੁੰਦਾਵਣੀ ਮ:੫, ੧੪੨੯-੧੪)*

## ਤਰਸਨਾ (੧੨੬੨)

ਤਾਂਘ ਕਰਨੀ, ਕਿਸੇ ਵਸਤੂ ਦੀ ਇੱਛਾ ਕਰਨੀ, ਪਿਆਸ ਲਗਣੀ, ਤ੍ਰਿਖਾਵੰਤ ਹੋਣਾ, ਖਿੱਚ ਦਾ ਉਤਪੰਨ ਹੋਣਾ, ਪ੍ਰਾਪਤੀ ਵਾਸਤੇ ਇੱਛਾ ਕਰਨੀ, ਪ੍ਰਾਪਤੀ ਵਾਸਤੇ ਇੱਛਾ ਦਾ ਪ੍ਰਬਲ ਹੋਣਾ, ਪ੍ਰਾਪਤੀ ਵਾਸਤੇ ਬਿਹਬਲ ਹੋਣਾ, ਲਾਲਸਾ ਵਿਚ ਖਿੱਚੇ ਜਾਣਾ। ਲਲਚਾਈ ਨਜ਼ਰ ਨਾਲ ਪ੍ਰਾਪਤੀ ਵਾਸਤੇ ਧੂਏ ਜਾਣਾ, ਪ੍ਰਾਪਤੀ ਵਾਸਤੇ ਸਿਕ ਦਾ ਪ੍ਰਬਲ ਹੋ ਜਾਣਾ, ਦੀਦਾਰ ਦੀ ਪ੍ਰਾਪਤੀ ਵਾਸਤੇ ਅੱਖੀਆਂ ਦੇ ਤੱਕਣ ਦਾ ਢੰਗ, ਖਿੱਚੇ ਜਾਣਾ।

(ੳ) ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ॥ ਸਗਲ ਭਗਤ ਜਾ ਕੀ ਕਰਦੇ ਸੇਵਾ॥
ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ॥੩॥

*(ਮਾਰੂ ਸੋਲਹੇ ਮ:੫, ੧੦੭੮-੧)*

(ਅ) ਕੈਸੇ ਕਹਉ ਮੋਹਿ ਜੀਅ ਬੇਦਨਾਈ॥
ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ॥੧॥ਰਹਾਉ॥
ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥
ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ॥੧॥

*ਸਾਰੰਗ ਮ:੫, ੧੨੦੬-੧੯)*

(ੲ) ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ॥
ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ॥੧੨੪॥

*(ਸਲੋਕ ਕਬੀਰ, ੧੩੭੧-੭)*

(ਸ) ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥੧॥

*(ਮਾਰੂ ਵਾਰ ਮ:੫, ੧੦੯੪-੮)*

(ਹ) ਮੰਗਤ ਜਨ ਦੀਨ ਖਰੇ ਦਰਿ ਠਾਢੇ ਅਤਿ ਤਰਸਨ ਕਉ ਦਾਨੁ ਦੀਜੈ॥
ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ॥੧॥

*(ਕਲਿਆਨ ਮ:੪, ੧੩੨੫-੧੭)*

(ਕ) ਆਸ ਪਿਆਸ ਸਫਲ ਮੂਰਤਿ ਉਮਗਿ ਹੀਉ ਤਰਸਨਾ॥੧॥

*(ਕਾਨੜਾ ਮ:੫, ੧੩੦੫-੧)*

(ਖ) ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ॥
ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ॥੧॥

*(ਮਲਾਰ ਵਾਰ ਮ:੩, ੧੨੮੨-੫)*

(ਗ) ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥ ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥

*(ਸਲੋਕ ਫਰੀਦ, ੧੩੭੯-੮)*

(ਘ) ਮਨੁ ਘਨੈ ਭ੍ਰਮੈ ਬਨੈ॥ ਉਮਕਿ ਤਰਸਿ ਚਾਲੈ॥ ਪ੍ਰਭ ਮਿਲਬੇ ਕੀ ਚਾਹ॥੧॥ਰਹਾਉ॥

*(ਮਲਾਰ ਮ:੫, ੧੨੭੨-੭)*

(ਙ) ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ॥
ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ॥੩॥

*(ਸੂਹੀ ਮ:੫, ੭੩੮-੭)*

(ਚ) ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥ ਪੂਰੈ ਭਾਗਿ ਹਰਿ ਨਾਮਿ ਸਮਾਣੀ॥
ਸਿਧ ਸਾਧਿਕ ਤਰਸਹਿ ਸਭਿ ਲੋਇ॥ ਪੂਰੈ ਭਾਗਿ ਪਰਾਪਤਿ ਹੋਇ॥੩॥

*(ਧਨਾਸਰੀ ਮ:੩, ੬੬੫-੧੭)*

(ਛ) ਕਰਮਿ ਮਿਲੈ ਤਾ ਪਾਈਐ ਵਿਣੁ ਕਰਮੈ ਪਾਇਆ ਨ ਜਾਇ॥
ਲਖ ਚਉਰਾਸੀਹ ਤਰਸਦੇ ਜਿਸੁ ਮੇਲੇ ਸੋ ਮਿਲੈ ਹਰਿ ਆਇ॥
ਨਾਨਕ ਗੁਰਮੁਖਿ ਹਰਿ ਪਾਇਆ ਸਦਾ ਹਰਿ ਨਾਮਿ ਸਮਾਇ॥੪॥

*(ਸਿਰੀ ਮ:੩, ੨੮-੧੯)*

(ਜ) ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ॥
ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ॥

*(ਸਿਰੀ ਮ:੩, ੩੮-੧੬)*

(ਝ) ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ॥
ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ॥
ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ॥੧॥

*(ਬਿਹਾਗੜਾ ਮ:੫, ੫੪੨-੧੭)*

## ਤਰ ਜਾਵੇਂਗਾ (੧੨੬੩)

ਹੋਰ ਜਾਣਕਾਰੀ ਵਾਸਤੇ ਦੇਖੋ, "ਨਿਸਤਾਰਾ"।

(ੳ) ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ॥ ਆਪਿ ਤਰਹਿ ਸਗਲੇ ਕੁਲ ਤਾਰੇ॥
ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੬॥

*(ਮਾਝ ਮ:੩, ੧੧੭-੧੫)*

(ਅ) ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ॥ ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ॥

*(ਵਾਰ ਮਾਝ ਮ:੨, ੧੪੮-੧੬)*

(ੲ) ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ॥
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ॥੧॥ਰਹਾਉ॥

ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ॥ ਸੰਤਹੁ ਕੈ ਪਰਸਾਦਿ ਨਾਮਾ ਹਰਿ ਭੇਟੁਲਾ॥੨॥

*(ਆਸਾ ਨਾਮਦੇਉ, ੪੮੬-੨)*

(ਸ) ਮਨ ਰੇ ਸਬਦਿ ਤਰਹੁ ਚਿਤੁ ਲਾਇ॥
ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ॥੧॥ਰਹਾਉ॥

*(ਸਿਰੀ ਮ:੧, ੧੯-੧੫)*

(ਹ) ਆਪੁ ਛੋਡਿ ਬੇਨਤੀ ਕਰਹੁ॥ ਸਾਧਸੰਗਿ ਅਗਨਿ ਸਾਗਰੁ ਤਰਹੁ॥
ਹਰਿ ਧਨ ਕੇ ਭਰਿ ਲੇਹੁ ਭੰਡਾਰ॥ ਨਾਨਕ ਗੁਰ ਪੂਰੇ ਨਮਸਕਾਰ॥੧॥

*(ਗਉੜੀ ਸੁਖਮਨੀ ਮ:੫, ੨੯੫-੫)*

(ਕ) ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ॥
ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ॥੧॥
ਮੇਰੇ ਮਨ ਹਰਿ ਗੁਣ ਹਰਿ ਉਚਰਹੁ॥
ਮਸਤਕਿ ਲਿਖਤ ਲਿਖੇ ਗੁਨ ਗਾਏ ਮਿਲਿ ਸੰਗਤਿ ਪਾਰਿ ਪਰਹੁ॥੧॥ਰਹਾਉ॥

*(ਬਿਲਾਵਲੁ ਮ:੪, ੭੯੯-੧੮)*

(ਖ) ਐਸੇ ਜਨ ਵਿਰਲੇ ਸੰਸਾਰੇ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥
ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ॥੧੧॥

*(ਮਾਰੂ ਮ:੧, ਸੋਲਹੇ, ੧੦੩੯-੭)*

(ਗ) ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ॥

*(ਤੁਖਾਰੀ ਮ:੧, ਛੰਤ, ੧੧੧੩-੫)*

(ਘ) ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥੩॥

*(ਕੇਦਾਰਾ ਰਵਿਦਾਸ, ੧੧੨੪-੧੮)*

(ਙ) ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ॥
ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ॥੨॥

*(ਭੈਰਉ ਮ:੩, ੧੧੫੫-੭)*

(ਚ) ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ॥
ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ॥
ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ॥
ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ॥
ਜਨੁ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿ ਪ੍ਰਭ ਭਾਵੈ॥੧੫॥

*(ਕਾਨੜਾ ਵਾਰ ਮ:੪, ੧੩੧੮-੧੩)*

(ਛ) ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ॥
ਜਾ ਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ॥
ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ॥

ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ॥
ਦਾਸੁ ਬੇਨਤਿ ਕਹੈ ਨਾਮੁ ਗੁਰਮੁਖਿ ਲਹੈ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ॥੪॥

*(ਸਵਈਏ ਮ:੪ ਕੇ, ਨਲ, ੧੪੦੧-੫)*

(ਜ) ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ ਸੰਤ ਗੁਰਸਿਖ ਤਰਹੁ ਨਾਮ ਰੰਗ ਸਰਿ॥

*(ਸਵਈਏ ਮ:੪ ਕੇ, ਨਲ, ੧੪੦੦-੧੭)*

(ਝ) ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ॥
ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ॥
ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ॥੯॥
... ... ...
ਗੁਰਮਤਿ ਲੇਹੁ ਤਰਹੁ ਸਚੁ ਤਾਰੀ॥ ਆਤਮ ਚੀਨਹੁ ਰਿਦੈ ਮੁਰਾਰੀ॥
ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ॥੧੧॥

*(ਮਾਰੂ ਮ:੧, ਸੋਲਹੇ, ੧੦੪੧-੫, ੭)*

(ਞ) ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ॥
ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ॥੨॥

*(ਕਾਨੜਾ ਮ:੪, ੧੨੯੭-੧੬)*

(ਟ) ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ॥
ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ॥੨॥
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ॥੩॥

*(ਮਲਾਰ ਮ:੫, ੧੨੬੭-੬)*

(ਠ) ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੧੨੨॥

*(ਸਲੋਕ ਫਰੀਦ, ੧੩੮੪-੧੧)*

(ਡ) ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥

*(ਆਸਾ ਵਾਰ ਮ:੧, ੪੭੧-੧੬)*

(ਢ) ਕੋਇ ਨ ਕਿਸ ਹੀ ਸੰਗਿ ਕਾਹੇ ਗਰਬੀਐ॥ ਏਕੁ ਨਾਮੁ ਆਧਾਰੁ ਭਉਜਲੁ ਤਰਬੀਐ॥੧॥

*(ਆਸਾ ਮ:੫, ੩੯੮-੧੨)*

(ਣ) ਮਨ ਧਰ ਤਰਬੇ ਹਰਿ ਨਾਮ ਨੋ॥ ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ॥੧॥ ਰਹਾਉ॥

*(ਗਉੜੀ ਚੇਤੀ ਮ:੫, ੨੧੦-੧੨)*

(ਤ) ਗੁਰ ਸੇਵਾ ਆਪਿ ਹਰਿ ਭਾਵੈ॥ ਕ੍ਰਿਸਨੁ ਬਲਭਦ੍ਰ ਗੁਰ ਪਗ ਲਗਿ ਧਿਆਵੈ॥
ਨਾਨਕ ਗੁਰਮੁਖਿ ਹਰਿ ਆਪਿ ਤਰਾਵੈ॥੪॥

*(ਗਉੜੀ ਗੁਆਰੇਰੀ ਮ:੪, ੧੬੫-੫)*

(ਥ) ਪ੍ਰਭ ਭਾਵੈ ਤਾ ਪਾਥਰ ਤਰਾਵੈ॥

*(ਗਉੜੀ ਸੁਖਮਨੀ ਮ:੫, ੨੭੭-੩)*

(ਦ) ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ॥੧॥

*(ਆਸਾ ਮ:੪, ੪੫੧-੭)*

(ਧ) ਸੰਤਹੁ ਰਾਮਦਾਸ ਸਰੋਵਰੁ ਨੀਕਾ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥੧॥ਰਹਾਉ॥

*(ਸੋਰਠਿ ਮ:੫, ੬੨੩-੪)*

(ਨ) ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ॥
ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉਜਲੁ ਜਗਤੁ ਤਰਾਵੈ॥੧॥ਰਹਾਉ॥
ਜੋ ਗੁਰ ਕਉ ਜਨ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ॥

*(ਮਲਾਰ ਮ:੪, ੧੨੬੪-੧)*

(ਪ) ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ॥
ਪਾਪ ਬਿਕਾਰ ਮਨੂਰ ਸਭਿ ਭਾਰੇ ਬਿਖੁ ਦੁਤਰੁ ਤਰਿਓ ਨ ਜਾਵੈਗੋ॥੬॥
ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ॥
ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ॥੭॥
ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ॥
ਨਾਨਕ ਭਾਣੈ ਆਪਨੈ ਜਿਉ ਭਾਵੈ ਤਿਵੈ ਚਲਾਵੈਗੋ॥੮॥

*(ਕਾਨੜਾ ਮ:੪, ੧੩੦੮-੧੫)*

(ਫ) ਜਪਿ ਮਨ ਹਰਿ ਹਰਿ ਨਾਮੁ ਤਰਾਵੈਗੋ॥
ਜੋ ਜੋ ਜਪੈ ਸੋਈ ਗਤਿ ਪਾਵੈ ਜਿਉ ਧ੍ਰੂ ਪ੍ਰਹਿਲਾਦੁ ਸਮਾਵੈਗੋ॥੧॥ਰਹਾਉ॥

*(ਕਾਨੜਾ ਮ:੪, ੧੩੦੮-੧੮)*

(ਬ) ਜਲ ਤੇ ਓਪਤਿ ਭਈ ਹੈ ਕਾਸਟ ਕਾਸਟ ਅੰਗਿ ਤਰਾਵੈਗੋ॥
ਰਾਮ ਜਨਾ ਹਰਿ ਆਪਿ ਸਵਾਰੇ ਅਪਨਾ ਬਿਰਦੁ ਰਖਾਵੈਗੋ॥੩॥
ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ॥
ਜਿਉ ਸਤਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ॥੪॥

*(ਕਾਨੜਾ ਮ:੪, ੧੩੦੯-੧੫)*

(ਭ) ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ॥
ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ॥
ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ॥
ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ॥
ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਾਇਆ॥੧੪॥

*(ਸੂਹੀ ਵਾਰ ਮ:੩, ੭੯੦-੫)*

## ਤਰੰਗ (੧੨੬੪)

ਲਹਿਰ, ਮੌਜ, ਮਨ ਦੀ ਉਮੰਗ, ਮਨ ਦੇ ਸੰਕਲਪ ਅਤੇ ਵਿਕਲਪ, ਰਾਗ ਦੇ ਸੁਰਾਂ ਦੀ ਲਹਿਰ, ਮਨ ਦੀ ਭਟਕਾਹਟ, ਪਦਾਰਥਾਂ ਪਿੱਛੇ ਮਨ ਦੀ ਦੌੜ। ਪਾਣੀ ਦੀਆਂ ਲਹਿਰਾਂ, ਵਾਹਿਗੁਰੂ ਦੇ ਫੈਲਾਉ ਦੀਆਂ ਲਹਿਰਾਂ, ਹਰੀ ਭਗਤੀ ਦੀਆਂ ਲਹਿਰਾਂ।

(ੳ) ਪਸਰਿਓ ਆਪਿ ਹੋਇ ਅਨਤ ਤਰੰਗ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥

*(ਗਉੜੀ ਸੁਖਮਨੀ ਮ:੫, ੨੭੫-੮)*

(ਅ) ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥੧॥

*(ਸਿਰੀ ਰਵਿਦਾਸ, ੯੩-੧੬)*

(ੲ) ਆਸ ਅਨਿਤ ਤਿਆਗਹੁ ਤਰੰਗ॥ ਸੰਤ ਜਨਾ ਕੀ ਧੂਰਿ ਮਨ ਮੰਗ॥

*(ਗਉੜੀ ਸੁਖਮਨੀ ਮ:੫, ੨੯੫-੫)*

(ਸ) ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥ ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥੧॥

*(ਗਉੜੀ ਵਾਰ ਮ:੫, ੩੧੯-੯)*

(ਹ) ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ॥੨॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ॥
ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ॥੩॥

*(ਗਉੜੀ ਕਬੀਰ, ੩੩੩-੧੫)*

(ਕ) ਅਨਤ ਤਰੰਗ ਭਗਤਿ ਹਰਿ ਰੰਗਾ॥ ਅਨਦਿਨੁ ਸੂਚੇ ਹਰਿ ਗੁਣ ਸੰਗਾ॥
ਮਿਥਿਆ ਜਨਮੁ ਸਾਕਤੁ ਸੰਸਾਰਾ॥ ਰਾਮ ਭਗਤਿ ਜਨੁ ਰਹੈ ਨਿਰਾਰਾ॥੨॥

*(ਆਸਾ ਮ:੧, ੩੫੪-੨)*

(ਖ) ਬਾਲੂ ਕਨਾਰਾ ਤਰੰਗ ਮੁਖਿ ਆਇਆ॥ ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ॥੩॥

*(ਆਸਾ ਮ:੫, ੩੯੦-੧੨)*

(ਗ) ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ॥
ਛੇਦਿ ਅਹੰਬੁਧਿ ਕਰੁਣਾ ਮੈ ਚਿੰਤ ਮੇਟਿ ਪੁਰਖ ਅਨੰਤ॥੩॥

*(ਗੂਜਰੀ ਮ:੫, ੫੦੮-੭)*

(ਘ) ਹਰਿ ਹਰਿ ਨਾਮੁ ਜਪਿ ਅਨਤ ਤਰੰਗਾ॥
ਜਪਿ ਜਪਿ ਨਾਮੁ ਗੁਰਮਤਿ ਸਾਲਾਹੀ ਮਾਰਿਆ ਕਾਲੁ ਜਮਕੰਕਰ ਭੁਇਅੰਗਾ॥੧॥ਰਹਾਉ॥

*(ਆਸਾ ਮ:੪, ੩੬੭-੧੧)*

(ਙ) ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ॥
ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ॥੩॥

*(ਆਸਾ ਮ:੪, ਛੰਤ, ੪੪੯-੪)*

(ਚ) ਬਿਖਮੁ ਭੁਇਅੰਗਾ ਅਨਤ ਤਰੰਗਾ ਗੁਰਮੁਖਿ ਪਾਰਿ ਲੰਘਾਏ॥

*(ਵਡਹੰਸੁ ਮ:੪, ਘੋੜੀਆ, ੫੭੫-੯)*

(ਛ) ਹੋਰੁ ਵਣਜੁ ਕਰਹਿ ਵਾਪਾਰੀਏ ਅਨੰਤ ਤਰੰਗੀ ਦੁਖੁ ਮਾਇਆ॥
ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ॥੩॥

*(ਗਉੜੀ ਬੈਰਾਗਣਿ ਮ:੪, ੧੬੫-੧੫)*

(ਜ) ਤੂ ਮੇਰਾ ਤਰੰਗੁ ਹਮ ਮੀਨ ਤੁਮਾਰੇ॥ ਤੂ ਮੇਰਾ ਠਾਕੁਰੁ ਹਮ ਤੇਰੈ ਦੁਆਰੇ॥੧॥

*(ਆਸਾ ਮ:੫, ੩੮੯-੧)*

(ਝ) ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥
ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥੮॥

*(ਮਾਰੂ ਮ:੫, ਸੋਲਹੇ, ੧੦੭੬-੩)*

(ਞ) ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ॥
ਜੇ ਰਾਚੈ ਸਚ ਰੰਗਿ ਗੂੜੈ ਰੰਗਿ ਅਪਾਰ ਕੈ॥
ਨਾਨਕ ਗੁਰ ਪਰਸਾਦੀ ਛੁਟੀਐ ਜੇ ਚਿਤੁ ਲਗੈ ਸਚਿ॥੨॥

*(ਮਾਰੂ ਵਾਰ ਮ:੩, ੧੦੮੮-੧੮)*

(ਟ) ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ॥ ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ॥੧॥ ਰਹਾਉ॥

*(ਭੈਰਉ ਮ:੫, ਪੜਤਾਲ, ੧੧੫੩-੨)*

(ਠ) ਅਬ ਮੋਹਿ ਲਬਧਿਓ ਹੈ ਹਰਿ ਟੇਕਾ॥
ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ ਦੇਖਾ॥੧॥ ਰਹਾਉ॥
ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ॥੧॥
ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ॥
ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਣਪਤੀ ਹਰਿ ਸਮਕਾ॥੨॥

*(ਸਾਰਗ ਮ:੫, ੧੨੦੯-੧੪)*

(ਡ) ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ॥
ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵ ਲਾਈ॥੪॥

*(ਸਾਰਗ ਮ:੩, ੧੨੩੩-੧੩)*

(ਢ) ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ॥
ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ॥੬॥

*(ਪ੍ਰਭਾਤੀ ਮ:੧, ੧੩੪੫-੧੬)*

(ਣ) ਮਹਾ ਤਰੰਗ ਤੇ ਕਾਂਢੈ ਲਾਗਾ॥ ਜਨਮ ਜਨਮ ਕਾ ਟੂਟਾ ਗਾਂਢਾ॥
ਜਪੁ ਤਪੁ ਸੰਜਮੁ ਨਾਮੁ ਸਮ੍ਾਲਿਆ॥ ਅਪੁਨੈ ਠਾਕੁਰਿ ਨਦਰਿ ਨਿਹਾਲਿਆ॥੪॥

*(ਪ੍ਰਭਾਤੀ ਮ:੫, ੧੩੪੮-੧੮)*

(ਤ) ਉਰਝਿ ਰਹਿਓ ਬਿਖਿਆ ਕੈ ਸੰਗਾ॥ ਮਨਹਿ ਬਿਆਪਤ ਅਨਿਕ ਤਰੰਗਾ॥੧॥ ਰਹਾਉ॥

*(ਸੂਹੀ ਮ:੫, ੭੫੯-੧੨)*

## ਤਰਨ ਤਾਰਨ (੧੨੬੫)

ਨਦੀ ਵਿਚੋਂ ਤਰਨ ਦੀ ਕ੍ਰਿਆ, ਨਦੀ ਨੂੰ ਪਾਰ ਕਰਨ ਵਾਲਾ ਜਹਾਜ਼, ਭਵਸਾਗਰ ਨੂੰ ਪਾਰ ਕਰਨ ਵਾਲਾ ਬੋਹਿਥਾ।

(ੳ) ਕਰਿ ਬਿਚਾਰੁ ਬਿਕਾਰ ਪਰਹਰਿ ਤਰਨ ਤਾਰਨ ਸੋਇ॥
ਕਹਿ ਕਬੀਰ ਜਗਜੀਵਨੁ ਐਸਾ ਦੁਤੀਅ ਨਾਹੀ ਕੋਇ॥੩॥

*(ਆਸਾ ਕਬੀਰ, ੪੮੨-੧੮)*

(ਅ) ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ॥
ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ॥੨॥

*(ਗਉੜੀ ਮ:੫, ੨੦੯-੩)*

(ੲ) ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ॥
ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ॥੧॥

*(ਧਨਾਸਰੀ ਮ:੫, ੬੭੫-੧੫)*

(ਸ) ਕਾਮੁ ਕ੍ਰੋਧੁ ਮਾਇਆ ਮਹਿ ਚੀਤੁ॥ ਝੂਠ ਵਿਕਾਰਿ ਜਾਗੈ ਹਿਤ ਚੀਤੁ॥
ਪੂੰਜੀ ਪਾਪ ਲੋਭ ਕੀ ਕੀਤੁ॥ ਤਰੁ ਤਾਰੀ ਮਨਿ ਨਾਮੁ ਸੁਚੀਤੁ॥੧॥

*(ਗਉੜੀ ਮ:੧, ੧੫੩-੩)*

(ਹ) ਤਰਣ ਤਾਰਣ ਪ੍ਰਭ ਤੇਰੋ ਨਾਉ॥
ਏਕਾ ਸਰਣਿ ਗਹੀ ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ॥੧॥ਰਹਾਉ॥

*(ਰਾਮਕਲੀ ਮ:੫, ੮੯੩-੧੨)*

(ਕ) ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥੨॥

*(ਮਲਾਰ ਰਵਿਦਾਸ, ੧੨੯੩-੫)*

(ਖ) ਮਿਠੈ ਮਖੁ ਮੁਆ ਕਿਉ ਲਏ ਓਡਾਰੀ॥ ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ॥
ਤਰਣੁ ਦੁਹੇਲਾ ਭਇਆ ਖਿਨ ਮਹਿ ਖਸਮੁ ਚਿਤਿ ਨ ਆਇਓ॥
ਦੂਖਾ ਸਜਾਈ ਗਣਤ ਨਾਹੀ ਕੀਆ ਅਪਣਾ ਪਾਇਓ॥

*(ਆਸਾ ਮ:੫, ੪੬੦-੫)*

## ਤਰਪਣ (੧੨੬੬)

ਹਿੰਦੂ ਮਤ ਅਨੁਸਾਰ ਦੇਵਤੇ ਅਤੇ ਪਿਤਰਾਂ ਨੂੰ ਤ੍ਰਿਪਤ ਕਰਨ ਲਈ ਹੱਥ ਅਥਵਾ ਅਰਘੇ ਦੁਆਰਾ ਮੰਤ੍ਰ ਪਾਠ ਕਰਕੇ ਜਲ ਅਰਪਣ ਕਰਨ ਦਾ ਕਰਮ। ਐਸਾ ਕਰਮ ਕਰਨਾ ਗੁਰਮਤਿ ਵਿਚ ਵਰਜਿਤ ਹੈ।

(ੳ) ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ॥
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ॥੨॥

*(ਸੋਰਠਿ ਮ:੩, ੬੦੩-੧੨)*

(ਅ) ਜੁਗਿ ਜੁਗਿ ਭਗਤਾ ਕੀ ਰਖਦਾ ਆਇਆ॥
ਦੈਤ ਪੁਤੁ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ॥੧॥ਰਹਾਉ॥

*(ਭੈਰਉ ਮ:੪, ੧੧੩੩-੧੧)*

## ਤਰਵਰ (੧੨੬੭)

ਇਸ ਪ੍ਰਸੰਗ ਦੁਆਰਾ ਇਕ ਦਰਖਤ ਦਾ ਦ੍ਰਿਸ਼ਟਾਂਤ ਦੇ ਕੇ ਇਨਸਾਨੀ ਜੀਵਨ ਦਾ ਸੰਚਾਲਨ ਦਰਸਾਇਆ ਗਿਆ ਹੈ। ਇਕ ਦਰਖਤ ਦੀ ਛਾਇਆ ਦੀ ਨਿਆਂਈ ਇਨਸਾਨੀ ਜੀਵਨ ਹੈ ਜੋ ਕਿ ਕਦੇ ਇਕ ਅਵਸਥਾ ਵਿਚ ਟਿਕਿਆ ਨਹੀਂ ਰਹਿ ਸਕਦਾ ਹੈ। ਜਿਵੇਂ ਇਕ ਤਰਵਰ ਦੀ ਛਾਂ ਦੇ ਢਲਦੇ ਪਰਛਾਵੇਂ ਹਨ। ਇਸੇ ਪ੍ਰਕਾਰ ਇਨਸਾਨੀ ਜੀਵਨ ਭੀ ਦਰਖਤ ਦੀ ਛਾਂ ਦੀ ਵਾਂਗ ਬਾਲਪਨ, ਜਵਾਨੀ, ਬੁਢਾਪਾ ਅਤੇ ਅੰਤ ਨੂੰ ਮੌਤ ਦੇ ਹਵਾਲੇ ਹੋ ਜਾਂਦਾ ਹੈ।

(ੳ) ਤਰਵਰ ਪੰਖੀ ਬਹੁ ਨਿਸਿ ਬਾਸੁ॥ ਸੁਖ ਦੁਖੀਆ ਮਨਿ ਮੋਹ ਵਿਣਾਸੁ॥
ਸਾਝ ਬਿਹਾਗ ਤਕਹਿ ਆਗਾਸੁ॥ ਦਹ ਦਿਸਿ ਧਾਵਹਿ ਕਰਮਿ ਲਿਖਿਆਸੁ॥੩॥

*(ਗਉੜੀ ਮ:੧, ੧੫੨-੧੮)*

(ਅ) ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ॥
ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ॥੧॥

*(ਗਉੜੀ ਪੂਰਬੀ ਮ:੫, ੨੧੨-੧੮)*

(ੲ) ਜਸ ਦੇਖੀਐ ਤਰਵਰ ਕੀ ਛਾਇਆ॥ ਪ੍ਰਾਨ ਗਏ ਕਹੁ ਕਾ ਕੀ ਮਾਇਆ॥੨॥

*(ਗਉੜੀ ਕਬੀਰ, ੩੨੫-੨)*

(ਸ) ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥ ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ॥
ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ॥
ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥
ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ॥੧॥

*(ਬਿਹਾਗੜਾ ਮ:੫, ਛੰਤ, ੫੪੬-੮)*

(ਹ) ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ॥
ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ॥੧॥

*(ਟੋਡੀ ਮ:੫, ੭੧੩-੬)*

(ਕ) ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ॥
ਜੈਸੇ ਤਰਵਰ ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ ਦੇਹ ਭੀਤਿ॥੧॥

*(ਕਾਨੜਾ ਮ:੪, ੧੨੯੫-੧੭)*

(ਖ) ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ॥
ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ॥੨੨੮॥

*(ਸਲੋਕ ਕਬੀਰ, ੧੩੭੬-੧੬)*

(ਗ) ਪ੍ਰਾਨੀ ਕਿਆ ਮੇਰਾ ਕਿਆ ਤੇਰਾ॥ ਜੈਸੇ ਤਰਵਰ ਪੰਖਿ ਬਸੇਰਾ॥੧॥ਰਹਾਉ॥

*(ਸੋਰਠਿ ਕਬੀਰ, ੬੫੯-੪)*

(ਘ) ਰਾਮ ਕੋਇ ਨ ਕਿਸ ਹੀ ਕੇਰਾ॥ ਜੈਸੇ ਤਰਵਰਿ ਪੰਖਿ ਬਸੇਰਾ॥੧॥ਰਹਾਉ॥

*(ਰਾਮਕਲੀ ਨਾਮਦੇਵ, ੯੭੩-੭)*

## ਤਰਾਸ ਹੋਣਾ (੧੨੬੮)

ਭਾਵ ਡਰ ਲਗਣਾ, ਸਹਿਮ ਲਗਣਾ, ਭੈ ਲਗਣਾ। ਹੋਰ ਜਾਣਕਾਰੀ ਲਈ ਦੇਖੋ, "ਡਰ ਨਿਡਰ", ਤ੍ਰਾਸ", "ਭੈ ਅਤੇ ਨਿਰਭੈ"।

(ੳ) ਜਿਹ ਮਰਨੈ ਸਭੁ ਜਗਤੁ ਤਰਾਸਿਆ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥੧॥

*(ਗਉੜੀ ਕਬੀਰ, ੩੨੭-੧੩)*

(ਅ) ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥

*(ਗਉੜੀ ਰਵਿਦਾਸ, ੩੪੫-੧੩)*

## ਤਰਾਹਿ ਤਰਾਹਿ (੧੨੬੯)

ਭਾਵ ਤੋਬਾ ਕਰਨੀ, ਪਛੋਤਾਵਾ ਕਰਨਾ, ਤ੍ਰਾਹਿ ਤ੍ਰਾਹਿ ਕਰਨੀ, ਸਰਣ ਵਿਚ ਆ ਕੇ ਪਿਛਲੇ ਕੀਤੇ ਮੰਦ ਕਰਮਾਂ ਵਲੋਂ ਤੋਬਾ ਕਰਨੀ, ਅਗੇ ਵਾਸਤੇ ਸਹੀ ਮਾਰਗ ਅਖ਼ਤਿਆਰ ਕਰਨਾ। ਦੇਖੋ, "ਤ੍ਰਾਹਿ ਤ੍ਰਾਹਿ"।

(ੳ) ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥
ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ॥੧॥
ਨ ਜਾਣਾ ਮੇਉ ਨ ਜਾਣਾ ਜਾਲੀ॥ ਜਾ ਦੁਖੁ ਲਾਗੈ ਤਾ ਤੁਝੈ ਸਮਾਲੀ॥੧॥ਰਹਾਉ॥
ਤੂ ਭਰਪੂਰਿ ਜਾਨਿਆ ਮੈ ਦੂਰਿ॥ ਜੋ ਕਛੁ ਕਰੀ ਸੁ ਤੇਰੈ ਹਦੂਰਿ॥
ਤੂ ਦੇਖਹਿ ਹਉ ਮੁਕਰਿ ਪਾਉ॥ ਤੇਰੈ ਕੰਮਿ ਨ ਤੇਰੈ ਨਾਇ॥੨॥
ਜੇਤਾ ਦੇਹਿ ਤੇਤਾ ਹਉ ਖਾਉ॥ ਬਿਆ ਦਰੁ ਨਾਹੀ ਕੈ ਦਰਿ ਜਾਉ॥
ਨਾਨਕੁ ਏਕ ਕਹੈ ਅਰਦਾਸਿ॥ ਜੀਉ ਪਿੰਡੁ ਸਭੁ ਤੇਰੈ ਪਾਸਿ॥੩॥

*(ਸਿਰੀ ਮ:੧, ੧੫-੬)*

(ਅ) ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਮਨਮੁਖ ਮੂੜ ਬਿਤਾਲੇ ਰਾਮ॥
ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲੇ ਰਾਮ॥੩॥

*(ਬਿਹਾਗੜਾ ਮ:੪, ਛੰਤ, ੫੩੮-੧੯)*

(ੲ) ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ॥
ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ॥
ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ॥
ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ॥੩॥

*(ਗਉੜੀ ਬੈਰਾਗਣਿ ਮ:੩, ੧੬੩-੧੨)*

(ਸ) ਗਣਤ ਗਣੀਐ ਸਹਸਾ ਦੁਖੁ ਜੀਐ॥ ਗੁਰ ਕੀ ਸਰਣਿ ਪਵੈ ਸੁਖੁ ਥੀਐ॥
ਕਰਿ ਅਪਰਾਧ ਸਰਣਿ ਹਮ ਆਇਆ॥ ਗੁਰ ਹਰਿ ਭੇਟੇ ਪੁਰਬਿ ਕਮਾਇਆ॥੫॥
ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ॥ ਭਰਮਿ ਭੁਲਾਈਐ ਜਨਮਿ ਮਰਿ ਆਈਐ॥
ਜਮ ਦਰਿ ਬਾਧਉ ਮਰੈ ਬਿਕਾਰੁ॥ ਨਾ ਰਿਦੈ ਨਾਮੁ ਨ ਸਬਦੁ ਅਚਾਰੁ॥੬॥

*(ਰਾਮਕਲੀ ਮ:੧, ੯੦੪-੧੬)*

(ਹ) ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ॥
ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ॥
ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ॥੩॥
ਤ੍ਰਾਹਿ ਤ੍ਰਾਹਿ ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ॥
ਸੰਤਸੰਗਤਿ ਮੇਲਾਪੁ ਕਰਿ ਹਰਿ ਨਾਮੁ ਮਿਲੈ ਪਤਿ ਸਾਖੁ॥
ਹਰਿ ਹਰਿ ਨਾਮੁ ਧਨੁ ਪਾਇਆ ਜਨ ਨਾਨਕ ਗੁਰਮਤਿ ਭਾਖੁ॥੪॥

*(ਮਾਰੂ ਮ:੪, ੯੯੭-੧੨)*

(ਕ) ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ॥
ਕਰੁ ਗਹਿ ਲੇਹੁ ਦਾਸੁ ਅਪੁਨੇ ਕਉ ਨਾਨਕ ਅਪੁਨੋ ਕੀਜੈ॥੨॥

*(ਮਲਾਰ ਮ:੫, ੧੨੬੯-੧੯)*

(ਖ) ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ॥
ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ॥੪॥

*(ਕਾਨੜਾ ਮ:੪, ੧੩੧੧-੧)*

(ਗ) ਰਾਮਾ ਮੈ ਸਾਧੂ ਚਰਨ ਧੁਵੀਜੈ॥
ਕਿਲਬਿਖ ਦਹਨ ਹੋਹਿ ਖਿਨ ਅੰਤਰਿ ਮੇਰੇ ਠਾਕੁਰ ਕਿਰਪਾ ਕੀਜੈ॥੧॥ਰਹਾਉ॥
ਮੰਗਤ ਜਨ ਦੀਨ ਖਰੇ ਦਰਿ ਠਾਢੇ ਅਤਿ ਤਰਸਨ ਕਉ ਦਾਨੁ ਦੀਜੈ॥
ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ॥੧॥
ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ॥
ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ॥੨॥
ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ॥
ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ॥੩॥

*(ਕਲਿਆਨੁ ਮ:੪, ੧੩੨੫-੧੬)*

(ਘ) ਦੁਖੀਆ ਦਰਦਵੰਦੁ ਦਰਿ ਆਇਆ॥ ਬਹੁਤੁ ਪਿਆਸ ਜਬਾਬੁ ਨ ਪਾਇਆ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥੩॥

*(ਸੂਹੀ ਰਵਿਦਾਸ, ੭੯੩-੧੭)*

(ਙ) ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗਿ ਤਰਾਹ॥
ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ ਮੇਲਿ ਮਿਲਾਹ॥
ਹਰਿ ਕਿਰਪਾ ਕਰਿ ਸੁਣਿ ਬੇਨਤੀ ਹਮ ਪਾਪੀ ਕਿਰਮ ਤਰਾਹ॥੧॥

*(ਕਾਨੜਾ ਵਾਰ ਮ:੪, ੧੩੧੪-੧੭)*

(ਚ) ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ॥
ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ॥੧॥

*(ਸਵਈਏ ਮ:੩ ਕੇ, ੧੩੯੫-੫)*

## ਤਰੀਕਤ (੧੨੭੦)

ਇਹ ਸੂਫ਼ੀ ਮਤ ਦੀ ਦੂਸਰੀ ਮੰਜ਼ਲ ਹੈ। ਜਿਸ ਨੂੰ ਮਲਕੂਤ ਭੀ ਆਖਿਆ ਜਾਂਦਾ ਹੈ। ਅਥਵਾ 'ਫਰਿਸ਼ਤਾ ਖ਼ਸਲਤ' ਦੇ ਨਾਉਂ ਨਾਲ ਭੀ ਪੁਕਾਰਿਆ ਜਾ ਸਕਦਾ ਹੈ। ਇਸ ਮੰਜ਼ਲ (ਅਵਸਥਾ) ਦੇ ਦੌਰਾਨ ਆਪਣੇ ਮੁਰਸ਼ਦ ਦੇ ਦਰਸਾਏ ਢੰਗ ਦੇ ਅਨਕੂਲ ਜੀਵਨ ਬਤੀਤ ਕਰਨਾ ਹੈ। ਸੂਫ਼ੀ ਮਤ ਦੀਆਂ ਚਾਰ ਮੰਜ਼ਲਾਂ ਹਨ। ਇਨ੍ਹਾਂ ਚਾਰਾਂ ਅਵਸਥਾਵਾਂ ਨੂੰ ਪਾਰ ਕਰਕੇ ਆਤਮਾ ਸੱਚ ਵਿਚ ਅਭੇਦਤਾ ਪ੍ਰਾਪਤ ਕਰਨ ਦੇ ਯੋਗ ਹੁੰਦੀ ਹੈ। ਇਹ ਚਾਰੇ ਮੰਜ਼ਲਾਂ ਨਿਮਨਲਿਖਤ ਦੇ ਅਨਕੂਲ ਹਨ:

ਪਹਿਲੀ ਮੰਜ਼ਲ: ਨਾਸੂਤ, ਸ਼ਰੀਅਤ, ਅਥਵਾ ਇਨਸਾਨੀਅਤ ਦੇ ਨੇਮਾਂ ਨੂੰ ਸ਼ਰਾਹ ਸ਼ਰੀਅਤ ਦੇ ਅਨਕੂਲ ਪਾਲਨਾ ਹੈ। ਭਾਵ ਜੀਵਨ ਇਸਲਾਮੀ ਸ਼ਰਹ ਦੇ ਅਨਕੂਲ ਬਤੀਤ ਕਰਨਾ ਹੈ:

ਦੂਜੀ ਮੰਜ਼ਲ ਮਲਕੂਤ: ਤਰੀਕਤ, ਆਪਣੇ ਮੁਰਸ਼ਦ ਦੇ ਦਰਸਾਏ ਨੇਮਾਂ ਦੇ ਅਨਕੂਲ ਜੀਵਨ ਬਤੀਤ ਕਰਨਾ ਹੈ। ਮੰਦੇ ਕਰਮਾਂ ਵਲੋਂ ਪ੍ਰਹੇਜ਼ਗਾਰੀ, ਤਿਆਗ, ਅਲਹਦਗੀ, ਇਕਾਂਤ; ਆਦਿ।

ਤੀਜੀ ਮੰਜ਼ਲ ਇਕ ਸਾਲਿਕ (ਜਗਿਆਸੂ) ਵਾਸਤੇ ਗਿਆਨਵਾਨ ਹੋਣਾ ਭੀ ਅਤਿ ਲਾਜ਼ਮੀ ਹੈ। ਇਸ ਵਾਸਤੇ ਤੀਜੀ ਮੰਜ਼ਲ ਦਾ ਨਾਉਂ (ਜਬਰੂਤ) ਭਾਵ ਮਾਅਰਫਤ, ਅਥਵਾ ਗਿਆਨ ਬੋਧ ਦਾ ਹੋਣਾ ਹੈ।

ਚੌਥੀ ਮੰਜ਼ਲ ਫਨਾਹ ਹੈ, ਭਾਵ ਹਕੀਕਤ ਹੈ, ਸੱਚ ਵਿਚ ਪ੍ਰਵੇਸ਼ ਕਰਨਾ ਹੈ। ਸਾਰੀ ਕਲਪਤ ਦੁਨੀਆਂ ਦਾ ਅਭਾਵ ਹੋ ਕੇ ਸੱਤਯ ਵਿਚ ਅਭੇਦਤਾ ਹੁੰਦੀ ਹੈ। ਇਸਨੂੰ ਮਿਲਾਪ ਅਥਵਾ ਵਸਲ ਭੀ ਆਖਿਆ ਗਿਆ ਹੈ।

'ਸੂਫ਼ੀ' ਦਾ ਅਰਥ ਹੈ ਉੱਨ ਦਾ ਕਪੜਾ, ਕੰਬਲੀ, ਜੋ ਉੱਨ ਦੀ ਬਣੀ ਹੋਵੇ। ਅਰਬੀ ਵਿਚ ਸੂਫ਼ੀ ਦੇ ਅਰਥ ਪਵਿੱਤਰ ਆਤਮਾ ਪ੍ਰਤੀ ਭੀ ਕੀਤੇ ਗਏ ਹਨ। ਯੂਨਾਨੀ 'ਸੋਫੀਆ' ਪਦ ਦੇ ਅਰਥ ਗਿਆਨ ਬੋਧ ਕਰਦੇ ਹਨ। ਸੂਫ਼ੀ ਮਤ ਮੁਸਲਮਾਨਾਂ ਦਾ ਇਕ ਫ਼ਿਰਕਾ ਹੈ ਜਿਸ ਦਾ ਬਾਨੀ ਬਹਾਉਦੀਨ ਸਾਮ ਹੈ। ਇਹ ਫਿਰਕਾ ਵੇਦਾਂਤਿਕ ਮਤ ਅਤੇ ਇਸਲਾਮ ਦੇ ਸੁਮੇਲ ਤੋਂ ਉਤਪੰਨ ਹੋਇਆ ਹੈ, ਜੋ ਤੇਰਵ੍ਹੀਂ ਸਦੀ ਦੇ ਆਰੰਭ ਵਿਚ ਚਾਲੂ ਹੋਇਆ ਹੈ। ਸੂਫ਼ੀ ਮਤ ਦੇ ਨੇਮ ਨਿਮਨ ਲਿਖਤ ਦੇ ਅਨਕੂਲ ਹਨ :-

੧. ਅੱਲਾਹ ਸਾਰਿਆਂ ਵਿਚ ਹੈ ਅਤੇ ਅੱਲਾਹ ਵਿਚ ਸਭ ਕੁਝ ਮੌਜੂਦ ਹੈ।

੨. ਮਜ਼ਹਬ ਮੁਕਤੀ ਦਾ ਸਾਧਨ ਨਹੀਂ ਹੈ, ਬਲਕਿ ਜੀਵਨ ਬਤੀਤ ਕਰਨ ਦਾ ਸਹੀ ਢੰਗ ਹੈ।

੩. ਖੁਦਾ ਦੀ ਰਜ਼ਾ ਦੁਆਰਾ ਸਾਰੀ ਕਾਇਨਾਤ ਦੀ ਰਚਨਾ ਹੋਈ ਹੈ। ਅੱਲਾਹ ਦੀ ਪ੍ਰੇਰਨਾ ਬਿਨਾ ਜੀਵ ਆਪਹੁ ਕੁਝ ਭੀ ਨਹੀਂ ਕਰ ਸਕਦਾ ਹੈ।

੪. ਰੂਹ ਜਿਸਮ ਤੋਂ ਪਹਿਲਾਂ ਮੌਜੂਦ ਸੀ ਅਤੇ ਕਰਣੀ ਦੇ ਆਸਰੇ ਖੁਦਾ ਵਿਚ ਅਭੇਦਤਾ ਪ੍ਰਾਪਤ ਕਰੇਗਾ।

੫. ਕਾਮਲ ਮੁਰਸ਼ਦ ਦੀ ਰਹਮਤ ਦਾ ਸਦਕਾ ਜ਼ਿਕਰੇ-ਇਲਾਹੀ ਦੇ ਆਸਰੇ ਅਭੇਦਤਾ ਪ੍ਰਾਪਤ ਹੁੰਦੀ ਹੈ।

(ੳ) ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ॥
ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੮)*

(ਅ) ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥੩॥

*(ਮਾਰੂ ਮ:੫, ਸੋਲਹੇ, ੧੦੮੩-੧੬)*

## ਤਰੁਣ ਅਥਵਾ ਜਵਾਨੀ (੧੨੭੧)

ਯੁਵਾ ਅਵਸਥਾ, ਜਵਾਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਬੁਢਾਪਾ", "ਜੋਬਨ ਅਤੇ ਬੁਢਾਪਾ"।

(ੳ) ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥
ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥

ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥
ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥੩॥

*(ਸਿਰੀ ਬੇਣੀ, ੯੩-੮)*

(ਅ) ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ॥
ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ॥

*(ਰਾਮਕਲੀ ਮ:੯, ੯੦੨-੯)*

(ੲ) ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ॥
ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ॥੧॥

*(ਬਿਲਾਵਲੁ ਕਬੀਰ, ੮੫੫-੮)*

(ਸ) ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥੩੫॥
ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥੩੬॥
ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ॥
ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ॥੩੭॥
ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥੩੮॥

*(ਸਲੋਕ ਮ:੯, ੧੪੨੮-੭)*

(ਹ) ਸਿੰਚਹਿ ਦਰਬੁ ਦੇਹਿ ਦੁਖੁ ਲੋਗ॥ ਤੇਰੈ ਕਾਜਿ ਨ ਅਵਰਾ ਜੋਗ॥
ਕਰਿ ਅਹੰਕਾਰੁ ਹੋਇ ਵਰਤਹਿ ਅੰਧ॥ ਜਮ ਕੀ ਜੇਵੜੀ ਤੂ ਆਗੈ ਬੰਧ॥੧॥
ਛਾਡਿ ਵਿਡਾਣੀ ਤਾਤਿ ਮੂੜੇ॥ ਈਹਾ ਬਸਨਾ ਰਾਤਿ ਮੂੜੇ॥
ਮਾਇਆ ਕੇ ਮਾਤੇ ਤੈ ਉਠਿ ਚਲਨਾ॥ ਰਾਚਿ ਰਹਿਓ ਤੂ ਸੰਗਿ ਸੁਪਨਾ॥੧॥ਰਹਾਉ॥
ਬਾਲ ਬਿਵਸਥਾ ਬਾਰਿਕੁ ਅੰਧ॥ ਭਰਿ ਜੋਬਨਿ ਲਾਗਾ ਦੁਰਗੰਧ॥
ਤ੍ਰਿਤੀਅ ਬਿਵਸਥਾ ਸਿੰਚੇ ਮਾਇ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ॥੨॥
ਚਿਰੰਕਾਲ ਪਾਈ ਦ੍ਰੁਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥
ਪਸੂ ਪਰੇਤ ਮੁਗਧ ਤੇ ਬੁਰੀ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ॥੩॥
ਸੁਣਿ ਕਰਤਾਰ ਗੋਵਿੰਦ ਗੋਪਾਲ॥ ਦੀਨ ਦਇਆਲ ਸਦਾ ਕਿਰਪਾਲ॥
ਤੁਮਹਿ ਛਡਾਵਹੁ ਛੁਟਕਹਿ ਬੰਧ॥ ਬਖਸਿ ਮਿਲਾਵਹੁ ਨਾਨਕ ਜਗ ਅੰਧ॥੪॥

*(ਰਾਮਕਲੀ ਮ:੫, ੮੮੯-੧੬)*

(ਕ) ਬਾਲ ਬਿਵਸਥਾ ਤੇ ਬਿਰਧਾਨਾ॥ ਪਹੁਚਿ ਨਾ ਮੂਕਾ ਫਿਰਿ ਪਛੁਤਾਨਾ॥੨॥
ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ॥੩॥

*(ਆਸਾ ਮ:੫, ੩੮੯-੬)*

## ਤਲਬ ਪੈਣੀ (੧੨੭੨)

ਬੁਲਾਏ ਜਾਣਾ, ਸੱਦੇ ਜਾਣਾ, ਕਿਸੇ ਅਪਰਾਧੀ ਨੂੰ ਬੁਲਾਇਆ ਜਾਣਾ, ਤਲਬ ਕੀਤਾ ਜਾਣਾ।

(ੳ) ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ॥
ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ॥੫॥

*(ਆਸਾ ਕਬੀਰ, ੪੭੯-੧੫)*

(ਅ) ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ॥
ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ॥
ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ॥੨॥

*(ਗੂਜਰੀ ਵਾਰ ਮ:੩, ੫੧੬-੪)*

(ੲ) ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥
ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥੪॥

*(ਪ੍ਰਭਾਤੀ ਮ:੧, ੧੩੨੮-੭)*

(ਸ) ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥੨॥

*(ਰਾਮਕਲੀ ਵਾਰ ਮ:੧, ੯੫੩-੧੩)*

(ਹ) ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ॥
ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ॥
ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ॥੫॥

*(ਸੂਹੀ ਮ:੧, ੭੫੧-੯)*

## ਤਾਣ ਹੁੰਦੇ ਨਿਤਾਣਾ (੧੨੭੩)

ਬਲ ਦੇ ਹੁੰਦਿਆਂ ਬਲ ਦੀ ਵਰਤੋਂ ਨਾ ਕਰਨੀ, ਜ਼ੋਰ ਹੁੰਦੇ ਹੋਏ ਜ਼ੋਰ ਦੀ ਵਰਤੋਂ ਵਾਹਿਗੁਰੂ ਦੀ ਰਜ਼ਾ ਬਿਨਾ ਨਾ ਕਰਨੀ। ਸੱਤਾ ਹੁੰਦੇ ਹੋਏ ਸੱਤਾ ਦੀ ਅਯੋਗ ਵਰਤੋਂ ਨਾ ਕਰਨੀ; ਸ਼ਕਤੀ ਦਾ ਅਯੋਗ ਨਾ ਵਰਤਣਾ; ਤਾਕਤ ਦਾ ਗ਼ਲਤ ਨਾ ਵਰਤਣਾ; ਪੈਸੇ ਦੀ ਸ਼ਕਤੀ, ਬਾਹੂ-ਬਲ ਭਾਈਚਾਰਕ ਪੱਖ, ਬੁਧੀ ਬਲ ਦੇ ਹੁੰਦੇ ਹੋਏ ਭੀ ਅਯੋਗ ਵਰਤੋਂ ਕਰਨ ਤੋਂ ਸੰਕੋਚ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਜ਼ੋਰ ਅਤੇ ਜ਼ੋਰ ਦੀ ਵਰਤੋਂ"।

(ੳ) ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥੨॥

*(ਸਿਰੀ ਵਾਰ ਮ:੧, ੮੫-੩)*

(ਅ) ਸੰਤ ਸੰਗਿ ਸਾਗਰੁ ਤਰੇ ਜਨੁ ਨਾਨਕ ਸਚਾ ਤਾਣੁ॥੧॥

*(ਗਉੜੀ ਵਾਰ ਮ:੫, ੩੧੮-੪)*

(ੲ) ਇਸ ਕਾ ਬਲੁ ਨਾਹੀ ਇਸੁ ਹਾਥ॥ ਕਰਨ ਕਰਾਵਨ ਸਰਬ ਕੋ ਨਾਥ॥
ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ॥

*(ਗਉੜੀ ਸੁਖਮਨੀ ਮ:੫, ੨੭੭-੧੨)*

(ਸ) ਧਨਵੰਤਾ ਹੋਇ ਕਰਿ ਗਰਬਾਵੈ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ॥
ਬਹੁ ਲਸਕਰ ਮਾਨੁਖ ਊਪਰਿ ਕਰੇ ਆਸ॥ ਪਲ ਭੀਤਰਿ ਤਾ ਕਾ ਹੋਇ ਬਿਨਾਸ॥
ਸਭ ਤੇ ਆਪ ਜਾਨੈ ਬਲਵੰਤੁ॥ ਖਿਨ ਮਹਿ ਹੋਇ ਜਾਇ ਭਸਮੰਤੁ॥
ਕਿਸੈ ਨ ਬਦੈ ਆਪਿ ਅਹੰਕਾਰੀ॥ ਧਰਮ ਰਾਇ ਤਿਸੁ ਕਰੇ ਖੁਆਰੀ॥
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ॥ ਸੋ ਜਨੁ ਨਾਨਕ ਦਰਗਹ ਪਰਵਾਨੁ॥੨॥

*(ਗਉੜੀ ਸੁਖਮਨੀ ਮ:੫, ੨੭੮-੧੦)*

(ਹ) ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ॥
ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ॥

*(ਸੋਰਠਿ ਮ:੫, ੬੪੧-੧੨)*

(ਕ) ਜਨ ਕਉ ਪ੍ਰਭ ਅਪਨੇ ਕਾ ਤਾਣੁ॥
ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ॥ਰਹਾਉ॥

*(ਧਨਾਸਰੀ ਮ:੫, ੬੭੭-੧੦)*

(ਖ) ਜਿਨੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ॥
ਸਾਸਿ ਗਿਰਾਸਿ ਸਦਾ ਮਨਿ ਵਸੈ ਜਮੁ ਜੋਹਿ ਨ ਸਕੈ ਤਿਸੁ॥
ਹਿਰਦੈ ਹਰਿ ਹਰਿ ਨਾਮ ਰਸੁ ਕਵਲਾ ਸੇਵਕਿ ਤਿਸੁ॥
ਹਰਿ ਦਾਸਾ ਕਾ ਦਾਸੁ ਹੋਇ ਪਰਮ ਪਦਾਰਥੁ ਤਿਸੁ॥
ਨਾਨਕ ਮਨਿ ਤਨਿ ਜਿਸੁ ਪ੍ਰਭੁ ਵਸੈ ਹਉ ਸਦ ਕੁਰਬਾਣੈ ਤਿਸੁ॥
ਜਿਨ੍ ਕਉ ਪੂਰਬਿ ਲਿਖਿਆ ਰਸੁ ਸੰਤ ਜਨਾ ਸਿਉ ਤਿਸੁ॥੨॥

*(ਬਿਲਾਵਲੁ ਵਾਰ ਮ:੩, ੮੫੪-੧੦)*

(ਗ) ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥
ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥੧੨੮॥

*(ਸਲੋਕ ਫਰੀਦ, ੧੩੮੪-੧੬)*

(ਘ) ਜਾ ਕੈ ਰਾਮ ਕੋ ਬਲੁ ਹੋਇ॥ ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ॥੧॥

*(ਸਾਰਗ ਮ:੫, ੧੨੨੩-੪)*

(ਙ) ਜਿਸ ਕੇ ਜੀਅ ਤਿਨਿ ਕੀਏ ਸੁਖਾਲੇ ਭਗਤ ਜਨਾ ਕਉ ਸਾਚਾ ਤਾਣੁ॥
ਦਾਸ ਅਪੁਨੇ ਕੀ ਆਪੇ ਰਾਖੀ ਭੈ ਭੰਜਨ ਊਪਰਿ ਕਰਤੇ ਮਾਣੁ॥੧॥
ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰੁਸਟ ਦੂਤ ਹਰਿ ਕਾਢੇ ਛਾਣਿ॥
ਸੂਖ ਸਹਜ ਆਨੰਦ ਘਨੇਰੇ ਨਾਨਕ ਜੀਵੈ ਹਰਿ ਗੁਣਹ ਵਖਾਣਿ॥੨॥

*(ਬਿਲਾਵਲੁ ਮ:੫, ੮੨੬-੧੫)*

(ਚ) ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ॥
ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ॥੧॥

*(ਗੋਂਡ ਮ:੪, ੮੬੧-੪)*

(ਛ) ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ॥

*(ਗਉੜੀ ਗੁਆਰੇਰੀ ਮ:੪, ੧੬੬-੩)*

(ਜ) ਤੁਝੁ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ ਰਾਮ॥
ਸੁਰਤਿ ਮਤਿ ਚਤੁਰਾਈ ਤੇਰੀ ਤੂ ਜਾਣਾਇਹਿ ਜਾਣਾ ਰਾਮ॥
ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ॥
ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ॥
ਠਾਕੁਰ ਭਾਣੀ ਸਾ ਗੁਣਵੰਤੀ ਤਿਨ ਹੀ ਸਭ ਰੰਗ ਮਾਣਾ॥
ਨਾਨਕ ਕੀ ਧਰ ਤੂਹੈ ਠਾਕੁਰ ਤੂ ਨਾਨਕ ਕਾ ਮਾਣਾ॥੩॥

*(ਸੂਹੀ ਮ:੫, ਛੰਤ, ੭੭੯-੧੬)*

(ਝ) ਊਡਾਂ ਊਡਿ ਚੜਾਂ ਅਸਮਾਨਿ॥ ਸਾਹਿਬ ਸੰਮ੍ਰਿਥ ਤੇਰੈ ਤਾਣਿ॥
ਜਲਿ ਥਲਿ ਡੂੰਗਰਿ ਦੇਖਾਂ ਤੀਰ॥ ਥਾਨ ਥਨੰਤਰਿ ਸਾਹਿਬੁ ਬੀਰ॥੨॥

*(ਮਲਾਰ ਮ:੧, ੧੨੫੭-੭)*

(ਞ) ਸਤਿਗੁਰ ਸਬਦੀ ਪਾਧਰੁ ਜਾਣਿ॥ ਗੁਰ ਕੈ ਤਕੀਐ ਸਾਚੈ ਤਾਣਿ॥
ਨਾਮੁ ਸਮ੍ਹਾਲਸਿ ਰੂੜ੍ਹੀ ਬਾਣਿ॥ ਥੈਂ ਭਾਵੈ ਦਰੁ ਲਹਸਿ ਪਿਰਾਣਿ॥੨॥

*(ਮਲਾਰ ਮ:੧, ੧੨੭੫-੧)*

(ਟ) ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ॥ ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ॥
ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ॥੩॥

*(ਸਿਰੀ ਮ:੫, ੪੬-੧੪)*

(ਠ) ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥
ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥੨॥

*(ਸਿਰ) ਮ:੫, ੫੧-੧੮)*

(ਡ) ਸਾਹਿਬੁ ਨਿਤਾਣਿਆ ਕਾ ਤਾਣੁ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥੧॥ ਰਹਾਉ॥

*(ਸਿਰੀ ਮ:੫, ੭੦-੮)*

## ਤਾਪ (੧੨੭੪)

ਤਪਾਇਮਾਨ ਹੋ ਜਾਣਾ, ਬੁਖਾਰ ਹੋਣਾ। ਬੁਖਾਰ ਹੋਣ ਕਰਕੇ ਸਰੀਰ ਢਿੱਲਾ, ਹੱਡ ਭੰਨਣੀ, ਪਿਆਸ, ਬੇਚੈਨੀ, ਮੂੰਹ ਬੇਸੁਆਦਾ ਹੋ ਜਾਂਦਾ ਹੈ। ਕਈ ਦਫ਼ਾ ਤਾਪ ਚੜ੍ਹਨ ਕਰਕੇ ਮੌਤ ਭੀ ਹੋ ਜਾਂਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਤ੍ਰਿਨ ਤਾਪ"।

(ੳ) ਤਾਪ ਗਏ ਪਾਈ ਪ੍ਰਭਿ ਸਾਂਤਿ॥ ਸੀਤਲ ਭਏ ਕੀਨੀ ਪ੍ਰਭ ਦਾਤਿ॥੧॥
ਪ੍ਰਭ ਕਿਰਪਾ ਤੇ ਭਏ ਸੁਹੇਲੇ॥ ਜਨਮ ਜਨਮ ਕੇ ਬਿਛੁਰੇ ਮੇਲੇ॥੧॥ ਰਹਾਉ॥
ਸਿਮਰਤ ਸਿਮਰਤ ਪ੍ਰਭ ਕਾ ਨਾਉ॥ ਸਗਲ ਰੋਗ ਕਾ ਬਿਨਸਿਆ ਥਾਉ॥੨॥
ਸਹਜਿ ਸੁਭਾਇ ਬੋਲੈ ਹਰਿ ਬਾਣੀ॥ ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ॥੩॥
ਦੂਖੁ ਦਰਦੁ ਜਮੁ ਨੇੜਿ ਨ ਆਵੈ॥ ਕਹੁ ਨਾਨਕ ਜੋ ਹਰਿ ਗੁਨ ਗਾਵੈ॥੪॥

*(ਗਉੜੀ ਮ:੫, ੧੯੧-੧੧)*

(ਅ) ਸਾਂਤਿ ਭਈ ਗੁਰ ਗੋਬਿਦਿ ਪਾਈ॥ ਤਾਪ ਪਾਪ ਬਿਨਸੇ ਮੇਰੇ ਭਾਈ॥੧॥ਰਹਾਉ॥
ਰਾਮ ਨਾਮੁ ਨਿਤ ਰਸਨ ਬਖਾਨ॥ ਬਿਨਸੇ ਰੋਗ ਭਏ ਕਲਿਆਨ॥੧॥
ਪਾਰਬ੍ਰਹਮ ਗੁਣ ਅਗਮ ਬੀਚਾਰ॥ ਸਾਧੂ ਸੰਗਮਿ ਹੈ ਨਿਸਤਾਰ॥੨॥
ਨਿਰਮਲ ਗੁਣ ਗਾਵਹੁ ਨਿਤ ਨੀਤ॥ ਗਈ ਬਿਆਧਿ ਉਬਰੇ ਜਨ ਮੀਤ॥੩॥
ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ॥ ਨਾਨਕ ਦਾਸ ਤੇਰੀ ਸਰਣਾਈ॥੪॥

*(ਗਉੜੀ ਮ:੫, ੨੦੦-੬)*

(ੲ) ਤਤਾ ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ॥
ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ॥
ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ॥
ਗਤਿ ਪਾਵਹਿ ਮਤਿ ਹੋਇ ਪ੍ਰਗਾਸ ਮਹਲੀ ਪਾਵਹਿ ਠਾਉ॥
ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ॥
ਸੰਤਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ॥
ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ॥
ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪ॥੩੨॥

*(ਗਉੜੀ ਬਾਵਨ ਅਖਰੀ ਮ:੫, ੨੫੬-੧੯)*

(ਸ) ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ਕਬ ਉਤਮ ਕਬ ਨੀਚੁ॥
ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ॥
ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ॥
ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ॥
ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ॥
ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ॥੩॥

*(ਗਉੜੀ ਥਿਤੀ ਮ:੫, ੨੯੭-੪)*

(ਹ) ਤ੍ਰਉਦਸੀ ਤੀਨਿ ਤਾਪ ਸੰਸਾਰ॥ ਆਵਤ ਜਾਤ ਨਰਕ ਅਵਤਾਰ॥
ਹਰਿ ਹਰਿ ਭਜਨੁ ਨ ਮਨ ਮਹਿ ਆਇਓ॥ ਸੁਖ ਸਾਗਰ ਪ੍ਰਭੁ ਨਿਮਖ ਨ ਗਾਇਓ॥
ਹਰਖ ਸੋਗ ਕਾ ਦੇਹ ਕਰਿ ਬਾਧਿਓ॥ ਦੀਰਘ ਰੋਗੁ ਮਾਇਆ ਆਸਾਧਿਓ॥
ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ॥ ਨੈਨੀ ਨੀਦ ਸੁਪਨ ਬਰੜਾਇਓ॥
ਹਰਿ ਬਿਸਰਤ ਹੋਵਤ ਏਹ ਹਾਲ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ॥੧੩॥

*(ਗਉੜੀ ਥਿਤੀ ਮ:੫, ੨੯੯-੧੧)*

(ਕ) ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥ ਸਾਂਤਿ ਭਈ ਜਬ ਗੋਬਿਦੁ ਜਾਨਿਆ॥੧॥ਰਹਾਉ॥
ਤਨ ਮਹਿ ਹੋਤੀ ਕੋਟਿ ਉਪਾਧਿ॥ ਉਲਟਿ ਭਈ ਸੁਖ ਸਹਜਿ ਸਮਾਧਿ॥

ਆਪੁ ਪਛਾਨੈ ਆਪੈ ਆਪ॥ ਰੋਗੁ ਨ ਬਿਆਪੈ ਤੀਨੌ ਤਾਪ॥੨॥

*(ਗਉੜੀ ਕਬੀਰ, ੩੨੬-੧੯)*

(ਖ) ਤਪਤਿ ਬੁਝੀ ਗੁਰ ਸਬਦੀ ਮਾਇ॥
ਬਿਨਸਿ ਗਇਓ ਤਾਪ ਸਭ ਸਹਸਾ ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ॥੧॥ਰਹਾਉ॥

*(ਆਸਾ ਮ:੫, ੩੭੩-੨)*

(ਗ) ਸਾਧੂ ਸੰਗਮੇ ਹਾਂ॥ ਪੂਰਨ ਸੰਜਮੇ ਹਾਂ॥ ਜਬ ਤੇ ਛੂਟੇ ਆਪ ਹਾਂ॥ ਤਬ ਤੇ ਮਿਟੇ ਤਾਪ ਹਾਂ॥

*(ਆਸਾਵਰੀ ਮ:੫, ੪੧੦-੧੪)*

(ਘ) ਮਿਤ੍ਰ ਪੁਤ੍ਰ ਕਲਤ੍ਰ ਸੁਰ ਰਿਦ ਤੀਨਿ ਤਾਪ ਜਲੰਤ॥
ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ ਹਰਿ ਜਨ ਸੰਤ॥੪॥

*(ਗੂਜਰੀ ਮ:੫, ੫੦੨-੧੦)*

(ਙ) ਵਾਹੁ ਵਾਹੁ ਸਿਰਜਣਹਾਰ ਪਾਈਅਨੁ ਠਾਢਿ ਆਪਿ॥ ਜੀਅ ਜੰਤ ਮਿਹਰਵਾਨ ਤਿਸ ਨੋ ਸਦਾ ਜਾਪਿ॥
ਦਇਆ ਧਾਰੀ ਸਮਰਥਿ ਚੁਕੇ ਬਿਲ ਬਿਲਾਪ॥ ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ॥

*(ਗੂਜਰੀ ਵਾਰ ਮ:੫, ੫੨੧-੧੩)*

(ਚ) ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ॥
ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ॥੧॥

*(ਸੋਰਠਿ ਮ:੫, ੬੧੯-੧੩)*

(ਛ) ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥੧॥

*(ਟੋਡੀ ਮ:੫, ੭੧੪-੧੨)*

(ਜ) ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ॥ ਜਾਲਿ ਨ ਸਾਕਹਿ ਤੀਨੇ ਤਾਪ॥੩॥

*(ਸੂਹੀ ਮ:੫, ੭੪੩-੧੧)*

(ਝ) ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ॥
ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ॥੧॥

*(ਸੂਹੀ ਮ:੫, ੭੪੬-੧੨)*

(ਞ) ਪਤਿਤ ਪਾਵਨ ਹਰਿ ਨਾਮਾ॥ ਪੂਰਨ ਸੰਤ ਜਨਾ ਕੇ ਕਾਮਾ॥
ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ॥
ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ ਚਿਰੀ ਵਿਛੁੰਨਿਆ॥

*(ਸੂਹੀ ਮ:੫, ਛੰਤ, ੭੭੯-੫)*

(ਟ) ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ ਬਾਜੇ ਅਨਹਦ ਤੂਰੇ॥੧॥ਰਹਾਉ॥
ਤਾਪ ਪਾਪ ਸੰਤਾਪ ਬਿਨਾਸੇ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ॥੧॥

*(ਬਿਲਾਵਲੁ ਮ:੫, ੮੦੬-੧੨)*

(ਠ) ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ॥
ਪਾਰਬ੍ਰਹਮਿ ਤੂ ਬਖਸਿਆ ਸੰਤਨ ਰਸ ਭੋਗ॥ਰਹਾਉ॥

ਸਰਬ ਸੁਖਾ ਤੇਰੀ ਮੰਡਲੀ ਤੇਰਾ ਮਨੁ ਤਨੁ ਆਰੋਗ॥
ਗੁਨ ਗਾਵਹੁ ਨਿਤ ਰਾਮ ਕੇ ਇਹ ਅਵਖਦ ਜੋਗ॥੧॥

*(ਬਿਲਾਵਲੁ ਮ:੫, ੮੦੨-੧੨)*

(ਡ) ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ॥੧॥

*(ਬਿਲਾਵਲੁ ਮ:੫, ੮੧੭-੯)*

(ਢ) ਤਾਪ ਪਾਪ ਤੇ ਰਾਖੇ ਆਪ॥
ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ॥੧॥ਰਹਾਉ॥

*(ਬਿਲਾਵਲੁ ਮ:੫, ੮੨੫-੯)*

(ਣ) ਬੋਲਹੁ ਭਈਆ ਰਾਮ ਕੀ ਦੁਹਾਈ॥
ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ॥੧॥ਰਹਾਉ॥

... ... ...

ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥੪॥

*(ਕੇਦਾਰਾ ਕਬੀਰ, ੧੧੨੩-੧੫)*

(ਤ) ਨਮਸਕਾਰ ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ ਤਾ ਕਉ ਵਾਰਿ॥
ਸਿਮਰਨਿ ਤਾ ਕੈ ਮਿਟਹਿ ਸੰਤਾਪ॥ ਹੋਇ ਅਨੰਦੁ ਨ ਵਿਆਪਹਿ ਤਾਪ॥੧॥

*(ਭੈਰਉ ਮ:੫, ੧੧੪੨-੧੫)*

(ਥ) ਬਿਰਾਜਿਤ ਰਾਮ ਕੋ ਪਰਤਾਪ॥
ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ॥੧॥ਰਹਾਉ॥

*(ਸਾਰੰਗ ਮ:੫, ੧੨੨੩-੧੪)*

(ਦ) ਸਰਬ ਕੁਸਲ ਸੁਖ ਬਿਸ੍ਰਾਮ ਆਨਦਾ ਆਨੰਦ ਨਾਮ ਜਮ ਕੀ ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ॥
ਏਕ ਸਰਨ ਗੋਬਿੰਦ ਚਰਨ ਸੰਸਾਰ ਸਗਲ ਤਾਪ ਹਰਨ॥ ਨਾਵ ਰੂਪ ਸਾਧਸੰਗ ਨਾਨਕ ਪਾਰਗਰਾਮੀ॥

*(ਸਾਰਗ ਮ:੫, ੧੨੩੦-੯)*

(ਧ) ਦਾਸ ਅਨਿੰਨ ਮੇਰੋ ਨਿਜ ਰੂਪ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ॥੧॥ਰਹਾਉ॥

*(ਸਾਰੰਗ ਨਾਮਦੇਉ, ੧੨੫੨-੧੮)*

(ਨ) ਪੁੰਨ ਦਾਨ ਅਨੇਕ ਕਿਰਿਆ ਸਾਧੂ ਸੰਗਿ ਸਮਾਇ॥
ਤਾਪ ਸੰਤਾਪ ਮਿਟੇ ਨਾਨਕ ਬਾਹੁੜਿ ਕਾਲੁ ਨ ਖਾਇ॥੨॥

*(ਕਾਨੜਾ ਮ:੫, ੧੩੦੦-੬)*

(ਪ) ਤਾਂ ਤੇ ਜਾਪਿ ਮਨਾ ਹਰਿ ਜਾਪਿ॥ ਜੋ ਸੰਤ ਬੇਦ ਕਹਤ ਪੰਥੁ ਗਾਖਰੋ ਮੋਹ ਮਗਨ ਅਹੰ ਤਾਪ॥ਰਹਾਉ॥

*(ਕਾਨੜਾ ਮ:੫, ੧੩੦੬-੧੭)*

(ਫ) ਤਾਪ ਪਾਪ ਬਿਨਸੇ ਖਿਨ ਭੀਤਰਿ ਭਏ ਕ੍ਰਿਪਾਲ ਗੁਸਾਈ॥
ਸਾਸਿ ਸਾਸਿ ਪਾਰਬ੍ਰਹਮੁ ਅਰਾਧੀ ਅਪੁਨੇ ਸਤਿਗੁਰ ਕੈ ਬਲਿ ਜਾਈ॥੨॥

*(ਪ੍ਰਭਾਤੀ ਮ:੫, ੧੩੩੮-੧੭)*

(ਬ) ਰਾਮ ਰਾਮ ਰਾਮ ਰਾਮ ਜਾਪ॥ ਕਲਿ ਕਲੇਸ ਲੋਭ ਮੋਹ ਬਿਨਸਿ ਜਾਇ ਅਹੰ ਤਾਪ॥੧॥ਰਹਾਉ॥

*(ਪ੍ਰਭਾਤੀ ਮ:੫, ੧੩੪੧-੧੩)*

(ਭ) ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥
ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ॥੧੮੯॥

*(ਸਲੋਕ ਕਬੀਰ, ੧੩੭੪-੧੩)*

(ਮ) ਕਲਿਪ ਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ ਆਤਮਾ ਤ੍ਰਿਬਿਧਿ ਤੇਰੈ ਏਕ ਲਿਵ ਤਾਰ॥
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੩॥

*(ਸਵਈਏ ਮਹਲੇ ਦੂਜੇ ਕੇ, ੧੩੯੧-੧੧)*

(ਯ) ਹਰਿ ਜਨਿ ਸਿਮਰਿਆ ਨਾਮ ਅਧਾਰਿ॥ ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ॥

*(ਸੋਰਠਿ ਮ:੫, ੬੨੦-੬)*

(ਰ) ਤਾਪ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ॥
ਸਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ॥੧॥

*(ਸੋਰਠਿ ਮ:੫, ੬੨੦-੧੮)*

(ਲ) ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ॥
ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ॥੧॥

*(ਸੋਰਠਿ ਮ:੫, ੬੨੦-੧੪)*

(ਵ) ਅਉਖਧੁ ਖਾਇਓ ਹਰਿ ਕੋ ਨਾਉ॥ ਸੁਖ ਪਾਏ ਦੁਖ ਬਿਨਸਿਆ ਥਾਉ॥੧॥
ਤਾਪੁ ਗਇਆ ਬਚਨਿ ਗੁਰ ਪੂਰੇ॥ ਅਨਦੁ ਭਇਆ ਸਭਿ ਮਿਟੇ ਵਿਸੂਰੇ॥੧॥ਰਹਾਉ॥

*(ਆਸਾ ਮ:੫, ੩੭੮-੧੨)*

(ੜ) ਤਾਪੁ ਗਵਾਇਆ ਗੁਰਿ ਪੂਰੇ॥ ਵਾਜੇ ਅਨਹਦ ਤੂਰੇ॥ ਸਰਬ ਕਲਿਆਣ ਪ੍ਰਭਿ ਕੀਨੇ॥
ਕਰਿ ਕਿਰਪਾ ਆਪਿ ਦੀਨੇ॥੧॥ ਬੇਦਨ ਸਤਿਗੁਰਿ ਆਪਿ ਗਵਾਈ॥
ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ॥ਰਹਾਉ॥

*(ਸੋਰਠਿ ਮ:੫, ੬੨੬-੧੩)*

(ੳੳ) ਠਾਢਿ ਪਾਈ ਕਰਤਾਰੇ॥ ਤਾਪੁ ਛੋਡਿ ਗਇਆ ਪਰਵਾਰੇ॥ ਗੁਰਿ ਪੂਰੈ ਹੈ ਰਾਖੀ॥
ਸਰਣਿ ਸਚੇ ਕੀ ਤਾਕੀ॥੧॥ ਪਰਮੇਸਰੁ ਆਪਿ ਹੋਆ ਰਖਵਾਲਾ॥
ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ॥ਰਹਾਉ॥
ਹਰਿ ਹਰਿ ਨਾਮੁ ਦੀਓ ਦਾਰੂ॥ ਤਿਨਿ ਸਗਲਾ ਰੋਗੁ ਬਿਦਾਰੂ॥ ਅਪਣੀ ਕਿਰਪਾ ਧਾਰੀ॥
ਤਿਨਿ ਸਗਲੀ ਬਾਤ ਸਵਾਰੀ॥੨॥

*(ਸੋਰਠ ਮ:੫, ੬੨੨-੧੬)*

(ੳਹ) ਤਾਪੁ ਲਾਹਿਆ ਗੁਰ ਸਿਰਜਨਹਾਰਿ॥
ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਖੀ ਸਾਰੈ ਸੰਸਾਰਿ॥੧॥

*(ਬਿਲਾਵਲੁ ਮ:੫, ੮੨੧-੯)*

(ੳੲ) ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ॥
ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ॥੧॥

*(ਮਾਰੂ ਮ:੫, ੧੦੦੭-੩)*

(ੳਸ) ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ॥
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ॥੩॥

*(ਮਾਰੂ ਮ:੧, ੧੦੧੩-੧)*

(ੳਹ) ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ॥
ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ॥
ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ॥੪॥

*(ਸਿਰੀ ਮ:੫, ੪੫-੫)*

(ੳਕ) ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ॥
ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥
ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ॥੪॥

*(ਗਉੜੀ ਬੈਰਾਗਣਿ ਮ:੪, ੧੬੮-੮)*

## ਤਾਮਸ (੧੨੭੫)

ਤਮੋ ਗੁਣ ਦੀ ਭਾਵਕਤਾ, ਤਮੋ ਗੁਣ ਦੀ ਕ੍ਰਿਆ, ਲਾਲਚੀ ਅਵਸਥਾ, ਮਾਇਕ ਪਦਾਰਥਾਂ ਪ੍ਰਤੀ ਤੀਬਰ ਲਾਲਸਾ, ਆਦਿ।

(ੳ) ਕਈ ਕੋਟਿ ਰਾਜਸ ਤਾਮਸ ਸਾਤਕ॥ ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥

*(ਗਉੜੀ ਸੁਖਮਨੀ ਮ:੫, ੨੭੬-੨)*

(ਅ) ਤਤੈ ਤਾਮਸਿ ਜਲਿਓਹੁ ਮੂੜੇ ਥਥੈ ਥਾਨ ਭਰਿਸਟੁ ਹੋਆ॥
ਘਘੈ ਘਰਿ ਘਰਿ ਫਿਰਹਿ ਤੂੰ ਮੂੜੇ ਦਦੈ ਦਾਨੁ ਨ ਤੁਧੁ ਲਇਆ॥੯॥

*(ਆਸਾ ਮ:੩, ਪਟੀ, ੪੩੫-੫)*

(ੲ) ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ ਅੰਧੇ ਕਰਮ ਕਮਾਇ॥
ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ॥
ਤਾਮਸਿ ਲਗਾ ਸਦਾ ਫਿਰੈ ਅਹਿਨਿਸਿ ਜਲਤੁ ਬਿਹਾਇ॥
ਜੋ ਤਿਸੁ ਭਾਵੈ ਸੋ ਥੀਐ ਕਹਣਾ ਕਿਛੂ ਨ ਜਾਇ॥੧॥

*(ਬਿਹਾਗੜਾ ਵਾਰ ਮ:੩, ੫੫੪-੫)*

(ਸ) ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥

ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ॥੫॥

*(ਆਸਾ ਮ:੧, ੪੧੯-੨)*

(ਹ) ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ॥
ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ॥੩॥

*(ਸਿਰੀ ਮ:੩, ੨੯-੧੪)*

(ਕ) ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ॥ ਅੰਤਰਿ ਤਾਮਸੁ ਆਪੁ ਨ ਪਛਾਣੈ॥
ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ॥੧॥

*(ਗਉੜੀ ਮ:੩, ੨੩੧-੮)*

(ਖ) ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ॥੨॥

*(ਵਡਹੰਸੁ ਮ:੩, ੫੫੯-੧੩)*

(ਗ) ਚਉਦਸਿ ਚਉਥੇ ਥਾਵਹਿ ਲਹਿ ਪਾਵੈ॥ ਰਾਜਸ ਤਾਮਸ ਸਤ ਕਾਲ ਸਮਾਵੈ॥

*(ਬਿਲਾਵਲੁ ਮ:੧, ਥਿਤੀ, ੮੪੦-੧੩)*

(ਘ) ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ॥
ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ॥੩॥

*(ਮਾਰੂ ਮ:੫, ੯੯੯-੧)*

(ਙ) ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥੩॥

*(ਸਾਰਗ ਮ:੫, ੧੨੦੪-੮)*

## ਤਾਰਾਜੂ ਨਾਲ ਤੋਲਣਾ (੧੨੭੬)

ਤੱਕੜੀ ਨਾਲ ਤੋਲਣਾ, ਅੰਤਮ ਸਮੇਂ ਜੀਵਾਂ ਦੇ ਕਰਮਾਂ ਦੀ ਸੂਚੀ ਵਾਹਿਗੁਰੂ ਐਸੇ ਜਾਂਚਦਾ ਹੈ ਜਿਵੇਂ ਦੁਕਾਨਦਾਰ ਤੱਕੜੀ ਨਾਲ ਸਉਦਾ ਤੋਲਦਾ ਹੈ। ਭਾਵ ਨਿਆਇ ਕਰਨ ਤੋਂ ਪਹਿਲਾਂ ਕਰਮਾਂ ਦੀ ਪੜਤਾਲ ਪੂਰੇ ਢੰਗ ਦੁਆਰਾ ਕੀਤੀ ਜਾਂਦੀ ਹੈ। ਭਗਤੀ ਕਰਨ ਪਰਥਾਇ ਭੀ ਤਾਰਾਜੂ ਦਾ ਸ਼ਬਦ ਵਰਤੋਂ ਵਿਚ ਆਇਆ ਹੈ। ਦੇਖੋ, "ਤੋਲ ਤੁਲਣਾ"

(ੳ) ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥੨॥
ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥੩॥

*(ਸੂਹੀ ਮ:੧, ੭੩੧-੨)*

(ਅ) ਅਸੀ ਬੋਲਵਿਗਾੜ ਵਿਗਾੜਹ ਬੋਲ॥ ਤੂ ਨਦਰੀ ਅੰਦਰਿ ਤੋਲਹਿ ਤੋਲ॥
ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥੩॥

*(ਸਿਰੀ ਮ:੧:, ੨੫-੩)*

(ੲ) ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲੁ॥ ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ॥
ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ॥੭॥

*(ਸਿਰੀ ਮ:੧, ੫੯-੩)*

(ਸ) ਹਮ ਗੁਣ ਨਾਹੀ ਕਿਆ ਬੋਲਹ ਬੋਲ॥ ਤੂ ਸਭਨਾ ਦੇਖਹਿ ਤੋਲਹਿ ਤੋਲ॥
ਜਿਉ ਭਾਵੈ ਤਿਉ ਰਾਖਹਿ ਰਹਣਾ ਗੁਰਮੁਖਿ ਏਕੋ ਜਾਤਾ ਹੇ॥੫॥

*(ਮਾਰੂ ਮ:੩, ੧੦੫੧-੧੧)*

(ਹ) ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ॥
ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ॥
ਵਡਾ ਆਖਣੁ ਭਾਰਾ ਤੋਲੁ॥ ਹੋਰ ਹਉਲੀ ਮਤੀ ਹਉਲੇ ਬੋਲ॥ ਧਰਤੀ ਪਾਣੀ ਪਰਬਤ ਭਾਰੁ॥
ਕਿਉ ਕੰਡੈ ਤੋਲੈ ਸੁਨਿਆਰੁ॥ ਤੋਲਾ ਮਾਸਾ ਰਤਕ ਪਾਇ॥ ਨਾਨਕ ਪੁਛਿਆ ਦੇਇ ਪੁਜਾਇ॥
ਮੂਰਖ ਅੰਧਿਆ ਅੰਧੀ ਧਾਤੁ॥ ਕਹਿ ਕਹਿ ਕਹਣੁ ਕਹਾਇਨਿ ਆਪੁ॥੧॥

*(ਸਾਰੰਗ ਵਾਰ ਮ:੧, ੧੨੩੯-੧੪)*

(ਕ) ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ॥
ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥੩॥

*(ਮਾਰੂ ਮ:੧, ੯੯੨-੧੫)*

(ਖ) ਅਤੁਲੁ ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ॥
ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ॥
ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ॥

*(ਮਲਾਰ ਵਾਰ ਮ: ੧, ੧੨੮੭-੧)*

(ਗ) ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ॥
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ॥
ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ॥੫॥

*(ਸੂਹੀ ਮ:੩, ੭੫੪-੧੩)*

(ਘ) ਨਾਮੁ ਅਮੋਲਕੁ ਅਗਮ ਅਪਾਰਾ॥ ਨਾ ਕੋ ਹੋਆ ਤੋਲਣਹਾਰਾ॥
ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ॥੯॥

*(ਮਾਰੂ ਮ:੩, ਸੋਲਹੇ, ੧੦੬੭-੧੨)*

(ਙ) ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ॥
ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ॥
ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ॥੧॥

*(ਸੋਰਠਿ ਮ:੪, ੬੦੫-੧੫)*

## ਤਿਆਗ (੧੨੭੭)

ਪ੍ਰਹੇਜ਼ਗਾਰੀ, ਛੱਡਣਾ, ਵਰਜੇ ਰਹਿਣਾ, ਕਿਸੇ ਕਰਮ ਨੂੰ ਨਾ ਕਰਨ ਦੀ ਕ੍ਰਿਆ, ਤਿਲਾਂਜਲੀ ਦੇ ਦੇਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਤਜ ਦੇਣਾ", "ਛਾਡਿ ਰੇ ਮਨ" "ਪਰਹਰਿ" "ਪਰਹੇਜ਼ਗਾਰੀ"।

(ੳ) ਸੰਸਾਰੁ ਸਾਗਰੁ ਤਿਨੀ ਤਰਿਆ ਜਿਨੀ ਏਕੁ ਧਿਆਇਆ॥

ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ॥

*(ਆਸਾ ਮ:੫, ਛੰਤ, ੪੬੧-੧੦)*

(ਅ) ਪਰਹਰੁ ਲੋਭੁ ਅਰੁ ਲੋਕਾ ਚਾਰੁ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ॥੨॥

*(ਗਉੜੀ ਕਬੀਰ, ੩੨੪-੧੪)*

(ੲ) ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ॥
ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ॥
ਤਜਿ ਮਾਨ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ॥
ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ॥੨॥

*(ਵਾਰ ਮਾਝ ਮ:੪, ੧੪੧-੧੩)*

(ਸ) ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ॥੪॥

*(ਸੋਰਠਿ ਮ:੧, ੫੯੮-੯)*

(ਹ) ਕੋਊ ਬਿਖਮ ਗਾਰ ਤੋਰੈ॥ ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ॥੧॥ਰਹਾਉ॥
ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ॥੧॥
ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ॥ ਅਨਦਿਨੋ ਪ੍ਰਭ ਧਿਆਵਉ॥
ਭ੍ਰਮ ਭੀਤਿ ਜੀਤਿ ਮਿਟਾਵਉ॥ ਨਿਧਿ ਨਾਮੁ ਨਾਨਕ ਮੋਰੈ॥੨॥

*(ਆਸਾ ਮ:੫, ੪੦੮-੧੬)*

(ਕ) ਕਾਮੁ ਕ੍ਰੋਧੁ ਲੋਭੁ ਤਿਆਗੁ॥ ਮਨਿ ਸਿਮਰਿ ਗੋਬਿੰਦ ਨਾਮ॥ ਹਰਿ ਭਜਨ ਸਫਲ ਕਾਮ॥੧॥
ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ॥ ਮਨ ਸੰਤਨਾ ਕੈ ਚਰਨਿ ਲਾਗੁ॥੧॥

*(ਆਸਾ ਮ:੫, ੪੦੮-੧੯)*

(ਖ) ਕਰਿ ਬਿਚਾਰੁ ਬਿਕਾਰ ਪਰਹਰਿ ਤਰਨ ਤਾਰਨ ਸੋਇ॥
ਕਹਿ ਕਬੀਰ ਜਗਜੀਵਨੁ ਐਸਾ ਦੁਤੀਅ ਨਾਹੀ ਕੋਇ॥੩॥

*(ਆਸਾ ਕਬੀਰ, ੪੮੨-੧੮)*

(ਗ) ਛੋਡਹੁ ਪ੍ਰਾਣੀ ਕੂੜ ਕਬਾੜਾ॥ ਕੂੜੁ ਮਾਰੇ ਕਾਲੁ ਉਛਾਹਾੜਾ॥
ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ॥੬॥
ਛੋਡਹੁ ਨਿੰਦਾ ਤਾਤਿ ਪਰਾਈ॥ ਪੜਿ ਪੜਿ ਦਝਹਿ ਸਾਤਿ ਨ ਆਈ॥
ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ॥੭॥
ਛੋਡਹੁ ਕਾਮ ਕ੍ਰੋਧੁ ਬੁਰਿਆਈ॥ ਹਉਮੈ ਧੰਧੁ ਛੋਡਹੁ ਲੰਪਟਾਈ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ॥੮॥

*(ਮਾਰੂ ਮ:੧, ਸੋਲਹੇ, ੧੦੨੫-੧੯)*

(ਘ) ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ॥
ਬਿਨੁ ਬਸਿ ਪੰਚ ਕਹਾ ਮਨ ਚੂਰੇ॥ ਨਾਮ ਬਿਨਾ ਸਦ ਸਦ ਹੀ ਝੂਰੇ॥੪॥

*(ਭੈਰਉ ਮ:੫, ੧੧੪੦-੧੩)*

(ਙ) ਪ੍ਰਥਮੇ ਛੋਡੀ ਪਰਾਈ ਨਿੰਦਾ॥ ਉਤਰਿ ਗਈ ਸਭ ਮਨ ਕੀ ਚਿੰਦਾ॥
ਲੋਭੁ ਮੋਹੁ ਸਭੁ ਕੀਨੋ ਦੂਰਿ॥ ਪਰਮ ਬੈਸਨੋ ਪ੍ਰਭ ਪੇਖਿ ਹਜੂਰਿ॥੧॥
ਐਸੋ ਤਿਆਗੀ ਵਿਰਲਾ ਕੋਇ॥ ਹਰਿ ਹਰਿ ਨਾਮੁ ਜਪੈ ਜਨੁ ਸੋਇ॥੧॥ਰਹਾਉ॥
ਅਹੰਬੁਧਿ ਕਾ ਛੋਡਿਆ ਸੰਗੁ॥ ਕਾਮ ਕ੍ਰੋਧ ਕਾ ਉਤਰਿਆ ਰੰਗੁ॥ ਨਾਮ ਧਿਆਏ ਹਰਿ ਹਰਿ ਹਰੇ॥
ਸਾਧ ਜਨਾ ਕੈ ਸੰਗਿ ਨਿਸਤਰੇ॥੨॥

*(ਭੈਰਉ ਮ:੫, ੧੧੪੭-੭)*

(ਚ) ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ॥੧॥
ਤੇਰਾ ਜਨੁ ਏਕੁ ਆਧੁ ਕੋਈ॥ ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ॥੧॥

*(ਕੇਦਾਰਾ ਕਬੀਰ, ੧੧੨੩-੨)*

(ਛ) ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ॥
ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ॥੨॥

*(ਮਾਲੀ ਗਉੜਾ ਮ:੫, ੯੮੬-੧੦)*

(ਜ) ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥੩॥

*(ਮਾਰੂ ਮ:੫, ੧੦੧੮-੧੧)*

(ਝ) ਕੂੜੁ ਛੋਡਿ ਸਾਚੇ ਕਉ ਧਾਵਹੁ॥ ਜੋ ਇਛਹੁ ਸੋਈ ਫਲੁ ਪਾਵਹੁ॥
ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ॥੧੨॥

*(ਮਾਰੂ ਮ: ੧, ਸੋਲਹੇ, ੧੦੨੮-੧੦)*

(ਞ) ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਏ॥
ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ॥੪॥

*(ਮਾਰੂ ਮ:੪, ੯੯੯-੧੩)*

(ਟ) ਰਾਮ ਰਾਮ ਬੋਲਿ ਰਾਮ ਰਾਮ॥ ਤਿਆਗਹੁ ਮਨ ਕੇ ਸਗਲ ਕਾਮ॥੧॥ਰਹਾਉ॥

*(ਬਸੰਤੁ ਮ:੫, ੧੧੮੨-੧੨)*

(ਠ) ਤਿਆਗਿ ਗੁੋਪਾਲੁ ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ॥
ਦਰਸ ਪਿਆਸ ਮੇਰਾ ਮਨੁ ਮੋਹਿਓ ਕਾਢੀ ਨਰਕ ਤੇ ਧੂਹ॥੧॥

*(ਸਾਰਗ ਮ:੫, ੧੨੨੭-੨)*

(ਡ) ਮਾਈ ਰੀ ਆਨ ਸਿਮਰਿ ਮਰਿ ਜਾਂਹਿ॥
ਤਿਆਗਿ ਗੋਬਿਦੁ ਜੀਅਨ ਕੋ ਦਾਤਾ ਮਾਇਆ ਸੰਗਿ ਲਪਟਾਹਿ॥੧॥ਰਹਾਉ॥

*(ਸਾਰਗ ਮ:੫, ੧੨੨੫-੧੪)*

(ਢ) ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥

*(ਸੂਹੀ ਮ:੧, ਗੁਣਵੰਤੀ, ੭੬੩-੪)*

(ਣ) ਸਾਧਸੰਗਿ ਭਇਓ ਜਨਮੁ ਪਰਾਪਤਿ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥
ਤਿਆਗਿ ਮਾਨ ਝੂਠੁ ਅਭਿਮਾਨੁ॥ ਜੀਵਤ ਮਰਹਿ ਦਰਗਹ ਪਰਵਾਨੁ॥੩॥

*(ਗਉੜੀ ਗੁਆਰੇਰੀ ਮ:੫, ੧੭੬-੧੪)*

(ਤ) ਭਾਵਨੁ ਤਿਆਗਿਓ ਰੀ ਤਿਆਗਿਓ॥ ਤਿਆਗਿਓ ਮੈ ਗੁਰ ਮਿਲਿ ਤਿਆਗਿਓ॥
ਸਰਬ ਸੁਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ॥੧॥

*(ਗਉੜੀ ਮਾਲਾ ਮ:੫, ੨੧੪-੧੮)*

(ਥ) ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ॥੧॥ਰਹਾਉ॥

*(ਆਸਾ ਮ:੫, ੪੦੦-੯)*

(ਦ) ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ॥
ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ॥੧॥

*(ਆਸਾ ਮ:੫, ੪੦੫-੨)*

(ਧ) ਤਿਆਗਹੁ ਸਗਲ ਉਪਾਵ ਤਿਸ ਕੀ ਓਟ ਗਹੁ॥ ਪਉ ਸਰਣਾਈ ਭਜਿ ਸੁਖੀ ਹੂੰ ਸੁਖ ਲਹੁ॥

*(ਗੂਜਰੀ ਵਾਰ ਮ:੩, ੫੨੧-੮)*

(ਨ) ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨॥

*(ਆਸਾ ਮ:੫, ੩੭੦-੧੪)*

(ਪ) ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ॥ ਜੋ ਉਪਜੈ ਸੋ ਅਲਖ ਅਭੇਵਹੁ॥੩॥

*(ਆਸਾ ਮ:੧, ੩੫੬-੧੨)*

(ਫ) ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੋਕਾਨੀ॥੩॥

*(ਸਾਰਗ ਮ:੧, ੧੧੯੭-੭)*

(ਬ) ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵ ਲਾਇ॥
ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ॥੪॥

*(ਆਸਾ ਮ:੩, ੪੨੯-੪)*

(ਭ) ਹੁਕਮੁ ਬੂਝੈ ਸੋ ਸੇਵਕੁ ਕਹੀਐ॥ ਬੁਰਾ ਭਲਾ ਦੁਇ ਸਮਸਰਿ ਸਹੀਐ॥
ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ॥੧੩॥

*(ਮਾਰੂ ਮ:੫, ਸੋਲਹੇ, ੧੦੭੬-੧੦)*

(ਮ) ਹਉਮੈ ਜਾਈ ਤਾ ਕੰਤ ਸਮਾਈ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ॥੬॥

*(ਸੂਹੀ ਮ:੧, ੭੫੦-੧੭)*

(ਯ) ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ॥
ਹਉਮੈ ਦੂਜਾ ਦੂਰਿ ਕਰਿ ਵਡੀ ਵਡਿਆਈ॥੧॥ਰਹਾਉ॥

*(ਆਸਾ ਮ:੩, ੪੨੫-੩)*

(ਰ) ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ॥੩॥

*(ਬਿਲਾਵਲੁ ਮ:੧, ੭੯੬-੧੦)*

(ਲ) ਹਉਮੈ ਮਮਤਾ ਲੋਭ ਬਿਨਾਸਨੁ॥ ਨਉ ਦਰ ਮੁਕਤੇ ਦਸਵੈ ਆਸਨੁ॥
ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ॥੨॥

*(ਮਾਰੂ ਮ:੧, ਸੋਲਹੇ, ੧੦੪੦-੧੫)*

## ਤਿਖਾ ਲਗਣੀ (੧੨੭੮)

ਪਿਆਸ ਲਗਣੀ, ਸੰਸਾਰੀ ਪਦਾਰਥਾਂ ਦੀ ਭਟਕਣਾ ਲਗਣੀ, ਦੁਨਿਆਵੀ ਸੁਖਾਂ ਦੀ ਪ੍ਰਾਪਤੀ ਵਾਸਤੇ ਲਾਲਸਾ ਦਾ ਹੱਦੋਂ ਵੱਧ ਵਧ ਜਾਣਾ, ਇਸ ਪ੍ਰਕਣ ਦੁਆਰਾ ਭਟਕਣਾ ਦਾ ਪਰਬਲ ਹੋਣਾ ਅਤੇ ਇਸ ਦੀ ਨਵਿਰਤੀ ਪਰਥਾਇ ਪਾਵਨ ਗੁਰਬਾਣੀ ਦੇ ਉਦਹਾਰਣ ਅੰਕਤ ਕੀਤੇ ਗਏ ਹਨ ਹੋਰ ਜਾਣਕਾਰੀ ਵਾਸਤੇ "ਤ੍ਰਿਸਨਾ", "ਤ੍ਰਿਖਾ, ਅਤੇ ਤ੍ਰਿਖਾਵੰਤ" "ਪਿਆਸ" ਅਤੇ ਨਵਿਰਤੀ" ਦੇਖੋ।

(ੳ) ਏਕੋ ਵੇਖਾ ਅਵਰੁ ਨ ਬੀਆ॥ ਗੁਰ ਪਰਸਾਦੀ ਅੰਮ੍ਰਿਤੁ ਪੀਆ॥
ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ॥੩॥

*(ਮਾਝ ਮ:੩, ੧੧੩-੧੭)*

(ਅ) ਸਤਿਗੁਰੁ ਸੇਵਿਐ ਵਡੀ ਵਡਿਆਈ॥ ਹਰਿ ਜੀ ਅਚਿੰਤੁ ਵਸੈ ਮਨਿ ਆਈ॥
ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ॥੧॥

*(ਮਾਝ ਮ:੩, ੧੧੪-੧੭)*

(ੲ) ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ॥
ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ॥

*(ਗਉੜੀ ਮ:੫, ਛੰਤ, ੨੪੭-੧੬)*

(ਸ) ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪਵਹੁ ਭਾਈ॥ ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ॥

*(ਗਉੜੀ ਵਾਰ ਮ:੫, ੩੧੮-੧੬)*

(ਹ) ਕਹਿ ਕਬੀਰ ਭਜੁ ਸਾਰਿੰਗਪਾਨੀ॥ ਰਾਮ ਉਦਕਿ ਮੇਰੀ ਤਿਖਾ ਬੁਝਾਨੀ॥੪॥

*(ਗਉੜੀ ਕਬੀਰ, ੩੨੩-੧੬)*

(ਕ) ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥੩॥

*(ਵਡਹੰਸੁ ਮ:੧, ੫੫੭-੬)*

(ਖ) ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ॥

*(ਵਡਹੰਸੁ ਮ:੩, ੫੮੪-੮)*

(ਗ) ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ॥੧॥

*(ਜੈਤਸਰੀ ਮ:੫, ਛੰਤ, ੭੦੩-੧੫)*

(ਘ) ਤਿਖਾ ਭੂਖ ਬਹੁ ਤਪਤਿ ਵਿਆਪਿਆ॥ ਸੀਤਲ ਭਏ ਹਰਿ ਹਰਿ ਜਸੁ ਜਾਪਿਆ॥੨॥
ਕੋਟਿ ਜਤਨ ਸੰਤੋਖੁ ਨ ਪਾਇਆ॥ ਮਨੁ ਤ੍ਰਿਪਤਾਨਾ ਹਰਿ ਗੁਣ ਗਾਇਆ॥੩॥

*(ਬਿਲਾਵਲੁ ਮ:੫, ੮੦੪-੯)*

(ਙ) ਮੋਹਨ ਰੂਪੁ ਦਿਖਾਵੈ॥ ਅਬ ਮੋਹਿ ਨੀਦ ਸੁਹਾਵੈ॥ ਸਭ ਮੇਰੀ ਤਿਖਾ ਬੁਝਾਨੀ॥
ਅਬ ਮੈ ਸਹਜਿ ਸਮਾਨੀ॥ ਮੀਠੀ ਪਿਰਹਿ ਕਹਾਨੀ॥ ਮੋਹਨੁ ਲਾਲਨੁ ਪਾਇਓ ਰੀ॥ ਰਹਾਉ ਦੂਜਾ॥੧॥

(ਬਿਲਾਵਲੁ ਮ:੫, ਪੜਤਾਲ, ੮੩੦-੭)

(ਚ) ਜਲੁ ਪੀਵਤ ਜਿਉ ਤਿਖਾ ਮਿਟੰਤ॥ ਧਨ ਬਿਗਸੈ ਗ੍ਰਿਹਿ ਆਵਤ ਕੰਤ॥
ਲੋਭੀ ਕਾ ਧਨੁ ਪ੍ਰਾਣ ਅਧਾਰੁ॥ ਤਿਉ ਹਰਿ ਜਨ ਹਰਿ ਹਰਿ ਨਾਮ ਪਿਆਰੁ॥੨॥

(ਰਾਮਕਲੀ ਮ:੫, ੯੧੪-੧੩)

(ਛ) ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ॥
ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ॥
ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ॥
ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ॥੩੦॥

(ਰਾਮਕਲੀ ਮ:੧, ਓਅੰਕਾਰੁ, ੯੩੩-੧੫)

(ਜ) ਪਿਰ ਸੇਤੀ ਧਨ ਪ੍ਰੇਮੁ ਰਚਾਏ॥ ਗੁਰ ਕੈ ਸਬਦਿ ਤਥਾ ਚਿਤੁ ਲਾਏ॥
ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ॥੨॥

(ਮਾਰੂ ਮ:੧, ੯੯੩-੪)

(ਝ) ਮਾਇਆ ਮੋਹੁ ਸਬਦਿ ਜਲਾਇਆ॥ ਸਚੁ ਮਨਿ ਵਸਿਆ ਜਾ ਤੁਧੁ ਭਾਇਆ॥
ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ॥੫॥

(ਮਾਰੂ ਮ:੩, ੧੦੫੦-੧੦)

(ਞ) ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ॥
ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ॥
ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ॥

(ਮਾਰੂ ਵਾਰ ਮ:੫, ੧੧੦੦-੧)

(ਟ) ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ॥
ਕਹੁ ਨਾਨਕ ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ॥੨॥

(ਸਾਰੰਗ ਮ:੫, ੧੨੧੨-੮)

(ਠ) ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ॥
ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ॥
ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ॥
ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ॥੨॥

(ਮਲਾਰ ਵਾਰ ਮ:੩, ੧੨੮੪-੧੫)

(ਡ) ਬਾਬੀਹਾ ਇਵ ਤੇਰੀ ਤਿੱਖਾ ਨ ਉਤਰੈ ਜੇ ਸਉ ਕਰਹਿ ਪੁਕਾਰ॥
ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ॥

ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ॥੨॥

*(ਮਲਾਰ ਵਾਰ ਮ:੩, ੧੨੮੫-੫)*

(ਢ) ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ॥
ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ॥੪॥

*(ਮਾਲੀ ਗਉੜਾ ਮ:੫, ੯੮੬-੫)*

(ਣ) ਮਨਮੁਖ ਮਾਇਆ ਮੋਹਿ ਵਿਆਪੇ ਇਹੁ ਮਨੁ ਤ੍ਰਿਸਨਾ ਜਲਤ ਤਿਖਈਆ॥
ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਸਬਦਿ ਬੁਝਈਆ॥੪॥

*(ਬਿਲਾਵਲੁ ਮ:੪, ੮੩੪-੧੮)*

(ਤ) ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥
ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ॥
ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਸਦ ਬਲਿਹਾਰੈ ਜਾਉ॥

*(ਮਾਰੂ ਵਾਰ ਮ:੫, ੯੫੮-੬)*

(ਥ) ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ॥
ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ॥੩॥

*(ਮਾਰੂ ਮ:੪, ੯੯੬-੧੫)*

(ਦ) ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ॥ ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ॥

*(ਮਾਰੂ ਵਾਰ ਮ:੩, ੧੦੯੩-੬)*

(ਧ) ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ॥
ਭੂਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ॥੩॥

*(ਮਾਰੂ ਵਾਰ ਮ:੫,੧੧੦੨-੧੨)*

(ਨ) ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ॥
ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ॥੨॥

*(ਸਾਰਗ ਵਾਰ ਮ:੧, ੧੨੪੦-੮)*

(ਪ) ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ॥
ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ॥

*(ਸਾਰਗ ਵਾਰ ਮ:੪, ੧੨੪੦-੧)*

(ਫ) ਬਾਬੀਹਾ ਨਾ ਬਿਲਲਾਇ ਨ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ॥
ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ॥੧॥
ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ॥
ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥
ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥

ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ॥੨॥

*(ਮਲਾਰ ਵਾਰ ਮ:੩, ੧੨੮੨-੫)*

(ਬ) ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ॥
ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ।
ਅੰਮ੍ਰਿਤ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ॥
ਨਾਨਕ ਗੁਰਮੁਖਿ ਜਿਨ ਪੀਆ ਤਿਨ ਬਹੁੜਿ ਨ ਲਾਗੀ ਆਇ॥੧॥
ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥
ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ॥
ਵੁਠੈ ਜੀਆ ਜੁਗਤਿ ਹੋਈ ਧਰਣੀ ਨੋ ਸੀਗਾਰੁ ਹੋਇ॥
ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ॥੨॥

*(ਮਲਾਰ ਵਾਰ ਮ:੩, ੧੨੮੩-੨)*

(ਭ) ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ॥
ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ॥
ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ॥
ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ॥੧॥

*(ਮਲਾਰ ਵਾਰ ਮ:੩, ੧੨੮੩-੧੦)*

(ਮ) ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ॥
ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ॥੧॥ ਰਹਾਉ॥

*(ਕਾਨੜਾ ਮ:੫, ੧੩੦੫-੧੦)*

(ਯ) ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ॥ ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ॥
ਸਬਦੁ ਚੀਨਿ ਤਿਖ ਉਤਰੈ ਮੰਨਿ ਲੈ ਰਜਾਇ॥ ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ॥
ਜਲ ਹੀ ਤੇ ਸਭ ਉਪਜੈ ਬਿਨੁ ਜਲ ਪਿਆਸ ਨ ਜਾਇ॥
ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ॥੫੫॥

*(ਸਲੋਕ ਮ:੩, ੧੪੧੯-੧੮)*

(ਰ) ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ॥
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ॥

*(ਸਲੋਕ ਮ:੪, ੧੪੨੧-੧੦)*

(ਲ) ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ॥ ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ॥੧॥ ਰਹਾਉ॥

*(ਸਿਰੀ ਮ:੩, ੨੬-੬)*

(ਵ) ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ॥

*(ਸਿਰੀ ਮ:੩, ੩੫-੮)*

(ਤ) ਅਨਿਕ ਮਾਇਆ ਰੰਗ ਤਿਖ ਨ ਬੁਝਾਵੈ॥ ਹਰਿ ਕਾ ਨਾਮੁ ਜਪਤ ਆਘਾਵੈ॥

*(ਗਉੜੀ ਸੁਖਮਨੀ ਮ:੫, ੨੬੪-੬)*

## ਤਿੱਖੀ ਵਸਤੂ (੧੨੭੯)

ਐਸੀ ਚੀਜ਼ ਜਿਸ ਦੀ ਧਾਰ ਅਤਿਅੰਤ ਤੇਜ਼ ਹੋਵੇ, ਜਿਸ ਉਪਰ ਤੁਰਿਆ ਨਾ ਜਾਵੇ, ਐਸਾ ਮਾਰਗ ਜਿਸ ਉਪਰ ਚਲਣਾ ਅਤਿ ਕਠਨ ਹੋਵੇ।

(ੳ) ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥
ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮਾਰਿ ਸਵੇਰਾ॥੪॥

*(ਸੂਹੀ ਫਰੀਦ ੭੯੪-੧੫)*

(ਅ) ਭਗਤਾ ਕੀ ਚਾਲ ਨਿਰਾਲੀ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲੰਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥੧੪॥

*(ਰਾਮਕਲੀ ਮ:੩, ਅਨੰਦੁ, ੯੧੮-੧੮)*

(ੲ) ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੇ ਤਿਲ ਜਿਉ ਪੀੜੀ॥
ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੨੮-੭)*

## ਤਿੰਨ ਤਾਪ (੧੨੮੦)

ਤਿੰਨ ਪ੍ਰਕਾਰ ਦੇ ਬੁਖਾਰ। ਵਿਦਵਾਨਾਂ ਨੇ ਤਿੰਨ ਪ੍ਰਕਾਰ ਦੇ ਦੂਖ ਮੰਨੇ ਹਨ:

੧-ਆਧਿਆਤਮਿਕ:- ਦੇਹੀ ਦੇ ਰੋਗ ਅਤੇ ਕ੍ਰੋਧਾਦਿ ਦੇ ਵਿਕਾਰ, ਹਉਮੈ, ਦੁਬਿਧਾ, ਕਾਮ ਚੇਸ਼ਟਾ।

੨-ਆਧਿਭੌਤਿਕ:- ਜੋ ਦੁਖ ਜੀਵਾਂ ਤੋਂ ਪ੍ਰਾਪਤ ਹੋਣ, ਜਿਵੇਂ ਇਨਸਾਨਾਂ ਦੀ ਆਪਸੀ ਵਿਰੋਧਤਾ, ਸਰਪ, ਜੰਗਲੀ ਜਾਨਵਰ ਆਦਿ ਤੋਂ, ਮੱਛਰ ਤੇ ਸ਼ੇਰ ਆਦਿ।

੩-ਅਧਿਦੈਵਿਕ:-ਜੋ ਕੁਦਰਤ ਤੋਂ ਪ੍ਰਾਪਤ ਹੋਣ, ਜੈਸੇ ਧੁਪ, ਪਾਲਾ, ਹਨ੍ਹੇਰੀ, ਬਹੁਤੀ ਤਪਾਇਮਾਨਤਾ, ਬਿਆਧਿ,ਉਪਾਧਿ ਆਦਿ।

i) ਆਧਿ : ਮਾਨਸਿਕ ਤਾਪ।

ii) ਬਿਆਧਿ: ਸਰੀਰਕ ਤਾਪ।

iii) ਉਪਾਧਿ: ਕਿਸੇ ਬਿਪਤਾ ਦਾ ਲਗਣਾ। ਆਮ ਜੀਵਾਂ ਪ੍ਰਤੀ ਦੋ ਤਰ੍ਹਾਂ ਦੇ ਰੋਗ ਹੀ ਲਗਦੇ ਹਨ: ਮਾਨਸਿਕ ਅਤੇ ਸਰੀਰਕ।

ਸਰੀਰਕ ਰੋਗ ਦਵਾ ਦਾਰੂ ਕੀਤਿਆਂ ਦੂਰ ਹੋ ਜਾਂਦੇ ਹਨ ਪਰੰਤੂ ਮਾਨਿਸਕ ਰੋਗ ਗੰਭੀਰ ਰੂਪ ਧਾਰਨ ਕਰ ਜਾਂਦੇ ਹਨ। ਇਨ੍ਹਾਂ ਦਾ ਅਉਖਧ ਕੇਵਲ ਮਨ ਦਾ ਟਿਕਾਉ ਹੀ ਹੈ। ਮਨ ਦੇ ਟਿਕਾਉ ਵਾਸਤੇ ਕੋਈ ਠੋਸ ਅਉਖਧ ਚਾਹੀਦਾ ਹੈ। ਸਭ ਤੋਂ ਸ੍ਰੇਸ਼ਟ ਦਵਾਈ ਕੇਵਲ ਵਾਹਿਗੁਰੂ ਦਾ ਨਾਮ ਹੈ। ਨਾਮ ਸਿਮਰਨ ਹੀ ਸਾਰੇ ਤਾਪਾਂ ਦੀ ਉਚਿਤ ਦਵਾਈ ਹੈ ਜਿਵੇਂ:-"ਸਰਬ ਰੋਗ ਕਾ ਅਉਖਦੁ ਨਾਮੁ॥ (ਗਉੜੀ ਸੁਖਮਨੀ ਮ:੫, ੨੭੪-੧੮)

ਆਧਿ, ਬਿਆਧਿ, ਉਪਾਧਿ, ਦੇ ਅਰਥ, ਵਿਕਾਰ, ਦੁਖ, ਕਲੇਸ਼, ਸੰਕਟ, ਭਰਮ, ਬਿਪਤਾ, ਰੋਗ, ਉਪੱਦਰਵ ਹਨ। ਹੋਰ ਜਾਣਕਾਰੀ ਵਾਸਤੇ ਦੇਖੋਂ, "ਤਾਪ"।

(ੳ) ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ॥
ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ॥
ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ॥
ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ॥੩॥

*(ਗਉੜੀ ਥਿਤੀ ਮ:੫, ੨੯੭-੫)*

(ਅ) ਹਰਿ ਕੇ ਚਰਨ ਕਮਲ ਮਨਿ ਧਿਆਉ॥
ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ॥੧॥ਰਹਾਉ॥
ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥੧॥
ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ॥
ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ॥੨॥

*(ਟੋਡੀ ਮ:੫, ੭੧੪-੧੧)*

(ੲ) ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ॥ ਪੂਰਬ ਕਰਮਿ ਲਿਖਤ ਧੁਰਿ ਪਾਈ॥੨॥
ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ॥ ਜਾਲਿ ਨ ਸਾਕਹਿ ਤੀਨੇ ਤਾਪ॥੩॥

*(ਸੂਹੀ ਮ:੫, ੭੪੩-੧੧)*

(ਸ) ਹੇਤ ਰੋਗ ਕਾ ਸਗਲ ਸੰਸਾਰਾ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ॥੨॥

*(ਭੈਰਉ ਮ:੫, ੧੧੪੦-੧੯)*

(ਹ) ਤਨ ਮਹਿ ਹੋਤੀ ਕੋਟਿ ਉਪਾਧਿ॥ ਉਲਟਿ ਭਈ ਸੁਖ ਸਹਜਿ ਸਮਾਧਿ॥
ਆਪੁ ਪਛਾਨੈ ਆਪੈ ਆਪ॥ ਰੋਗੁ ਨ ਬਿਆਪੈ ਤੀਨੌ ਤਾਪ॥੨॥

*(ਗਉੜੀ ਕਬੀਰ, ੩੨੭-੧)*

(ਕ) ਸਾਧਸੰਗਿ ਉਧਾਰਿ ਇਹੁ ਮਨੁ ਆਠ ਪਹਰ ਆਰਾਧਿ॥
ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ॥੨॥

*(ਗੂਜਰੀ ਮ:੫, ੫੦੧-੧੬)*

(ਖ) ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ॥
ਜਹ ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ ਆਂਧੇ॥੧॥
ਮਨ ਬੈਰਾਗੀ ਕਿਉ ਨ ਅਰਾਧੇ॥
ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ॥੧॥ਰਹਾਉ॥
ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ॥
ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ॥੨॥
ਕਾਮਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ॥
ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੈ॥੩॥

ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਤਉ ਗੁਰ ਮਿਲਿ ਸਭ ਸੁਖ ਲਾਧੇ॥
ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ ਸਗਲ ਉਪਾਧੇ॥੪॥

*(ਆਸਾ ਮ:੫, ੪੦੨-੧੭)*

(ਗ) ਬਿਰਾਜਿਤ ਰਾਮ ਕੋ ਪਰਤਾਪ॥ ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ॥੧॥

*(ਸਾਰਗ ਮ:੫, ੧੨੨੩-੧੪)*

(ਘ) ਤਪਤਿ ਮਾਹਿ ਠਾਢਿ ਵਰਤਾਈ॥
ਅਨਦੁ ਭਇਆ ਦੁਖ ਨਾਠੇ ਭਾਈ॥ ਜਨਮ ਮਰਨ ਕੇ ਮਿਟੇ ਅੰਦੇਸੇ॥
ਸਾਧੂ ਕੇ ਪੂਰਨ ਉਪਦੇਸੇ॥ ਭਉ ਚੂਕਾ ਨਿਰਭਉ ਹੋਇ ਬਸੇ॥ ਸਗਲ ਬਿਆਧਿ ਮਨ ਤੇ ਖੈ ਨਸੇ॥

*(ਗਉੜੀ ਸੁਖਮਨੀ ਮ:੫, ੨੮੭-੧੪)*

(ਙ) ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥
ਚਰਨ ਬਧਿਕ ਜਨ ਤੇਊ ਮੁਕਤਿ ਭਏ॥ ਹਉ ਬਲਿ ਬਲਿ ਜਿਨ ਰਾਮ ਕਹੇ॥੧॥

*(ਗਉੜੀ ਨਾਮਦੇਉ, ੩੪੫-੪)*

(ਚ) ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ॥
ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ॥੧॥

*(ਗਜੂਰੀ ਮ:੪, ੫੦੦-੧੭)*

(ਛ) ਪ੍ਰਭ ਕੀ ਓਟ ਗਹੀ ਤਉ ਛੂਟੋ॥
ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ ਬਿਖੈ ਬਿਆਧਿ ਤਬ ਹੂਟੋ॥੧॥ਰਹਾਉ॥

*(ਧਨਾਸਰੀ ਮ:੫, ੬੭੩-੧੩)*

(ਜ) ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥੧॥ਰਹਾਉ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥੨॥

*(ਬਿਲਾਵਲੁ ਮ:੫, ੮੧੯-੧੬)*

(ਝ) ਗੋਬਿਦੁ ਸਿਮਰਿ ਹੋਆ ਕਲਿਆਣੁ॥
ਮਿਟੀ ਉਪਾਧਿ ਭਇਆ ਸੁਖੁ ਸਾਚਾ ਅੰਤਰਜਾਮੀ ਸਿਮਰਿਆ ਜਾਣੁ॥੧॥ਰਹਾਉ॥

*(ਬਿਲਾਵਲੁ ਮ:੫, ੮੨੬-੧੪)*

(ਞ) ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ॥ ਬਿਖੈ ਬਿਆਧਿ ਕੇ ਗਾਵ ਮਹਿ ਬਾਸੁ॥
ਕਰਣਹਾਰ ਮੇਰੇ ਪ੍ਰਭ ਏਕ॥ ਨਾਮ ਤੇਰੇ ਕੀ ਮਨ ਮਹਿ ਟੇਕ॥੨॥

*(ਰਾਮਕਲੀ ਮ:੫, ੮੯੪-੧੭)*

(ਟ) ਪੰਚ ਦੋਖ ਛਿਦ੍ਰ ਇਆ ਤਨ ਮਹਿ ਬਿਖੈ ਬਿਆਧਿ ਕੀ ਕਰਣੀ॥

ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ ਜਰਣੀ॥੧॥

*(ਸਾਰਗ ਮ:੫, ੧੨੧੯-੯)*

(ਠ) ਤਨ ਮਹਿ ਹੋਤੀ ਕੋਟਿ ਉਪਾਧਿ॥ ਉਲਟਿ ਭਈ ਸੁਖ ਸਹਜਿ ਸਮਾਧਿ॥
ਆਪੁ ਪਛਾਨੈ ਆਪੈ ਆਪ॥ ਰੋਗੁ ਨ ਬਿਆਪੈ ਤੀਨੌ ਤਾਪ॥੨॥

*(ਗਉੜੀ ਕਬੀਰ, ੩੨੭-੧)*

(ਡ) ਰੇ ਚਿਤ ਚਰਣ ਕਮਲ ਆਰਾਧਿ॥ ਸਰਬ ਸੂਖ ਕਲਿਆਣ ਪਾਵਹਿ ਮਿਟੈ ਸਗਲ ਉਪਾਧਿ॥੧॥

*(ਗੂਜਰੀ ਮ:੫, ੫੦੧-੯)*

## ਤਿਨ੍ਹਾ ਪਿਛੈ ਹੋਰੁ ਖਾਇ ਘਨੇਰੀ (੧੨੮੧)

ਓਨ੍ਹਾਂ ਸੰਤ ਜਨਾਂ ਦੀ ਬਰਕਤ ਹੋਰ ਘਣੀ ਦੁਨੀਆਂ ਵਾਹਿਗੁਰੂ ਦੀਆਂ ਦਾਤਾਂ ਨੂੰ ਮਾਣਦੀ, ਖਾਂਦੀ ਅਤੇ ਵਰਤਦੀ ਹੈ। ਅਤੇ ਐਸੇ ਸੰਤ ਜਨਾਂ ਦੀ ਬਰਕਤ ਦੁਆਰਾ ਬੰਧਨਾਂ ਚੋਂ ਛੁਟਕਾਰਾ ਪਾਉਂਦੀ ਹੈ। ਓਨ੍ਹਾਂ ਦੀ ਸੰਗਤ ਕਰਨੇ ਕਰਕੇ ਘਨੇਰੀ ਦੁਨੀਆਂ ਤਰ ਜਾਂਦੀ ਹੈ।

(ੳ) ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ॥
ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ॥
ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ॥੨॥

*(ਸਿਰੀ ਮ:੫, ੫੨-੫)*

(ਅ) ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ॥
ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ॥
ਜਿਨ ਭੇਟੈ ਪੂਰਾ ਸਤਿਗੁਰੂ ਸੇ ਲਾਗੇ ਸਾਚੈ ਨਾਇ॥
ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ॥੨॥

*(ਸੋਰਠਿ ਮ:੫, ੬੪੦-੧੮)*

(ੲ) ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ॥
ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ॥੪॥

*(ਸਿਰੀ ਮ:੩, ੨੬-੧੮)*

(ਸ) ਸਤਿਗੁਰ ਸੇਵਾ ਸਫਲ ਹੈ ਬਣੀ॥
ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ॥
ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ॥੧॥

*(ਗਉੜੀ ਗੁਆਰੇਰੀ ਮ:੪, ੧੬੫-੧)*

(ਹ) ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ॥ ਤਿਸੁ ਲਗਿ ਮੁਕਤੁ ਭਏ ਘਣੇਰੇ॥
ਨਾਮੁ ਨਿਧਾਨਾ ਗੁਰਮੁਖਿ ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ॥੪॥

*(ਮਾਝ ਮ:੫, ੧੦੧-੪)*

(ਕ) ਪੰਡਤਿ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ॥
ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ॥
ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ॥

ਪੜਿ ਥਕੇ ਸੰਤੋਖੁ ਨ ਅਇਓ ਅਨਦਿਨੁ ਜਲਤ ਵਿਹਾਇ॥
ਕੂਕ ਪੂਕਾਰ ਨ ਚੁਕਾਈ ਨਾ ਸੰਸਾ ਵਿਚਹੁ ਜਾਇ॥
ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ॥੨॥

*(ਸੋਰਠਿ ਵਾਰ ਮ:੩, ੬੪੨-੪)*

(ਖ) ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ॥
ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ॥
ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ॥
ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ॥੩॥

*(ਆਸਾ ਮ:੪, ਛੰਤ, ੪੫੦-੧੯)*

(ਗ) ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ॥
ਤਿਨ੍ਹਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ॥
ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ॥੧॥
... ... ...
ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ॥
ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ॥
ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ॥੨॥

*(ਸੋਰਠਿ ਮ:੧, ੬੩੬-੩)*

(ਘ) ਜਿਨਿ ਜਪਿਆ ਤਿਸ ਕਉ ਬਲਿਹਾਰ॥ ਤਿਸ ਕੈ ਸੰਗਿ ਤਰੈ ਸੰਸਾਰ॥
ਕਹੁ ਨਾਨਕ ਪ੍ਰਭ ਲੋਚਾ ਪੂਰਿ॥ ਸੰਤ ਜਨਾ ਕੀ ਬਾਛਉ ਧੂਰਿ॥੪॥

*(ਤਿਲੰਗ ਮ:੫, ੭੨੪-੩)*

(ਙ) ਗੁਰਮਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਣਾ॥
ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ॥੧॥

*(ਰਾਮਕਲੀ ਵਾਰ ਮ:੩, ੯੫੩-੧੧)*

(ਚ) ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ॥
ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ॥
ਜਿਸ ਨੋ ਲਗਾ ਰੰਗੁ ਸੇ ਰੰਗਿ ਰਤਿਆ॥
ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ॥
ਓਨਾ ਪਿਛੈ ਜਗੁ ਭੁੰਚੈ ਭੋਗਈ॥ ਓਨਾ ਪਿਆਰਾ ਰਬੁ ਓਨਾਹਾ ਜੋਗਈ॥
ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ॥
ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ॥੪॥

*(ਰਾਮਕਲੀ ਵਾਰ ਮ:੫, ੯੫੮-੧੨)*

(ਛ) ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ॥

(ਮਾਰੂ ਵਾਰ, ਮ:੫, ੧੧੦੦-੧)

(ਜ) ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ॥
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ॥
ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ॥੪॥

(ਤੁਖਾਰੀ ਮ:੪, ਛੰਤ, ੧੧੧੬-੧੩)

(ਝ) ਸੋ ਵਡਭਾਗੀ ਜਿਸੁ ਨਾਮਿ ਪਿਆਰੁ॥ ਤਿਸ ਕੈ ਸੰਗਿ ਤਰੈ ਸੰਸਾਰੁ॥੧॥ਰਹਾਉ॥

(ਭੈਰਉ ਮ:੫, ੧੧੫੦-੧)

(ਞ) ਸਭਿ ਰਸ ਤਿਨ ਕੈ ਰਿਦੈ ਹਹਿ ਜਿਨ ਹਰਿ ਵਸਿਆ ਮਨ ਮਾਹਿ॥
ਹਰਿ ਦਰਗਹਿ ਤੇ ਮੁਖ ਉਜਲੇ ਤਿਨ ਕਉ ਸਭਿ ਦੇਖਣ ਜਾਹਿ॥
ਜਿਨ ਨਿਰਭਉ ਨਾਮੁ ਧਿਆਇਆ ਤਿਨ ਕਉ ਭਉ ਕੋਈ ਨਾਹਿ॥
ਹਰਿ ਉਤਮੁ ਤਿਨੀ ਸਰੇਵਿਆ ਜਿਨ ਕਉ ਧੁਰਿ ਲਿਖਿਆ ਆਹਿ॥
ਤੇ ਹਰਿ ਦਰਗਹਿ ਪੈਨਾਈਅਹਿ ਜਿਨ ਹਰਿ ਵੁਠਾ ਮਨ ਮਾਹਿ॥
ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ ਜਗਤੁ ਛਡਾਹਿ॥
ਜਨ ਨਾਨਕ ਕਉ ਹਰਿ ਮੇਲਿ ਜਨ ਤਿਨ ਵੇਖਿ ਹਮ ਜੀਵਾਹਿ॥੧॥

(ਗਉੜੀ ਵਾਰ ਮ:੪, ੩੧੦-੧)

(ਟ) ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ॥
ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ॥੨॥

(ਗਉੜੀ ਵਾਰ, ਮ:੪, ੩੧੦-੨)

## ਤਿਨ੍ਹਾਂ ਮਿਲਿਆਂ (੧੨੮੨)

ਭਾਵ ਸੰਤ ਜਨਾਂ ਦੀ ਸੰਗਤ ਕੀਤਿਆਂ। ਹੋਰ ਜਾਣਕਾਰੀ ਵਾਸਤੇ ਦੇਖੋ, "ਜਿਨਾ ਮਿਲਿਆਂ ਦੁਰਮਤਿ ਵੰਞੈ', "ਤਿੰਨਾ ਪਿਛੇ", "ਬਰਕਤ"।

(ੳ) ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ॥
ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ॥
ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ॥
ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ॥੨॥

(ਵਡਹੰਸ ਵਾਰ ਮ:੩, ੫੮੨-੧੨)

(ਅ) ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ॥

ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ॥
ਤਿਨ ਮਿਲਿਆ ਮਲੁ ਸਭ ਜਾਏ ਸਚੇ ਸਰਿ ਨਾਏ ਸਚੈ ਸਹਜਿ ਸੁਭਾਏ॥

*(ਵਡਹੰਸੁ ਮ:੩, ੫੮੫-੭)*

(ੲ) ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ॥
ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ॥੧॥

*(ਮਾਰੂ ਮ:੩, ੯੯੪-੧੦)*

(ਸ) ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ॥ ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ॥
ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ॥੪॥

*(ਮਾਝ ਮ:੫, ੧੦੦-੧੧)*

(ਹ) ਜਿਨ ਕੈ ਮਨਿ ਵਸਿਆ ਸਚੁ ਸੋਈ॥ ਤਿਨ ਕੀ ਸੰਗਤਿ ਗੁਰਮੁਖਿ ਹੋਈ॥
ਨਾਨਕ ਸਾਚਿ ਨਾਮਿ ਮਲੁ ਖੋਈ॥੯॥

*(ਗਉੜੀ ਮ:੧, ੨੨੮-੨)*

(ਕ) ਕਿਆ ਸਵਣਾ ਕਿਆ ਜਾਗਣਾ ਗੁਰਮਖਿ ਤੇ ਪਰਵਾਣੁ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ॥
ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ॥
ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ॥
ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ॥
ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ॥੧॥

*(ਗਉੜੀ ਵਾਰ ਮ:੪, ੩੧੨-੧੯)*

(ਖ) ਕਰਮ ਧਰਮ ਸਚੁ ਸਾਚਾ ਨਾਉ॥ ਤਾ ਕੈ ਸਦ ਬਲਿਹਾਰੈ ਜਾਉ॥
ਜੋ ਹਰਿ ਰਾਤੇ ਸੇ ਜਨ ਪਰਵਾਣੁ॥ ਤਿਨ ਕੀ ਸੰਗਤਿ ਪਰਮ ਨਿਧਾਨੁ॥੨॥

*(ਆਸਾ ਮ:੧, ੩੫੩-੧)*

(ਗ) ਹਉ ਮਾਗਉ ਤੁਝੈ ਦਇਆਲੁ ਕਰਿ ਦਾਸਾ ਗੋਲਿਆ॥ ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ॥ ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥
ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥ ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥ ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ॥੩॥

*(ਗੂਜਰੀ ਵਾਰ ਮ:੫, ੫੧੮-੧੩)*

(ਘ) ਦਇਆ ਮਇਆ ਕਿਰਪਾ ਠਾਕੁਰ ਕੀ ਸੇਈ ਸੰਤ ਸੁਭਾਈ॥
ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ॥੨॥

*(ਜੈਤਸਰੀ ਮ:੫, ੭੦੧-੧੧)*

(ਙ) ਤਿਨ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ ਰੰਗਿ ਰਾਤੇ ਨਦਰਿ ਨੀਸਾਣੇ ਰਾਮ॥

ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ ਮਿਲਿ ਸਾਧੂ ਸੰਗਿ ਅਘਾਣੇ ਰਾਮ॥੨॥

(ਬਿਹਾਗੜਾ ਮ:੪, ਛੰਤ, ੫੪੧-੧੦)

(ਚ) ਆਪੇ ਨੇੜੈ ਨਾਹੀ ਦੂਰੇ॥ ਬੂਝਹਿ ਗੁਰਮੁਖਿ ਸੇ ਜਨ ਪੂਰੇ॥
ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ॥੨॥

(ਮਾਰੂ ਮ:੧, ਸੋਲਹੇ, ੧੦੨੫-੧੪)

(ਛ) ਵਡਭਾਗੀ ਹਰਿ ਨਾਮੁ ਧਿਆਵਹਿ ਹਰਿ ਕੇ ਭਗਤ ਹਰੇ॥
ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ ਮੈ ਮੂੜ ਮੁਗਧ ਨਿਸਤਰੇ॥੩॥

(ਨਟ ਮ:੪, ੯੭੫-੭)

(ਜ) ਤਿਨ ਕੀ ਧੂੜਿ ਮਾਂਗੈ ਮਨੁ ਮੇਰਾ॥ ਜਿਨ ਵਿਸਰਹਿ ਨਾਹੀ ਕਾਹੂ ਬੇਰਾ॥
ਤਿਨ ਕੈ ਸੰਗਿ ਪਰਮ ਪਦੁ ਪਾਈ ਸਦਾ ਸੰਗੀ ਹਰਿ ਨਾਲਕਾ॥੧੩॥

(ਮਾਰੂ ਮ:੫, ਸੋਲਹੇ, ੧੦੮੫-੧੦)

(ਝ) ਜਿਨ ਕਉ ਸਤਿਗੁਰੁ ਭੇਟਿਆ ਤਿਨਾ ਵਿਟਹੁ ਬਲਿ ਜਾਉ॥
ਤਿਨ ਕੀ ਸੰਗਤਿ ਮਿਲਿ ਰਹਾਂ ਸਚੇ ਸਚਿ ਸਮਾਉ॥੬॥

(ਪ੍ਰਭਾਤੀ ਮ:੩, ੧੩੪੭-੩)

(ਞ) ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ॥
ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ॥
ਨਾਨਕ ਭਾਗ ਵਡੇ ਤਿਨਾ ਗੁਰਮੁਖਾ ਜਿਨ ਅੰਤਰਿ ਨਾਮੁ ਪਰਗਾਸਿ॥੪॥

(ਸਿਰੀ ਮ:੫, ੪੨-੪)

(ਟ) ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ॥
ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ॥੪॥

(ਮਾਲੀ ਗਉੜੀ ਮ:੪, ੯੮੪-੧੫)

## ਤਿਮਰਤਾ (੧੨੮੩)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਜਿਸ ਦੀ ਸੰਗਿਆ ਅੰਧੇਰਾ ਹੈ। ਅਗਿਆਨਤਾ, ਬਿਬੇਕ ਦ੍ਰਿਸਟੀ ਦਾ ਅਭਾਵ, ਅੱਖੀਆਂ ਦਾ ਇਕ ਰੋਗ, ਜਿਸ ਤੋਂ ਧੁੰਧਲਾ ਦਿਖਾਈ ਦਿੰਦਾ ਹੈ, ਨੂੰ ਵੀ ਤਿਮਰਤਾ ਕਿਹਾ ਜਾਂਦਾ ਹੈ।

(ੳ) ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ ਤਿਮਰ ਅਗਿਆਨੁ ਅਧੇਰੁ ਚੁਕਾਇਆ॥
ਜਿਸ ਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ॥੧॥

(ਗੂਜਰੀ ਵਾਰ ਮ:੩, ੫੧੨-੧੬)

(ਅ) ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ॥
ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ॥
ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ॥
ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ॥

(ਵਡਹੰਸੁ ਮ:੪, ਛੰਤ, ੫੭੩-੧੨)

(ਞ) ਮਾਈ ਮੈ ਕਿਹਿ ਬਿਧਿ ਲਖਉ ਗੁਸਾਈ॥
ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ॥੧॥ਰਹਾਉ॥

*(ਸੋਰਠਿ ਮ:੯, ੬੩੨-੧੩)*

(ਸ) ਨਾਨਕ ਗੁਰਮੁਖਿ ਗਿਆਨੁ ਪ੍ਰਗਾਸਿਆ ਤਿਮਰ ਅਗਿਆਨੁ ਅੰਧੇਰੁ ਚੁਕਾਇਆ॥੨॥

*(ਬਿਲਾਵਲੁ ਵਾਰ ਮ:੩, ੮੫੨-੧)*

(ਹ) ਅਬ ਮੋਹਿ ਲਬਧਿਓ ਹੈ ਹਰਿ ਟੇਕਾ॥
ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ ਦੇਖਾ॥੧॥ਰਹਾਉ॥
ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ॥੧॥

*(ਸਾਰਗ ਮ:੫, ੧੨੦੯-੧੪)*

(ਕ) ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ ਤਿਮਰ ਅਗ੍ਯਾਨ ਜਾਹਿ ਦਰਸ ਦੁਆਰ॥
ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ ਤੇ ਨਰ ਭਵ ਉਤਾਰਿ ਕੀਏ ਨਿਰਭਾਰ॥

*(ਸਵਈਏ ਮ:੨ ਕੇ, ੧੩੯੧-੬)*

(ਖ) ਜਿਹੁ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ॥
ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ॥

*(ਸਵਈਏ ਮ:੪ ਕੇ, ੧੪੦੫-੧੫)*

## ਤਿਰਸਕਾਰ (੧੨੮੪)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ 'ਆਦਰ ਤੋਂ ਰਹਿਤ', 'ਅਪਮਾਨ'। 'ਸਤਕਾਰ ਤੋਂ ਰਹਿਤ', ਤਿਰਸਕਾਰ ਦਾ ਪ੍ਰਤਿਕੂਲ ਸ਼ਬਦ ਸਤਿਕਾਰ ਹੈ।

(ੳ) ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ॥
ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ॥
ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ॥੨੮॥

*(ਸਲੋਕ ਮ:੫, ੧੩੫੬-੮)*

## ਤਿਲਕ ਲਗਾਣਾ (੧੨੮੫)

ਚੰਦਨ ਕੇਸਰ ਆਦਿ ਦੀ ਭਸਮ ਦਾ ਟਿੱਕਾ ਜੋ ਹਿੰਦੂ ਮਤ ਦੇ ਅਨੁਯਾਈ ਮੱਥੇ ਅਥਵਾ ਸ਼ਰੀਰਕ ਅੰਗਾਂ ਉਪਰ ਲਗਾਉਂਦੇ ਹਨ। ਇਹ ਨਿਸ਼ਾਨ ਤਿਲਾਂ ਦੇ ਫੁਲ ਵਾਂਙੂ ਸੋਭਾ ਦਿੰਦਾ ਹੈ। ਹਿੰਦੂ ਮਤ ਦੇ ਅਨੇਕਾਂ ਹੀ ਭੇਦ ਹੋਣ ਕਰਕੇ ਤਿਲਕ ਲਗਾਉਣ ਵਿਚ ਭੀ ਭੇਦ ਹੈ :

੧-ਸ਼ੈਵ ਤ੍ਰਿਪੁੰਡ ਆੜਾ (ਭਾਵ ਟੇਢਾ ਤਿਲਕ)। ੨-ਵੈਸ਼ਨਵ ਖੜਾ ਤਿਲਕ (ਉਰਧਪੁੰਡ੍ਰ) ਪਦਮ ਪੁਰਾਣ ਵਿਚ ਲਿਖਿਆ ਹੈ, ਕਿ ਵੇਸ਼ਨਵ ਨੂੰ ਬਾਰ੍ਹਾਂ (੧੨) ਪਰਕਾਰ ਦੇ ਨਾਮ ਲੈ ਕੇ ਤਿਲਕ ਲਗਾਉਣੇ ਚਾਹੀਦੇ ਹਨ। ੧-ਕੇਸ਼ਵ ਨਾਮ ਲੈਕ ਮੱਥੇ ਉਪਰ, ੨-ਨਾਰਾਯਨ ਨਾਮ ਦੁਆਰਾ ਪੇਟ ਉਪਰ ੩-ਮਾਧਵ ਨਾਮ ਲੈ ਕੇ ਛਾਤੀ ਉਪਰ, ੪-ਗੋਬਿੰਦ ਨਾਮ ਲੈ ਕੇ ਕੰਠ ਉਪਰ, ੫-ਵਿਸ਼ਨੁ ਨਾਮ ਦੁਆਰਾ ਸੱਜੀ ਵੱਖੀ ਉਪਰ, ੬-ਮਧੂਸੂਦਨ ਨਾਮ ਲੈ ਕੇ ਸੱਜੀ ਬਾਂਹ ਉਤੇ। ੭-ਤ੍ਰਿਵਿਕ੍ਰਮ ਨਾਮ ਦੁਆਰਾ ਸੱਜੇ ਮੋਢੇ ਉਤੇ। ੮-ਵਾਮਨ ਨਾਮ ਲੈ ਕੇ ਖੱਬੀ ਕੁਖ ਦੇ ਉਪਰ। ੯-ਸ੍ਰੀਧਰ ਨਾਮ ਲੈ ਕੇ ਖੱਬੇ ਕੰਧੇ ਤੇ। ੧੦-ਹ੍ਰਿਸ਼ੀਕੇਸ ਨਾਮ ਦੁਆਰਾ ਪਿਠ ਤੇ। ੧੧-ਦਾਮੋਦਰ ਨਾਮ ਲੈ ਕੇ ਪਦਮ। ੧੨-ਨਾਭ ਅਤੇ ਕਮਰ ਉਪਰ। ਤਦੇ ਭਾਈ ਸਾਹਿਬ ਗੁਰਦਾਸ ਜੀ ਨੇ ਕਥਨ ਕੀਤਾ ਹੈ: ਬਾਰਹਿ ਤਿਲਕ ਮਿਟਾਇਕੈ ਗੁਰਮੁਖਿ ਤਿਲਕ ਨੀਸਾਣ ਚੜਾਇਆ॥

ਵਿਆਹ ਦੀ ਰਸਮ ਸਮੇਂ ਭੀ ਤਿਲਕ ਰਸਮ ਹਿੰਦੂ ਲੋਕ ਕਰਦੇ ਹਨ। ਰਾਜ ਸਿੰਘਾਸਨ ਬੈਠਣ ਸਮੇਂ ਭੀ ਤਿਲਕ ਦੀ ਰੀਤੀ ਕੀਤੀ ਜਾਂਦੀ ਹੈ।

(ੳ) ਧੋਤੀ ਖੋਲਿ ਵਿਛਾਏ ਹੇਠਿ॥ ਗਰਧਪ ਵਾਂਗੂ ਲਾਹੇ ਪੇਟਿ॥੧॥
ਬਿਨੁ ਕਰਤੂਤੀ ਮੁਕਤਿ ਨ ਪਾਈਐ॥ ਮੁਕਤਿ ਪਦਾਰਥੁ ਨਾਮੁ ਧਿਆਈਐ॥੧॥ਰਹਾਉ॥
ਪੂਜਾ ਤਿਲਕ ਕਰਤ ਇਸਨਾਨਾਂ॥ ਛੁਰੀ ਕਾਢਿ ਲੇਵੈ ਹਥਿ ਦਾਨਾ॥੨॥
ਬੇਦੁ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੈ ਪਰਾਣੀ॥੩॥
ਕਹੁ ਨਾਨਕ ਜਿਸੁ ਕਿਰਪਾ ਧਾਰੈ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ॥੪॥

*(ਗਉੜੀ ਮ:੫, ੨੦੧-੨)*

(ਅ) ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥੧॥
ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ॥੧॥ਰਹਾਉ॥

*(ਧਨਾਸਰੀ ਮ:੫, ੬੭੪-੫)*

(ੲ) ਬਰਤ ਨੇਮ ਤੀਰਥ ਸਹਿਤ ਗੰਗਾ॥ ਜਲੁ ਹੇਵਤ ਭੂਖ ਅਰੁ ਨੰਗਾ॥
ਪੂਜਾਚਾਰ ਕਰਤ ਮੇਲੰਗਾ॥ ਚਕ੍ਰ ਕਰਮ ਤਿਲਕ ਖਾਟੰਗਾ॥
ਦਰਸਨੁ ਭੇਟੇ ਬਿਨੁ ਸਤਸੰਗਾ॥੧॥ ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ॥
ਹਉ ਰੋਗੁ ਬਿਆਪੈ ਚੁਕੈ ਨ ਭੰਗਾ॥ ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥
ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥।੨॥

*(ਕਾਨੜਾ ਮ:੫, ੧੩੦੫-੫)*

(ਸ) ਪੜ੍ਹਿ ਪੁਸ੍ਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥
ਮੁਖਿ ਝੂਠੁ ਬਿਭੂਖਨ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥ ਗਲਿ ਮਾਲਾ ਤਿਲਕ ਲਿਲਾਟੰ॥
ਦੁਇ ਧੋਤੀ ਬਸਤ੍ਰ ਕਪਾਟੰ॥ ਜੋ ਜਾਨਸਿ ਬ੍ਰਹਮੰ ਕਰਮੰ॥
ਸਭ ਫੋਕਟ ਨਿਸਚੈ ਕਰਮੰ॥ ਕਹੁ ਨਾਨਕ ਨਿਸਚੋ ਧ੍ਯਿਾਵੈ॥
ਬਿਨੁ ਸਤਿਗੁਰ ਬਾਟ ਨ ਪਾਵੈ॥੧॥

*(ਸਲੋਕ ਮ:੧, ੧੩੫੩-੭)*

(ਹ) ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ॥
ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ॥੫੬॥

*(ਸਲੋਕ ਸਹਸ ਮ:੫, ੧੩੫੯-੫)*

(ਕ) ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ॥
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ॥੪॥

*(ਸੂਹੀ ਮ:੪, ੭੩੩-੧੧)*

(ਖ) ਧੋਤੀ ਊਜਲ ਤਿਲਕੁ ਗਲਿ ਮਾਲਾ॥ ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ॥

ਨਾਮੁ ਵਿਸਾਰਿ ਮਾਇਆ ਮਦੁ ਪੀਆ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ॥੪॥

*(ਬਿਲਾਵਲ ਮ:੧, ੮੩੨-੬)*

(ਗ) ਆਗੈ ਰਾਖਿਓ ਸਾਲ ਗਿਰਾਮੁ॥ ਮਨੁ ਕੀਨੋ ਦਹ ਦਿਸ ਬਿਸ੍ਰਾਮੁ॥
ਤਿਲਕੁ ਚਰਾਵੈ ਪਾਈ ਪਾਇ॥ ਲੋਕ ਪਚਾਰਾ ਅੰਧੁ ਕਮਾਇ॥੨॥

*(ਰਾਮਕਲੀ ਮ:੫, ੮੮੮-੧)*

(ਘ) ਕਿਨਹੀ ਘੂਘਰ ਨਿਰਤਿ ਕਰਾਈ॥ ਕਿਨਹੂ ਵਰਤ ਨੇਮ ਮਾਲਾ ਪਾਈ॥
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ॥ ਮੋਹਿ ਦੀਨ ਹਰਿ ਹਰਿ ਹਰਿ ਧਿਆਇਆ॥੫॥

*(ਰਾਮਕਲੀ ਮ:੫, ੯੧੩-੨)*

(ਙ) ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥

*(ਰਾਮਕਲੀ ਸਦ, ੯੨੩-੧੮)*

(ਚ) ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ॥ ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ॥
ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ॥ ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ॥
ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ॥ ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥
ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ॥
ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ॥੧੩॥

*(ਮਾਰੂ ਵਾਰ ਮ:੫, ੧੦੯੮-੧੯)*

(ਛ) ਰਾਜਾ ਰਾਮ ਜਪਤ ਕੋ ਕੋ ਨ ਤਰਿਓ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ॥੧॥ਰਹਾਉ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ॥੨॥

*(ਮਾਰੂ ਨਾਮ ਦੇਉ, ੧੧੦੫-੯)*

(ਜ) ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥੧॥

*(ਭੈਰਉ ਕਬੀਰ, ੧੧੫੮-੧੫)*

(ਝ) ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥

*(ਸਾਰੰਗ ਵਾਰ ਮ:੧, ੧੨੪੫-੧੦)*

(ਞ) ਮ੍ਰਿਗ ਆਸਣੁ ਤੁਲਸੀ ਮਾਲਾ॥ ਕਰ ਊਜਲ ਤਿਲਕੁ ਕਪਾਲਾ॥
ਰਿਦੈ ਕੂੜੁ ਕੰਠਿ ਰੁਦ੍ਰਾਖੰ॥ ਰੇ ਲੰਪਟ ਕ੍ਰਿਸਨੁ ਅਭਾਖੰ॥੪॥

*(ਪ੍ਰਭਾਤੀ ਬੇਣੀ, ੧੩੫੧-੧੭)*

(ਟ) ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ॥
ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ॥੫॥

*(ਸਵਈਏ ਮ:੨, ੧੩੯੧-੧੮)*

(ਠ) ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ ਤੀਰਥ ਇਸਨਾਨਾ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥੨॥

*(ਮਾਝ ਮ:੫, ੯੮-੩)*

(ਡ) ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ ਹੋਤੀ॥
ਧੋਤੀ ਡੰਡਉਤਿ ਪਰਸਾਦਨ ਭੋਗਾ॥ ਗਵਨੁ ਕਰੈਗੋ ਸਗਲੋ ਲੋਗਾ॥੪॥

*(ਗਉੜੀ ਮ:੫, ੨੩੨-੧੧)*

(ਢ) ਭੋਜਨੁ ਭਾਉ ਭਰਮੁ ਭਉ ਭਾਗੈ॥ ਪਾਹਰੂਅਰਾ ਛਬਿ ਚੋਰੁ ਨ ਲਾਗੈ॥
ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ॥੪॥
ਆਚਾਰੀ ਨਹੀ ਜੀਤਿਆ ਜਾਇ॥ ਪਾਠ ਪੜੈ ਨਹੀ ਕੀਮਤਿ ਪਾਇ॥
ਅਸਟ ਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥੫॥

*(ਆਸਾ ਮ:੧, ੩੫੫-੬)*

## ਤੀਸ ਬਤੀਸ ਦੰਦੂਾਵਲੀ (੧੨੮੬)

ਭਾਵ ਤੀਹ (੩੦) ਜਾਂ ਬਤੀਹ (੩੨) ਦੰਦਾਂ ਦੀ ਦੰਦੂਾਵਲੀ।

(ੳ) ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ॥
ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ॥
ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ॥੩॥

*(ਗਉੜੀ ਬੈਰਾਗਣਿ ਮ:੪, ੧੬੮-੬)*

## ਤੀਜਾ ਨੇਤਰ (੧੨੮੭)

ਦਿਬਦ੍ਰਿਸਟੀ ਉਹ ਅੱਖੀਆਂ ਜੋ ਅਪਣੇ ਅੰਤਰ ਆਤਮੇ ਵਾਹਿਗੁਰੂ ਨੂੰ ਵੇਖਦੀਆਂ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, ਦਿਬਦ੍ਰਿਸਟੀ"।

(ੳ) ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ।

*(ਮਲਾਰ ਵਾਰ ਮ:੧, ੧੨੮੯-੧੯)*

## ਤੀਨ ਆਵਰਤ (੧੨੮੮)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਪਾਣੀ ਦਾ ਚੱਕਰ ਜਾਂ ਘੁਮਣਘੇਰੀ ਹੈ। ਭਾਵ ਚਉਰਾਸੀਹ ਦਾ ਚੱਕਰ, ਆਵਾਗਵਨ, ਅਥਵਾ ਤਿੰਨਾਂ ਗੁਣਾਂ (ਰਜੋ, ਸਤੋ, ਤਮੋ) ਦੇ ਕਾਰਣ ਚਉਰਾਸੀਹ ਦਾ ਗੇੜ ਚਾਲੂ ਰਹਿਣਾ। ਇਹ ਰਜੋ ਸਤੋ ਤਮੋ ਹੀ ਤਿੰਨ ਔਰਤਾਂ ਕਰ ਕੇ ਦਰਸਾਈਆਂ ਹਨ।

(ੳ) ਪੰਚ ਸਿੰਘ ਰਾਖੇ ਪ੍ਰਭਿ ਮਾਰਿ॥ ਦਸ ਬਿਘਿਆੜੀ ਲਈ ਨਿਵਾਰਿ॥
ਤੀਨਿ ਆਵਰਤ ਕੀ ਚੂਕੀ ਘੇਰ॥ ਸਾਧਸੰਗਿ ਚੂਕੇ ਭੈ ਫੇਰ॥੧॥

*(ਰਾਮਕਲੀ ਮ:੫, ੮੯੯-੧)*

### ਤੀਨ ਜਾਗਾਤੀ (੧੨੮੯)

ਮਾਇਆ ਦੇ ਤਿੰਨ ਗੁਣ : ਰਜੋ, ਸਤੋ, ਤਮੋ।

(ੳ) ਨਾਇਕੁ ਏਕੁ ਬਨਜਾਰੇ ਪਾਚ॥ ਬਰਧ ਪਚੀਸਕ ਸੰਗੁ ਕਾਚ॥
ਨਉ ਬਹੀਆਂ ਦਸ ਗੋਨਿ ਆਹਿ॥ ਕਸਨਿ ਬਹਤਰਿ ਲਾਗੀ ਤਾਹਿ॥੧॥
ਮੋਹਿ ਐਸੇ ਬਨਜ ਸਿਉ ਨਹੀਨ ਕਾਜੁ॥ ਜਿਹ ਘਟੈ ਮੂਲੁ ਨਿਤ ਬਢੈ ਬਿਆਜੁ॥ਰਹਾਉ॥
ਸਾਤ ਸੂਤ ਮਿਲਿ ਬਨਜੁ ਕੀਨ॥ ਕਰਮ ਭਾਵਨੀ ਸੰਗ ਲੀਨ॥
ਤੀਨਿ ਜਗਾਤੀ ਕਰਤ ਰਾਰਿ॥ ਚਲੋ ਬਨਜਾਰਾ ਹਾਥ ਝਾਰਿ॥੨॥
ਪੂੰਜੀ ਹਿਰਾਨੀ ਬਨਜੁ ਟੂਟ॥ ਦਹ ਦਿਸ ਟਾਂਡੋ ਗਇਓ ਫੂਟਿ॥
ਕਹਿ ਕਬੀਰ ਮਨ ਸਰਸੀ ਕਾਜ॥ ਸਹਜ ਸਮਾਨੋ ਤ ਭਰਮ ਭਾਜ॥੩॥

*(ਬਸੰਤੁ ਕਬੀਰ, ੧੧੯੪-੧੮)*

### ਤੀਨ ਦੇਵ (੧੨੯੦)

ਤਿੰਨ ਦੇਵਤੇ : ਬ੍ਰਹਮਾ, ਸ਼ਿਵ, ਅਤੇ ਵਿਸ਼ਨੂ। ਹੋਰ ਜਾਣਕਾਰੀ ਵਾਸਤੇ ਦੇਖੋ, "ਦੇਵੀ ਦੇਵਤੇ"।

(ੳ) ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨੇ ਬਸਿ ਅਪਨਹੀ॥
ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ॥੧॥

*(ਗੂਜਰੀ ਮ:੫, ੪੯੮-੧੯)*

(ਅ) ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ॥੨॥

*(ਆਸਾ ਕਬੀਰ, ੪੭੯-੬)*

### ਤੀਨ ਦੋਖੀ (੧੨੯੧)

ਤਿੰਨ ਦਵੈਸ਼ੀ, ਤਿੰਨ ਵੈਰੀ : ਰਾਜਿਸ, ਤਾਮਸ, ਸਾਤਕ। ਹੋਰ ਜਾਣਕਾਰੀ ਵਾਸਤੇ ਦੇਖੋ, "ਤ੍ਰੈਗੁਣ"।

(ੳ) ਦੀਨ ਬਿਨਉ ਸੁਨੁ ਦਇਆਲ॥ ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ॥
ਰਾਖੁ ਹੋ ਕਿਰਪਾਲ॥ ਰਹਾਉ॥ਅਨਿਕ ਜਤਨ ਗਵਨੁ ਕਰਉ॥
ਖਟੁ ਕਰਮ ਜਗਤਿ ਧਿਆਨੁ ਧਰਉ॥
... ... ...
ਭਵ ਹਰਣ ਹਰਿ ਹਰਿ ਹਰਿ ਹਰੇ॥ ਏਕ ਤੂਹੀ ਦੀਨ ਦਇਆਲ॥
ਪ੍ਰਭ ਚਰਨ ਨਾਨਕ ਆਸਰੋ॥ ਉਧਰੇ ਭ੍ਰਮ ਮੋਹ ਸਾਗਰ॥ ਲਗਿ ਸੰਤਨਾ ਪਗ ਪਾਲ॥੨॥

*(ਕੇਦਾਰਾ ਮ:੫, ੧੧੧੯-੯)*

### ਤੀਨ ਨਦੀ (੧੨੯੨)

ਭਾਵ ਇੜਾ, ਪਿੰਗੁਲਾ, ਸੁਖਮਨਾ ਜਾਂ ਗੰਗਾ, ਜਮੁਨਾ ਅਤੇ ਸਵਰਸਤੀ।

(ੳ) ਬ੍ਰਿਹਸਪਤਿ ਬਿਖਿਆ ਦੇਇ ਬਹਾਇ॥ ਤੀਨਿ ਦੇਵ ਏਕ ਸੰਗਿ ਲਾਇ॥
ਤੀਨਿ ਨਦੀ ਤਹ ਤ੍ਰਿਕੁਟੀ ਮਾਹਿ॥ ਅਹਿਨਿਸਿ ਕਸਮਲ ਧੋਵਹਿ ਨਾਹਿ॥੫॥

*(ਗਉੜੀ ਵਾਰ ਕਬੀਰ, ੩੪੪-੧੬)*

## ਤੀਨ ਭਵਨ (੧੨੯੩)

ਤਿੰਨ ਲੋਕ, ਤਿੰਨ ਪ੍ਰਕਾਰ ਦੀ ਰਚਨਾ : ਜਲ, ਥਲ, ਮਹੀਅਲ ਜਾਂ ਧਰਤੀ, ਪਾਣੀ ਅਤੇ ਪੁਲਾੜ। ਅਰਬੀ ਭਾਸ਼ਾ ਵਿਚ ਇਸ ਨੂੰ ਚੌਦਾਂ ਤਬਕ ਕਰਕੇ ਆਖਿਆ ਗਿਆ ਹੈ। ਭਾਵ ਸਮੁੱਚਾ ਬ੍ਰਹਮੰਡ ਹੈ। ਤ੍ਰੈ ਭਵਨ ਭੀ ਏਸੇ ਦਾ ਸੂਚਕ ਹੈ।

(ੳ) ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥
ਊਗਵਿਆ ਅਸਰੂਪੁ ਦਿਖਾਵੈ॥ ਕਰਿ ਕਿਰਪਾ ਅਪੁਨੈ ਘਰਿ ਆਵੈ॥
ਊਨਵਿ ਬਰਸੈ ਨੀਝਰ ਧਾਰਾ॥ ਊਤਮ ਸਬਦਿ ਸਵਾਰਣਹਾਰਾ॥
ਇਸੁ ਏਕੇ ਕਾ ਜਾਣੈ ਭੇਉ॥ ਆਪੇ ਕਰਤਾ ਆਪੇ ਦੇਉ॥੮॥

*(ਰਾਮਕਲੀ ਮ:੧, ਓਅੰਕਾਰੁ, ੯੩੦-੧੬)*

(ਅ) ਰਾਜਨ ਰਾਮ ਰਵੈ ਹਿਤਕਾਰਿ॥ ਰਣ ਮਹਿ ਲੂਝੈ ਮਨੂਆ ਮਾਰਿ॥
ਰਾਤਿ ਦਿਨੰਤਿ ਰਹੈ ਰੰਗਿ ਰਾਤਾ॥ ਤੀਨਿ ਭਵਨ ਜੁਗ ਚਾਰੇ ਜਾਤਾ॥

*(ਰਾਮਕਲੀ ਮ;੧, ਓਅੰਕਾਰੁ, ੯੩੧-੭)*

(ੲ) ਤੀਨਿ ਭਵਨ ਭਰਪੂਰਿ ਰਹਿਓ ਸੋਈ॥ ਅਪਨ ਸਰਸੁ ਕੀਅਉ ਨ ਜਗਤ ਕੋਈ॥
ਆਪੁਨ ਆਪੁ ਆਪ ਹੀ ਉਪਾਯਉ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥

*(ਸਵਈਏ ਚਾਉਥੇ ਕੇ, ੧੪੦੫-੩)*

(ਸ) ਜਪੀਐ ਨਾਮੁ ਜਪੀਐ ਅੰਨੁ॥ ਅੰਭੈ ਕੈ ਸੰਗਿ ਨੀਕਾ ਵੰਨੁ॥
ਅੰਨੈ ਬਾਹਰਿ ਜੋ ਨਰ ਹੋਵਹਿ॥ ਤੀਨਿ ਭਵਨ ਮਹਿ ਅਪਨੀ ਖੋਵਹਿ॥੨॥

*(ਗੋਂਡ ਕਬੀਰ, ੮੭੩-੩)*

(ਹ) ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ॥
ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ॥੨॥

*(ਗਉੜੀ ਮਾਲਾ ਮ: ੨੧੫-੧੪)*

(ਕ) ਅਹਿਨਿਸਿ ਨਿਰਮਲੁ ਥਾਨਿ ਸੁਥਾਨੁ॥ ਤੀਨ ਭਵਨ ਨਿਹਕੇਵਲ ਗਿਆਨੁ॥
ਸਾਚੇ ਗੁਰ ਤੇ ਹੁਕਮੁ ਪਛਾਨੁ॥੨॥

*(ਆਸਾ ਮ:੧, ੪੧੪-੭)*

(ਖ) ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ॥
ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ॥੩॥

*(ਸਿਰੀ ਕਬੀਰ, ੯੨-੧੭)*

(ਗ) ਤੀਨਿ ਭਵਨ ਮਹਿ ਏਕਾ ਮਾਇਆ॥ ਮੂਰਖਿ ਪੜਿ ਪੜਿ ਦੂਜਾ ਭਾਉ ਦ੍ਰਿੜਾਇਆ॥
ਬਹੁ ਕਰਮ ਕਮਾਵੈ ਦੁਖੁ ਸਬਾਇਆ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ॥੬॥

*(ਆਸਾ ਮ:੩, ੪੨੪-੬)*

(ਘ) ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ॥
ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ॥

ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ॥੫॥

*(ਸਿਰੀ ਮ;੩, ੬੭-੨)*

(ਙ) ਤੀਨਿ ਲੋਕ ਜਾ ਕੈ ਹਹਿ ਭਾਰ॥ ਸੋ ਕਾਹੇ ਨ ਕਰੈ ਪ੍ਰਤਿਪਾਰ॥੨॥

*(ਗਉੜੀ ਕਬੀਰ, ੩੨੮-੨)*

(ਚ) ਤੀਨਿ ਭਵਣ ਮਹਿ ਏਕੋ ਜਾਣੈ॥ ਸਭਿ ਸੁਚਿ ਸੰਜਮ ਸਾਚੁ ਪਛਾਣੈ॥੧੬॥

*(ਬਿਲਾਵਲੁ ਮ:੧, ਥਿਤੀ, ੮੪੦-੧੦)*

(ਛ) ਜਾਗਤੁ ਰਹੈ ਸੁ ਕਬਹੁ ਨ ਸੋਵੈ॥ ਤੀਨਿ ਤਿਲੋਕ ਸਮਾਧਿ ਪਲੋਵੈ॥
ਬੀਜ ਮੰਤ੍ਰੁ ਲੈ ਹਿਰਦੈ ਰਹੈ॥ ਮਨੂਆ ਉਲਟਿ ਸੁੰਨ ਮਹਿ ਗਹੈ॥੫॥

*(ਰਾਮਕਲੀ ਬੇਣੀ, ੯੭੪-੧੨)*

(ਜ) ਕਾਰਜੁ ਸਤਿਗੁਰਿ ਆਪਿ ਸਵਾਰਿਆ॥
ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ॥੧॥ਰਹਾਉ॥
ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ॥
ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ॥੨॥

*(ਬਿਲਾਵਲੁ ਮ:੫, ੮੦੬-੧੯)*

(ਝ) ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥੧॥

*(ਬਿਲਾਵਲੁ ਮ:੫, ੮੦੯-੧੭)*

## ਤੀਰਥ ਯਾਤਰਾ (੧੨੯੪)

ਭਾਵ ਤੀਰਥਾਂ ਦਾ ਗਵਨ ਕਰਨਾ, ਤੀਰਥਾਂ ਤੇ ਜਾ ਕੇ ਕਰਮ ਧਰਮ ਕਰਨੇ, ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨੇ। ਹੋਰ ਜਾਣਕਾਰੀ ਵਾਸਤੇ ਦੇਖੋ, "ਅਠਿ ਸਠਿ ਤੀਰਥ"।

(ੳ) ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ ਹੋਤੀ॥
ਧੋਤੀ ਡੰਡਉਤਿ ਪਰਸਾਦਨ ਭੋਗਾ॥ ਗਵਨੁ ਕਰੈਗੋ ਸਗਲੋ ਲੋਗਾ॥੪॥

*(ਗਉੜੀ ਮ:੫, ੨੩੭-੧੧)*

(ਅ) ਆਪੀਨ੍ਹੈ ਆਪੁ ਸਾਜਿ ਆਪੁ ਪਛਾਣਿਆ॥ ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥
ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ॥ ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥ ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥
ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥੧॥

*(ਮਲਾਰ ਵਾਰ ਮ:੧, ੧੨੭੯-੫)*

(ੲ) ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥੭॥
ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ॥

ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥
ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥
ਖੰਡਿਤ ਨਿੰਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥੮॥

*(ਰਾਮਕਲੀ ਮ:੧, ਸਿਧਗੋਸਟਿ, ੯੩੮-੧)*

(ਸ) ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥ ਜਮ ਪੁਰਿ ਬਾਂਧਿ ਖਰੇ ਕਾਲੰਕ॥੨॥

*(ਪ੍ਰਭਾਤੀ ਮ:੫, ੧੩੪੮-੩)*

(ਹ) ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥੪੬॥

*(ਸਲੋਕ ਮ:੯, ੧੪੨੮-੧੮)*

(ਕ) ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ॥
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ॥੩॥

*(ਰਾਮਕਲੀ ਕਬੀਰ, ੯੬੯-੪)*

(ਖ) ਜਿਸੁ ਜੀਉ ਅੰਤਰੁ ਮੈਲਾ ਹੋਇ॥ ਤੀਰਥ ਭਵੈ ਦਿਸੰਤਰ ਲੋਇ॥
ਨਾਨਕ ਮਿਲੀਐ ਸਤਿਗੁਰ ਸੰਗ॥ ਤਉ ਭਵਜਲ ਕੇ ਤੂਟਸਿ ਬੰਧ॥

*(ਬਸੰਤੁ ਮ:੧ ੧੧੬੯-੧੧)*

(ਗ) ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ॥
... ... ...
ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥੧॥

*(ਆਸਾ ਵਾਰ ਮ:੧, ੪੬੫-੧੮)*

(ਘ) ਅੰਤਰਿ ਗਿਆਨੁ ਮਹਾ ਰਸੁ ਸਾਰਾ॥ ਤੀਰਥ ਮਜਨੁ ਗੁਰ ਵੀਚਾਰਾ॥
ਅੰਤਰਿ ਪੂਜਾ ਥਾਨੁ ਮੁਰਾਰਾ॥ ਜੋਤੀ ਜੋਤਿ ਮਿਲਾਵਣਹਾਰਾ॥੫॥

*(ਆਸਾ ਮ:੧, ੪੧੧-੧੫)*

(ਙ) ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥
ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ ਕਿ ਮਿਲੈ ਲਈ॥

*(ਜਪੁ, ੨-੧੧)*

## ਤੁਝ ਤੇ ਬਾਹਰ ਕੁਝ ਨਹੀ (੧੨੯੫)

ਹੋਰ ਜਾਣਕਾਰੀ ਵਾਸਤੇ ਦੇਖੋ, "ਜਿਧਰ ਦੇਖਤਾ ਹੂੰ ਤੂ ਹੀ ਤੂ ਹੈ"।

(ੳ) ਸਭਿ ਘਟ ਤੇਰੇ ਤੂ ਸਭਨਾ ਮਾਹਿ॥ ਤੁਝ ਤੇ ਬਾਹਰਿ ਕੋਈ ਨਾਹਿ॥੧॥
ਹਰਿ ਸੁਖਦਾਤਾ ਮੇਰੇ ਮਨ ਜਾਪੁ॥ ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ॥੧॥ਰਹਾਉ॥

ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ॥ ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ॥੨॥
ਜਿਸ ਕਉ ਤੁਮ ਹਰਿ ਰਾਖਿਆ ਭਾਵੈ॥ ਤਿਸ ਕੈ ਨੇੜੈ ਕੋਇ ਨ ਜਾਵੈ॥੩॥
ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ॥ ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ॥੪॥

*(ਭੈਰਉ ਮ:੪, ੧੧੩੪-੧੩)*

(ਅ) ਤੂ ਸਾਹਿਬੁ ਹਉ ਸੇਵਕੁ ਕੀਤਾ॥ ਜੀਉ ਪਿੰਡੁ ਸਭੁ ਤੇਰਾ ਦੀਤਾ॥
ਕਰਨ ਕਰਾਵਨ ਸਭੁ ਤੂਹੈ, ਹੈ ਨਾਹੀ ਕਿਛੁ ਅਸਾੜਾ॥੧॥
ਤੁਮਹਿ ਪਠਾਏ ਤਾ ਜਗ ਮਹਿ ਆਏ॥ ਜੋ ਤੁਧੁ ਭਾਣਾ ਸੇ ਕਰਮ ਕਮਾਏ॥
ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ॥੨॥

*(ਮਾਰੂ ਮ:੫, ਸਲਹੇ, ੧੦੮੧-੫)*

(ੲ) ਤੁਝ ਤੇ ਬਾਹਰਿ ਕਿਛੂ ਨ ਹੋਇ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ॥੧॥
ਕਿਆ ਕਹੀਐ ਕਿਛੁ ਕਹੀ ਨ ਜਾਇ॥ ਜੋ ਕਿਛੁ ਅਹੈ ਸਭ ਤੇਰੀ ਰਜਾਇ॥੧॥ਰਹਾਉ॥

*(ਭੈਰਉ ਮ:੧, ੧੧੨੫-੪)*

(ਸ) ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ॥੪॥

*(ਬਿਲਾਵਲੁ ਮ:੫, ੮੦੯-੫)*

(ਹ) ਤੁਝ ਤੇ ਬਾਹਰਿ ਕਛੂ ਨ ਹੋਇ॥ ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ॥
ਆਪੇ ਕਰੇ ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ॥੩॥

*(ਮਾਝ ਮ:੩, ੧੨੩-੩)*

(ਕ) ਸਭਨਾ ਉਪਰਿ ਨਦਰਿ ਪ੍ਰਭ ਤੇਰੀ॥ ਕਿਸੈ ਥੋੜੀ ਕਿਸੈ ਹੈ ਘਣੇਰੀ॥
ਤੁਝਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ॥੩॥

*(ਮਾਝ ਮ:੩, ੧੧੯-੯)*

(ਖ) ਆਪੇ ਕਰੇ ਕਰਾਏ ਆਪੇ॥ ਆਪੇ ਥਾਪਿ ਉਥਾਪੇ ਆਪੇ॥
ਤੁਝ ਤੇ ਬਾਹਰਿ ਕਛੂ ਨ ਹੋਵੈ ਤੂੰ ਆਪੇ ਕਾਰੈ ਲਾਵਣਿਆ॥੬॥

*(ਮਾਝ ਮ:੩, ੧੨੫-੧੭)*

(ਗ) ਹਉ ਹਉ ਕਰੇ ਤੈ ਆਪੁ ਜਣਾਏ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ॥
ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ॥੫॥

*(ਮਾਝ ਮ:੩, ੧੨੭-੧੪)*

(ਘ) ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ॥
ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ॥੧॥
ਜਿਉ ਭਾਵੈ ਤਿਉ ਰਾਖੁ ਰਾਖਣਹਾਰਿਆ॥
ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਰਿਆ॥੧॥ਰਹਾਉ॥

ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ ਸਾਰੀਐ॥ ਜਿਸੁ ਮਨਿ ਵੁਠਾ ਆਪਿ ਤਿਸੁ ਨ ਵਿਸਾਰਿਐ॥੨॥
ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ॥ ਭਗਤਾ ਕਾ ਸਹਾਈ ਜੁਗਿ ਜੁਗਿ ਜਾਣਿਆ॥੩॥

*(ਆਸਾ ਮ:੫, ੩੯੮-੩)*

(ਙ) ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ॥
ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ॥੧॥

*(ਆਸਾ ਮ:੫, ੩੭੮-੫)*

(ਚ) ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ॥
ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ॥੧॥ਰਹਾਉ॥

*(ਆਸਾ ਮ;੧, ੩੫੫-੧੭)*

(ਛ) ਤੁਝ ਬਿਨੁ ਕੋਇ ਨ ਦੇਖਉ ਮੀਤੁ॥ ਕਿਸੁ ਸੇਵਉ ਕਿਸੁ ਦੇਵਉ ਚੀਉ॥
ਕਿਸੁ ਪੂਛਉ ਕਿਸੁ ਲਾਗਉ ਪਾਇ॥ ਕਿਸੁ ਉਪਦੇਸਿ ਰਹਾ ਲਿਵ ਲਾਇ॥੫॥

*(ਗਉੜੀ ਗੁਆਰੇਰੀ ਮ:੧, ੨੨੧-੬)*

(ਜ) ਤੁਝ ਬਿਨੁ ਕਵਨੁ ਹਮਾਰਾ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ॥੧॥ਰਹਾਉ॥

*(ਗਉੜੀ ਮ:੫, ੨੦੬-੧੮)*

(ਝ) ਤੁਝ ਬਿਨੁ ਕਵਨੁ ਰੀਝਾਵੈ ਤੋਹੀ॥ ਤੇਰੋ ਰੂਪੁ ਸਗਲ ਦੇਖਿ ਮੋਹੀ॥੧॥ਰਹਾਉ॥
ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ॥
ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ॥੧॥

*(ਗਉੜੀ ਮ:੫, ੨੦੭-੫)*

(ਞ) ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ॥੨॥
ਜੀਅ ਜੰਤ ਸਭਿ ਤੁਧੁ ਉਪਾਏ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ॥
ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ॥੩॥

*(ਮਾਝ ਮ:੫, ੧੦੩-੧੪)*

(ਟ) ਸਿਖ ਮਤਿ ਸਭ ਬੁਧਿ ਤੁਮ੍ਹਾਰੀ ਮੰਦਿਰ ਛਾਵਾ ਤੇਰੇ॥
ਤੁਝ ਬਿਨੁ ਅਵਰੁ ਨਾ ਜਾਣਾ ਮੇਰੇ ਸਹਿਬਾ ਗੁਣ ਗਾਵਾ ਨਿਤ ਤੇਰੇ॥੩॥

*(ਬਿਲਾਵਲੁ ਮ:੧, ੭੯੫-੧੨)*

(ਠ) ਪੇਖਿ ਪੇਖਿ ਜੀਵਾ ਦਰਸੁ ਤੁਮ੍ਹਾਰਾ॥ ਚਰਣ ਕਮਲ ਜਾਈ ਬਲਿਹਾਰਾ॥
ਤੁਝ ਬਿਨੁ ਠਾਕੁਰ ਕਵਨੁ ਹਮਾਰਾ॥੧॥ਰਹਾਉ॥

*(ਸੂਹੀ ਮ:੫, ੭੪੩-੧੦)*

(ਡ) ਤੁਝ ਬਿਨਾ ਪ੍ਰਭ ਕਿਛੂ ਨ ਜਾਨੂ॥ ਸਰਬ ਜੁਗ ਮਹਿ ਤੁਮ ਪਛਾਨੂ॥੩॥

*(ਕਲਿਆਨ ਮ:੫, ੧੩੨੨-੧੬)*

(ਢ) ਤੂੰ ਦਰੀਆਉ ਸਭ ਤੁਝ ਹੀ ਮਾਹਿ॥ ਤੁਝ ਬਿਨੁ ਦੂਜਾ ਕੋਈ ਨਾਹਿ॥

ਜੀਅ ਜੰਤ ਸਭਿ ਤੇਰਾ ਖੇਲੁ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ॥੨॥

*(ਆਸਾ ਮ:੪, ੧੧-੧੭)*

(ਣ) ਜੈਸਾ ਤੂੰ ਕਰਹਿ ਤੈਸਾ ਕੋ ਹੋਇ॥ ਤੁਝ ਬਿਨੁ ਦੂਜਾ ਨਾਹੀ ਕੋਇ॥
ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ॥ ਤੁਧੁ ਆਪੈ ਭਾਵੈ ਤਿਵੈ ਚਲਾਵੈ॥੩॥

*(ਆਸਾ ਮ;੧, ੩੫੧-੧੦)*

(ਤ) ਐਥੈ ਤੂੰਹੈ ਆਗੈ ਆਪੇ॥ ਜੀਅ ਜੰਤ੍ਰ ਸਭਿ ਤੇਰੇ ਥਾਪੇ॥
ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ॥੧॥

*(ਮਾਝ ਮ:੫, ੧੦੭-੧੭)*

(ਥ) ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ॥ ਤੁਧ ਬਿਨੁ ਦੂਜਾ ਅਵਰੁ ਨ ਕੋਈ॥
ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ॥੨॥

*(ਮਾਝ ਮ:੫, ੧੩੦-੧)*

(ਦ) ਕਿਸੁ ਆਗੈ ਪ੍ਰਭੁ ਤੁਧੁ ਸਾਲਾਹੀ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ॥
ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ॥ ਨਾਨਕ ਸਹਜਿ ਭਾਇ ਗੁਣ ਗਾਇ॥੮॥

*(ਧਨਾਸਰੀ ਮ:੫, ੬੮੬-੧੪)*

(ਧ) ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ॥
ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ॥
ਤੇਰੀ ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ॥

*(ਮਲਾਰ ਵਾਰ ਮ:੧, ੧੨੮੧-੧੫)*

(ਨ) ਤੁਧੁ ਬਿਨੁ ਦੂਜਾ ਨਾਹੀ ਕੋਇ॥ ਤੂ ਕਰਤਾਰੁ ਕਰਹਿ ਸੋ ਹੋਇ॥
ਤੇਰਾ ਜੋਰੁ ਤੇਰੀ ਮਨਿ ਟੇਕ॥ ਸਦਾ ਸਦਾ ਜਪਿ ਨਾਨਕ ਏਕ॥੧॥

*(ਤਿਲੰਗ ਮ:੫, ੭੨੩-੧੮)*

## ਤੁਠਾ ਸਚਾ ਪਾਤਿਸਾਹੁ (੧੨੯੬)

ਭਾਵ ਜਿਸ ਉਪਰ ਸਦੀਵੀ ਥਿਰ ਰਹਿਣ ਵਾਲਾ ਵਾਹਿਗੁਰੂ ਪ੍ਰਸੰਨ ਹੋ ਜਾਵੇ ਜਾਂ ਖੁਸ਼ ਹੋ ਜਾਵੇ ਜਾਂ ਸੰਤੁਸ਼ਟ ਹੋ ਜਾਵੇ।

(ੳ) ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥੩॥

*(ਆਸਾ ਮ:੫, ੩੯੯-੧੫)*

(ਅ) ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ॥
ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ॥੧॥

*(ਸੂਹੀ ਮ:੫, ੭੪੬-੧੭)*

(ੲ) ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ॥ ਹਰਿ ਨਾਮੇ ਨਾਮਿ ਸਮਾਈ ਜੀਉ॥੩॥

*(ਗਉੜੀ ਮਾਝ ਮ:੪, ੧੭੫-੧੩)*

(ਸ) ਹਰਿ ਤੁਠੜਾ ਮੇਰੇ ਪਿਆਰੇ ਜਨੁ ਨਾਨਕੁ ਨਾਮਿ ਸਮਾਇਆ॥੫॥

*(ਆਸਾ ਮ:੪, ਛੰਤ, ੪੫੨-੬)*

(ਹ) ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ॥
ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ॥੧॥ਰਹਾਉ॥
ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ॥
ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ॥
ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ॥੨॥

*(ਸਿਰੀ ਮ:੪, ੪੦-੧੩)*

(ਕ) ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ॥
ਜਨ ਨਾਨਕ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ॥੨॥

*(ਸਿਰੀ ਮ:੪, ਵਣਜਾਰਾ, ੮੨-੨)*

(ਖ) ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ॥
ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ॥

*(ਗਉੜੀ ਵਾਰ ਮ:੪, ੩੦੭-੧)*

(ਗ) ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ॥
ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ॥
ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ॥੩੪॥

*(ਸਾਰੰਗ ਵਾਰ ਮ:੪, ੧੨੫੦-੧੭)*

(ਘ) ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ॥
ਤੁਸਿ ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ॥੭॥

*(ਗਉੜੀ ਵਾਰ ਮ:੫, ੩੧੯-੧੭)*

(ਙ) ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ॥੬॥

*(ਸਿਰੀ ਮ:੪, ਵਣਜਾਰਾ, ੮੨-੧੯)*

(ਚ) ਸਭੇ ਕਾਜ ਸਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥੧॥

*(ਗਉੜੀ ਵਾਰ ਮ:੫, ੩੨੨-੭)*

(ਛ) ਹਰਿ ਹਰਿ ਗੁਰ ਮਹਿ ਭਗਤਿ ਰਖਾਈ॥ ਗੁਰੁ ਤੁਠਾ ਸਿਖ ਦੇਵੈ ਮੇਰੇ ਭਾਈ॥੨॥

*(ਆਸਾ ਮ:੪, ੩੬੭-੧੭)*

(ਜ) ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ॥ ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ॥੪॥

*(ਆਸਾ ਮ:੫, ੩੭੫-੧੧)*

(ਝ) ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥
ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥੪॥

*(ਆਸਾ ਮ:੫, ੩੯੬-੭)*

(ਞ) ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥੩॥

*(ਆਸਾ ਮ:੫, ੩੯੬-੧੫)*

(ਟ) ਹਰਿ ਦਰਗਹ ਗੁਰਸਿਖ ਪੈਨਾਈਅਹਿ ਜਿਨ੍ਾ ਮੇਰਾ ਸਤਿਗੁਰੁ ਤੁਠਾ॥
ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ॥੪॥

*(ਆਸਾ ਮ;੪, ਛੰਤ, ੪੫੧-੪)*

(ਠ) ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ॥੧॥

*(ਆਸਾ ਮ:੪, ਛੰਤ, ੪੫੧-੧੭)*

(ਡ) ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ॥
ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ॥
ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥

*(ਗੂਜਰੀ ਵਾਰ ਕਬੀਰ, ੫੦੯-੧੬)*

(ਢ) ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ॥
ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ॥
ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ॥

*(ਵਡਹੰਸ ਵਾਰ ਮ:੩, ੫੯੦-੪)*

(ਣ) ਸਤਿਗੁਰੁ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ॥
ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ॥੧॥

*(ਸੂਹੀ ਮ:੪, ੭੪੬-੧੭)*

(ਤ) ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ॥
ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ॥੯॥

*(ਸੂਹੀ ਮ:੪, ੭੫੯-੪)*

(ਥ) ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ॥
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ॥੩॥
ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ॥
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ॥੪॥

*(ਸੂਹੀ ਮ:੫, ੭੬੧-੯)*

(ਦ) ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥੧੩॥

*(ਰਾਮਕਲੀ ਮ:੩, ਅਨੰਦੁ, ੯੧੮-੧੭)*

(ਧ) ਸਤਿਗੁਰੁ ਤੁਠਾ ਸਚੁ ਦ੍ਰਿੜਾਏ॥ ਸਭਿ ਦੁਖ ਮੇਟੇ ਮਾਰਗਿ ਪਾਏ॥
ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ॥੧੧॥

*(ਮਾਰੂ ਮ:੧, ੧੦੨੯-੧੨)*

(ਨ) ਭਗਤ ਜਨਾ ਕਉ ਹਰਿ ਕਿਰਪਾ ਧਾਰੀ॥ ਗੁਰੁ ਨਾਨਕੁ ਤੁਠਾ ਮਿਲਿਆ ਬਨਵਾਰੀ॥੪॥

*(ਬਸੰਤ ਮ:੪, ੧੧੭੮-੨)*

(ਪ) ਸੁਤਿਆ ਹਰਿ ਪ੍ਰਭੁ ਚੇਤਿ ਮਨਿ ਹਰਿ ਸਹਜਿ ਸਮਾਧਿ ਸਮਾਇ॥
ਜਨ ਨਾਨਕ ਹਰਿ ਹਰਿ ਚਾਉ ਮਨਿ ਗੁਰੁ ਤੁਠਾ ਮੇਲੇ ਮਾਇ॥੧॥

*(ਕਾਨੜਾ ਵਾਰ ਮ:੪, ੧੩੧੫-੧੫)*

(ਫ) ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ॥
ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ॥੧॥ਰਹਾਉ॥

*(ਸੂਹੀ ਮ:੪, ੭੩੧-੮)*

(ਬ) ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ॥
ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ॥੧॥
ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ॥
ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ॥੧॥ਰਹਾਉ॥

*(ਸੂਹੀ ਮ: ੪, ੭੩੧-੧੯)*

(ਭ) ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ॥
ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ॥੪॥

*(ਸੂਹੀ ਮ:੫, ੭੪੭-੮)*

(ਮ) ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ॥੪॥

*(ਸੂਹੀ ਮ:੫, ੭੪੯-੧੭)*

(ਯ) ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ॥
ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ॥

*(ਬਿਲਾਵਲੁ ਮ:੪, ਛੰਤ, ੮੪੪-੧੩)*

(ਰ) ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ॥
ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ॥੨੯॥

*(ਸਲੋਕ ਮ:੩, ੧੪੧੬-੮)*

(ਲ) ਜਿਸਨੋ ਆਪਿ ਦਇਆਲੁ ਤਿਸੁ ਮਨਿ ਵੁਠਿਆ॥
ਪਾਈਅਨਿ ਸਭਿ ਨਿਧਾਨ ਸਾਹਿਬਿ ਤੁਠਿਆ॥

*(ਗੂਜਰੀ ਵਾਰ ਮ:੫, ੫੨੧-੯)*

(ਵ) ਸਰਬ ਸੁਖਾ ਮੈ ਭਾਲਿਆ ਹਰਿ ਜੇਵਡੁ ਨ ਕੋਈ॥

ਗੁਰ ਤੁਠੇ ਤੇ ਪਾਈਐ ਸਚੁ ਸਾਹਿਬੁ ਸੋਈ॥੧॥

*(ਆਸਾ ਮ:੫, ਕਾਫੀ, ੩੯੬-੧੭)*

(ੜ) ਭਾਈ ਰੇ ਸਾਚੀ ਸਤਿਗੁਰ ਸੇਵ॥
ਸਤਿ ਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ॥੧॥ਰਹਾਉ॥

*(ਸਿਰੀ ਮ:੫, ੫੩-੧)*

(ਉਉ) ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ॥
ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ॥
ਵਿਣੁ ਗੁਰ ਕਿੰਨੇ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ॥

*(ਮਾਝ ਵਾਰ ਮ:੧, ੧੪੧-੬)*

(ਉਅ) ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ॥
ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ॥੪॥

*(ਗਉੜੀ ਮ:੫, ਮਾਝ, ੨੧੮-੮)*

(ਉਇ) ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ॥ ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ॥੪॥

*(ਆਸਾ ਮ:੪, ਛੰਤ, ੪੪੯-੧੫)*

(ਉਸ) ਸਹਿ ਤੁਠੈ ਨਉਨਿਧਿ ਪਾਈਆ॥੧੮॥

*(ਆਸਾ ਵਾਰ ਮ:੧, ੪੭੩-੩)*

(ਉਹ) ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥
ਨਾਨਕ ਸਾ ਕਰਮਾਤਿ ਸਾਹਿਬ ਤੁਠੇ ਜੋ ਮਿਲੈ॥੧॥

*(ਆਸਾ ਵਾਰ ਮ:੨, ੪੭੪-੧੯)*

## ਤੁਧੁ ਆਪੇ ਆਪੁ ਉਪਾਇ, ਫਿਰ ਜਗਤ ਸਿਰਜਿਆ (੧੨੯੭)

ਵਾਹਿਗੁਰੂ ਨੇ ਪਹਿਲਾ ਆਪਣਾ ਆਪ ਪੈਦਾ ਕੀਤਾ ਅਤੇ ਫਿਰ ਜਗਤ ਦੀ ਰਚਨਾ ਰਚੀ ਹੈ। ਇਸ ਖਿਆਲ ਦੀ ਪੁਸ਼ਟੀ ਪ੍ਰਤੀ ਪਾਵਨ ਗੁਰਬਾਣੀ ਦੁਆਰਾ ਆਮ ਉਦਹਾਰਣ ਪ੍ਰਾਪਤਿ ਹੁੰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ "ਉਤਪਤੀ", "ਸੈਭੰ"।

(ੳ) ਤੁਧੁ ਆਪੇ ਆਪੁ ਆਪੁ ਉਪਾਇਆ॥ ਦੂਜਾ ਖੇਲੁ ਕਰਿ ਦਿਖਲਾਇਆ॥
ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ॥੨੦॥
... ... ...
ਗੋਪੀ ਨੈ ਗੋਆਲੀਆ॥ ਤੁਧੁ ਆਪੇ ਗੋਇ ਉਠਾਲੀਆ॥
ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ॥੨੨॥

*(ਸਿਰੀ ਮ:੫, ੭੩-੧,੩)*

(ਅ) ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈਂ ਤੁਝ ਬਿਨੁ ਅਵਰੁ ਨ ਕੋਈ॥
ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ॥ ਸਭੁ ਇਕੋ ਸਬਦ ਵਰਤਦਾ ਜੋ ਕਰੇ ਸੁ ਹੋਈ॥

*(ਸੋਰਠਿ ਵਾਰ ਮ:੪, ੬੫੩-੧੯)*

(ੲ) ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ॥

ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭ ਸੈ ਕਾ ਜਾਣੋਈ॥੫॥

*(ਆਸਾ ਮ:੪, ਸੋ ਪੁਰਖ, ੧੧-੧੩)*

(ਸ) ਤੁਧੁ ਜੇਵਡੁ ਮੈ ਹੋਰੁ ਨ ਕੋਈ॥ ਤੁਧੁ ਆਪੇ ਸਿਰਜੀ ਆਪੇ ਗੋਈ॥
ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ॥੮॥

*(ਮਾਝ ਮ:੩, ੧੧੨-੧੯)*

(ਹ) ਤੁਧੁ ਆਪੇ ਕਾਰਣੁ ਆਪੇ ਕਰਣਾ॥ ਹੁਕਮੇ ਜੰਮਣੁ ਹੁਕਮੇ ਮਰਣਾ॥੨॥
ਨਾਮੁ ਤੇਰਾ ਮਨ ਤਨ ਆਧਾਰੀ॥ ਨਾਨਕ ਦਾਸੁ ਬਖਸੀਸ ਤੁਮਾਰੀ॥੩॥

*(ਵਡਹੰਸੁ ਮ:੫, ੫੬੪-੧)*

(ਕ) ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ॥ ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ॥
ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ॥ ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ॥
ਹਉ ਗੁਰਮੁਖਿ ਸਦਾ ਸਲਾਹੀ ਗੁਰ ਕਉ ਵਾਰਿਆ॥੧॥

*(ਸੋਰਠ ਵਾਰ ਮ:੪, ੬੪੨-੧੭)*

(ਖ) ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ॥
ਤ੍ਰੈਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ॥
ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ॥
ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ॥
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ॥੪॥

*(ਸੋਰਠ ਵਾਰ ਮ: ੪, ੬੪੩-੧੫)*

(ਗ) ਤੁਧੁ ਆਪੇ ਜਗਤ ਉਪਾਇ ਕੈ ਤੁਧੁ ਆਪੇ ਧੰਧੇ ਲਾਇਆ॥
ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ॥
ਤਿਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ॥
ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ॥
ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ॥
ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ॥
ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ॥
ਸੋਭ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤ ਲਾਇਆ॥੨॥

*(ਮਾਝ ਵਾਰ ਮ:੧, ੧੩੮-੧੬)*

(ਘ) ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ॥
ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ॥
ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ॥
ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ॥੩॥

*(ਸਿਰੀ ਵਾਰ ਮ:੪, ੮੩-੧੬)*

(ਙ) ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ॥
ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ॥
ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ॥
ਸੂਰਜੁ ਚੰਦੁ ਸਿਰਜੀਅਨੁ ਅਹਿਨਿਸਿ ਚਲਤੁ ਵੀਚਾਰੋ॥੧॥
ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ॥ਰਹਾਉ॥
ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ॥
ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ॥
ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ॥
ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ॥੨॥

*(ਵਡਹੰਸੁ ਮ:੧ ਅਲਾਹਣੀਆਂ, ੫੮੦-੭)*

(ਚ) ਤੂ ਦਇਆਲੁ ਬੇਅੰਤੁ ਤੇਰੀ ਕੀਮਤਿ ਕਹੈ ਕਉਣੁ॥
ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ ਸਗਲ ਭਉਣ॥
ਤੇਰੀ ਕੁਦਰਤਿ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ॥
ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ ਉਧਰਣ॥

*(ਮਾਰੂ ਵਾਰ ਮ:੫, ੧੦੯੪-੧੭)*

(ਛ) ਤੁਧੁ ਆਪੇ ਆਪਿ ਉਪਾਇਆ ਸਭੁ ਜਗੁ ਤੁਧੁ ਆਪੇ ਵਸਿ ਕਰਿ ਲਇਆ॥
ਜਨ ਨਾਨਕ ਕਉ ਪ੍ਰਭਿ ਕਿਰਪਾ ਧਾਰੀ ਬਿਖੁ ਡੁਬਦਾ ਕਾਢਿ ਲਇਆ॥੪॥

*(ਮਲਾਰ ਮ:੪, ੧੨੬੪-੧੯)*

(ਜ) ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ ਜਿਸਨੋ ਭਾਣਾ ਦੇਹਿ ਤਿਸੁ ਭਾਇਦਾ॥੪॥

*(ਮਾਰੂ ਮ:੩, ਸੋਲਹੇ, ੧੦੬੪-੨)*

(ਝ) ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਵਸਗਤਿ ਕੀਤਾ॥
ਇਕਿ ਮਨਮੁਖ ਕਰਿ ਹਾਰਾਇਅਨੁ ਇਕਨਾ ਮੇਲਿ ਗੁਰੂ ਤਿਨਾ ਜੀਤਾ॥
ਹਰਿ ਊਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ॥
ਦੁਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ॥
ਸਭਿ ਸੇਵਹੁ ਮੋਹਨੋ ਮਨਮੋਹਨੋ ਜਗਮੋਹਨੋ ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ॥੧੧॥

*(ਕਾਨੜਾ ਵਾਰ ਮ:੪, ੧੩੧੭-੧੦)*

## ਤੁਧੁ ਜੇਵਡੁ ਦਾਤਾ ਕੋ ਨਹੀਂ (੧੨੯੮)

(ੳ) ਤੁਧੁ ਜੇਵਡੁ ਅਵਰੁ ਨ ਭਾਲਿਆ॥ ਤੂੰ ਦੀਪ ਲੋਅ ਪਇਆਲਿਆ॥
ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ॥੧੯॥

*(ਸਿਰੀ ਮ:੫, ੭੪-੭)*

(ਅ) ਤੂ ਕਰਤਾ ਪੁਰਖੁ ਅਗੰਮੁ ਹੈ ਕਿਸੁ ਨਾਲਿ ਤੂ ਵੜੀਐ॥
ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂਹੈ ਪੜੀਐ॥

ਤੂ ਘਟਿ ਘਟਿ ਇਕੁ ਵਰਤਦਾ ਗੁਰਮੁਖਿ ਪਰਗੜੀਐ॥
ਤੂ ਸਚਾ ਸਭਸ ਦਾ ਖਸਮੁ ਹੈ ਸਭ ਦੂ ਤੂ ਚੜੀਐ॥
ਤੂ ਕਰਹਿ ਸੁ ਸਚੇ ਹੋਇਸੀ ਤਾ ਕਾਇਤੁ ਕੜੀਐ॥੩॥

*(ਗਉੜੀ ਵਾਰ, ਮ:੪, ੩੦੧-੧੩)*

(ਏ) ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ॥
ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ॥
ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ॥
ਤੂੰ ਭੰਨਣ ਘੜਣ ਸਮਰਥੁ ਦਾਤਾਰੁ ਹਹਿ ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥
ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥੩॥

*(ਬਿਹਾਗੜਾ ਵਾਰ ਮ:੫, ੫੪੯-੧੨)*

(ਸ) ਤੁਧੁ ਜੇਵਡੁ ਤੂਹੈ ਪਰਬ੍ਰਹਮ ਨਾਨਕ ਸਰਣਾਈ॥੩॥

*(ਗਉੜੀ ਵਾਰ ਮ:੫, ੩੧੮-੧੮)*

(ਹ) ਪਹਿਲੋ ਦੈ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥
ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ॥੬॥

*(ਮਾਝ ਮ:੫, ੧੩੦-੧੮)*

(ਕ) ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ॥
ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨ ਕਾ ਸਭੁ ਦੁਖੁ ਗਵਾਇਆ॥
ਤੇਰਾ ਸਰੀਕੁ ਕੋ ਨਾਹੀ ਜਿਸ ਨੋ ਲਵੈ ਲਾਇ ਸੁਣਾਇਆ॥
ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ॥
ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ॥੨॥

*(ਗਉੜੀ ਵਾਰ ਮ:੪, ੩੦੧-੮)*

(ਖ) ਤੂ ਸਚਾ ਸਾਹਿਬ ਸਚੁ ਹੈ ਸਚੁ ਸਚਾ ਗੋਸਾਈ॥ ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ॥
ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ॥
ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ॥ ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ॥

*(ਗਉੜੀ ਵਾਰ ਮ:੪, ੩੦੧-੨)*

(ਗ) ਤੂ ਸਾਹਿਬੁ ਅਗਮ ਦਇਆਲੁ ਹੈ ਵਡ ਦਾਤਾ ਦਾਣਾ॥
ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨ ਆਵਈ ਤੂਹੈਂ ਸੁਘੜੁ ਮੇਰੈ ਮਨਿ ਭਾਣਾ॥
ਮੋਹੁ ਕੁਟੰਬੁ ਦਿਸਿ ਆਵਦਾ ਸਭੁ ਚਲਣਹਾਰਾ ਆਵਣ ਜਾਣਾ॥
ਜੋ ਬਿਨੁ ਸਚੇ ਹੋਰਤੁ ਚਿਤ ਲਾਇਦੇ ਸੇ ਕੂੜਿਆਰ ਕੂੜਾ ਤਿਨ ਮਾਣਾ॥
ਨਾਨਕ ਸਚੁ ਧਿਆਇ ਤੂ ਬਿਨੁ ਸਚੇ ਪਚਿ ਪਚਿ ਮੁਏ ਅਜਾਣਾ॥੧੦॥

*(ਗਉੜੀ ਵਾਰ ਮ:੪, ੩੦੫-੧੦)*

(ਘ) ਤੁਧੁ ਜੇਵਡੁ ਮੈ ਹੋਰੁ ਨ ਕੋਈ॥ ਤੁਧੁ ਆਪੇ ਸਿਰਜੀ ਆਪੇ ਗੋਈ॥
ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ॥੮॥

*(ਮਾਝ ਮ:੩, ੧੧੨-੧੯)*

(ਙ) ਹਰਿ ਤੁਧੁ ਬਾਝਹੁ ਮੈਂ ਕੋਈ ਨਾਹੀ॥ ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ॥
ਆਪੇ ਮੇਲਿ ਲੈਹੁ ਪ੍ਰਭ ਸਾਚੇ ਪੂਰੈ ਕਰਮਿ ਤੂੰ ਪਾਵਣਿਆ॥੬॥
ਮੈਂ ਹੋਰੁ ਨ ਕੋਈ ਤੁਧੈ ਜੇਹਾ॥ ਤੇਰੀ ਨਦਰੀ ਸੀਝਸਿ ਦੇਹਾ॥
ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ॥੭॥

*(ਮਾਝ ਮ:੩, ੧੧੨-੧੬)*

(ਚ) ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ॥
ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁਨੋ ਤੋਲੈ॥
ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ॥
ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ॥
ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ॥ ਗਹਿਰ ਗਭੀਰੁ ਅਥਾਹੁ ਤੂ ਗਿਆਨ ਅਮੋਲੈ॥
ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ॥ ਤੁਧਹੁ ਬਾਹਰਿ ਕਿਛੁ ਨਹੀਂ ਨਾਨਕੁ ਗੁਣ ਬੋਲੈ॥੨੩॥

*(ਮਾਰੂ ਵਾਰ ਮ:੫, ੧੧੦੨-੧੩)*

(ਛ) ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਈਆ॥੧੨॥

*(ਮਾਰੂ ਵਾਰ ਮ:੫, ੧੦੯੮-੧੬)*

(ਜ) ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ॥
ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ॥ ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ॥੬॥

*(ਮਾਰੂ ਮ:੧, ੧੦੧੧-੧੮)*

(ਝ) ਤੁਧੁ ਜੇਵਡੁ ਦਾਤਾ ਨਾਹਿ ਕਿਸੁ ਆਖਿ ਸੁਣਾਈਐ॥
ਗੁਰ ਪਰਸਾਦੀ ਪਾਇ ਜਿਥਹੁ ਹਉਮੈ ਜਾਈਐ॥
ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ॥
ਜਿਸ ਨੋ ਬਖਸੇ ਤਿਸੁ ਦੇਇ ਆਪਿ ਲਏ ਮਿਲਾਈਐ॥
ਘਟਿ ਅੰਤਰਿ ਅੰਮ੍ਰਿਤੁ ਰਖਿਓਨੁ ਗੁਰਮੁਖਿ ਪਿਆਈ॥੯॥

*(ਮਾਰੂ ਵਾਰ ਮ:੩, ੯੫੧-੨)*

(ਞ) ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂੰ ਰਾਖਨ ਜੋਗੁ॥
ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ॥੧॥
ਹਰਿ ਜੀਉ ਸਦਾ ਤੇਰੀ ਸਰਣਾਈ॥ ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ॥
ਏਹ ਤੇਰੀ ਵਡਿਆਈ ॥੧॥ਰਹਾਉ॥

*(ਪ੍ਰਭਾਤੀ ਮ:੩, ੧੩੩੩-੧੭)*

(ਟ) ਤੁਧੁ ਜੇਵਡੁ ਮੈ ਨਾਹਿ ਕੋ ਕਿਸੁ ਆਖਿ ਸੁਣਾਈ॥੨॥

*(ਰਾਮਕਲੀ ਮ:੩, ਵਾਰ, ੯੪੭-੧੮)*

(ਠ) ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥੧॥

*(ਮਲਾਰ ਵਾਰ ਮ:੧, ੧੨੭੯-੮)*

(ਡ) ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ॥
... ... ...
ਨਾਨਕ ਸਾਹਿਬੁ ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ॥੨॥

*(ਧਨਾਸਰੀ ਮ:੧, ਛੰਤ, ੬੮੮-੧੦, ੧੨)*

## ਤੁਧੁ ਭਾਵੈ ਅਧੀ ਪਰਵਾਣੁ (੧੨੯੯)

ਹੇ ਵਾਹਿਗੁਰੂ ਜੀਉ! ਜੇ ਕਰ ਆਪ ਜੀ ਨੂੰ ਚੰਗਾ ਲਗੇ ਤਦ ਅਧੀ ਵਸਤੂ ਭੀ ਸੰਪੂਰਣ ਹੋ ਕੇ ਪਾਰ ਚੜ ਜਾਂਦੀ ਹੈ' ਤੇਰੇ ਦਰਗਹ ਵਿਚ ਕਬੂਲ ਪੈ ਜਾਂਦੀ ਹੈ॥ ਪਰ ਤੇਰੀ ਭਾਵਨਾ ਦਾ ਹੋਣਾ ਅਤਿਅੰਤ ਹੀ ਲਾਜ਼ਮੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਭਾਣਾ", ਜੋ ਤੁਧੁ ਭਾਵੈ ਸੋ ਭਲਾ"

(ੳ) ਜੇ ਸਉ ਕੂੜੀਆ ਕੂੜੁ ਕਬਾੜੁ॥ ਭਾਵੈ ਸਭੁ ਆਖਉ ਸੰਸਾਰੁ॥
ਤੁਧੁ ਭਾਵੈ ਅਧੀ ਪਰਵਾਣੁ॥ ਨਾਨਕ ਜਾਣੈ ਜਾਣੁ ਸੁਜਾਣੁ॥੪॥

*(ਧਨਾਸਰੀ ਮ:੧, ੬੬੨-੮)*

(ਅ) ਤਉ ਕਿਰਪਾ ਤੇ ਮਾਰਗੁ ਪਾਈਐ॥ ਪ੍ਰਭ ਕਿਰਪਾ ਤੇ ਨਾਮੁ ਧਿਆਈਐ॥
ਪ੍ਰਭ ਕਿਰਪਾ ਤੇ ਬੰਧਨ ਛੁਟੈ॥ ਤਉ ਕਿਰਪਾ ਤੇ ਹਉਮੈ ਤੁਟੈ॥੧॥
ਤੁਮ ਲਾਵਹੁ ਤਉ ਲਾਗਹ ਸੇਵ॥ ਹਮ ਤੇ ਕਛੂ ਨ ਹੋਵੈ ਦੇਵ॥੧॥ਰਹਾਉ॥
ਤੁਧੁ ਭਾਵੈ ਤਾ ਗਾਵਾ ਬਾਣੀ॥ ਤੁਧੁ ਭਾਵੈ ਤਾ ਸਚੁ ਵਖਾਣੀ॥
ਤੁਧੁ ਭਾਵੈ ਤਾ ਸਤਿਗੁਰ ਮਇਆ॥ ਸਰਬ ਸੁਖਾ ਪ੍ਰਭ ਤੇਰੀ ਦਇਆ॥੨॥
ਜੋ ਤੁਧੁ ਭਾਵੈ ਸੋ ਨਿਰਮਲ ਕਰਮਾ॥ ਜੋ ਤੁਧੁ ਭਾਵੈ ਸੋ ਸਚੁ ਧਰਮਾ॥
ਸਰਬ ਨਿਧਾਨ ਗੁਣ ਤੁਮਹੀ ਪਾਸਿ॥ ਤੂੰ ਸਾਹਿਬੁ ਸੇਵਕ ਅਰਦਾਸਿ॥੩॥

*(ਗਉੜੀ ਗੁਆਰੇਰੀ ਮ:੫, ੧੮੦-੨)*

(ੲ) ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥ ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥੫੨॥

*(ਗਉੜੀ ਬਾਵਨਅਖਰੀ, ਮ:੫, ੨੬੧-੫)*

(ਸ) ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ॥
ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ॥
ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ॥
ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ॥
ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥
ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ॥
ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ॥
ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ॥੧॥

*(ਮਾਝ ਵਾਰ ਮ:੧, ੧੪੪-੧੯)*

(ਹ) ਹਰਿ ਜੀਉ ਇਉ ਪਿਰੁ ਰਾਵੈ ਨਾਰਿ॥
ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ॥੧॥ਰਹਾਉ॥

*(ਸਿਰੀ ਮ:੧, ੫੪-੨)*

(ਕ) ਦਰਸਨ ਪਾਵਾ ਜੇ ਤੁਧੁ ਭਾਵਾ॥ ਭਾਇ ਭਗਤਿ ਸਾਚੇ ਗੁਣ ਗਾਵਾ॥
ਤੁਧੁ ਭਾਣੈ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ॥੧॥

*(ਮਾਰੂ ਮ:੧, ਸੋਹਲੇ, ੧੦੩੪-੯)*

(ਖ) ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ॥
ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ॥ ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ॥
ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ॥੧॥

*(ਮਲਾਰ ਵਾਰ ਮ:੩, ੧੨੨੯-੨)*

(ਗ) ਦੁਇ ਕਰ ਜੋੜਿ ਕਰਉ ਅਰਦਾਸਿ॥ ਤੁਧੁ ਭਾਵੈ ਤਾ ਆਣਹਿ ਰਾਸਿ॥
ਕਰਿ ਕਿਰਪਾ ਅਪਨੀ ਭਗਤੀ ਲਾਇ॥ ਜਨ ਨਾਨਕ ਪ੍ਰਭੁ ਸਦਾ ਧਿਆਇ॥੪॥

*(ਸੂਹੀ ਮ:੫, ੭੩੭-੨)*

(ਘ) ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ॥
ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ॥੧॥ਰਹਾਉ॥

*(ਸੂਹੀ ਮ:੫, ੭੪੯-੭)*

(ਙ) ਤੁਧੁ ਭਾਵੈ ਤੂ ਮਨਿ ਵਸਹਿ ਨਦਰੀ ਕਰਮਿ ਵਿਸੇਖੁ॥੫॥

*(ਮਾਰੂ ਮ:੧, ੧੦੧੦-੧੨)*

(ਚ) ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ॥੨੧॥

*(ਤਿਲੰਗ ਮ:੪, ੭੨੬-੧੨)*

(ਛ) ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ॥ ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ॥੩॥

*(ਸੂਹੀ ਮ:੧, ੭੫੨-੧੭)*

(ਜ) ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ॥

*(ਆਸਾ ਮ:੪, ਸੋ ਪੁਰਖੁ, ੧੧-੧੨)*

(ਝ) ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ॥
ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ॥

*(ਸਿਰੀ ਵਾਰ ਮ:੪,੮੫-੧੩)*

(ਞ) ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ॥
ਤੁਧੁ ਆਪੇ ਭਾਵੈ ਤਿਵੈ ਚਲਾਵਹਿ ਸਭ ਤੇਰੈ ਸਬਦਿ ਸਮਾਇ ਜੀਉ॥
ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ ਤੇਰੈ ਸਬਦਿ ਵਡਿਆਈ॥
... ... ...

ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ॥੪॥

*(ਆਸਾ ਮ:੪, ਛੰਤ, ੪੪੮-੧੩,੧੬)*

(ਟ) ਜੈਸਾ ਤੂੰ ਕਰਹਿ ਤੈਸਾ ਕੋ ਹੋਇ॥ ਤੁਝ ਬਿਨੁ ਦੂਜਾ ਨਾਹੀ ਕੋਇ॥
ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ॥ ਤੁਧੁ ਆਪੇ ਭਾਵੈ ਤਿਵੈ ਚਲਾਵੈ॥੩॥

*(ਆਸਾ ਮ:੧, ੩੫੧-੧੦)*

## ਤੁੰਮੀ ਤੁੰਮਾ (੧੩੦੦)

ਤੁੰਮਾ ਇਕ ਖ਼ਰਬੂਜ਼ੇ ਦੀ ਨਿਆਈਂ ਜਾਪਣ ਵਾਲਾ ਜੰਗਲੀ ਕੜਵਾ ਫਲ ਹੈ। ਜੋ ਭੁਲੇਖਾ ਪਾਂਵਦਾ ਹੈ ਕਿ ਇਹ ਮਿੱਠਾ ਹੋਵੇਗਾ। ਪਰੰਤੂ ਤੁੰਮਾ ਬਹੁਤ ਹੀ ਕੌੜਾ ਹੁੰਦਾ ਹੈ। ਆਮ ਜੜੀ ਬੂਟੀਆਂ ਦੇ ਕੰਮ ਆਵਣ ਵਾਲਾ ਜੰਗਲੀ ਫਲ ਹੈ। ਕਪਟੀ ਅਤੇ ਪਾਖੰਡੀ ਵਿਅਕਤੀ ਤੁੰਮੇ ਵਾਂਗੂ ਦੁਨਿਆਵੀ ਲੋਕਾਂ ਨੂੰ ਭੁਲੇਖਾ ਅਥਵਾ ਭਰਮ ਵਿਚ ਪਾ ਕੇ ਲੁਟ ਖਸੁਟ ਕਰਦੇ ਹਨ। ਇਸ ਪ੍ਰਤੀ ਕੁਝ ਪਰਮਾਣ ਪਾਵਨ ਗੁਰਬਾਣੀ ਦੁਆਰਾ ਦਰਸਾਏ ਗਏ ਹਨ।

(ੳ) ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ॥
ਮਨਿ ਮੁਖਿ ਵਸਹਿ ਤਿਸੁ, ਜਿਸੁ ਤੂੰ ਚਿਤਿ ਨ ਆਵਹੀ॥
ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ॥੧॥

*(ਮਾਝ ਵਾਰ ਮ:੧,੧੪੭-੧੮)*

(ਅ) ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥
ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ॥੧॥
ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ॥
ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ॥੨॥

*(ਜੈਤਸਰੀ ਵਾਰ ਮ:੫, ੭੦੮-੭)*

## ਤੁਰਕ ਅਤੇ ਤੁਰਕ ਮੰਤ੍ਰ (੧੩੦੧)

ਤੁਰਕ ਦਾ ਅਰਥ ਹੈ ਤੁਰਕਿਸਤਾਨ ਦਾ ਵਸਨੀਕ, ਤੁਰਕਿਸਤਾਨ ਦਾ ਸ਼ਹਰੀ। ਪਰੰਤੂ ਗੁਰਮਤਿ ਵਿਚ ਇਹ ਸਬਦੁ ਮੁਸਲਮਾਨ ਪ੍ਰਤੀ ਵਰਤਿਆ ਗਇਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹਿੰਦੂ", "ਕਲਮਾ"।

(ੳ) ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈ ਕੇ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥

*(ਰਾਮਕਲੀ ਵਾਰ ਮ:੧, ੯੫੧-੧੪)*

(ਅ) ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ॥ ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ।

*(ਗਉੜੀ ਬਾਵਨਅਖਰੀ ਕਬੀਰ, ੩੪੦-੭)*

(ੲ) ਜਾਤਿ ਵਰਨ ਤੁਰਕ ਅਰੁ ਹਿੰਦੂ॥ ਪਸੁ ਪੰਖੀ ਅਨਿਕ ਜੋਨਿ ਜਿੰਦੂ॥
ਸਗਲ ਪਾਸਾਰੁ ਦੀਸੈ ਪਸਾਰਾ॥ ਬਿਨਸਿ ਜਾਇਗੋ ਸਗਲ ਆਕਾਰਾ॥੫॥

*(ਗਉੜੀ ਮ:੫, ੨੩੭-੧੨)*

(ਸ) ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥

*(ਆਸਾ ਵਾਰ ਮ:੧, ੪੭੦-੭)*

(ਹ) ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥੧॥
ਕਾਜੀ ਤੈ ਕਵਨ ਕਤੇਬ ਬਖਾਨੀ॥ ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਜਾਨੀ॥੧॥ਰਹਾਉ॥
ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ॥
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ॥੨॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ॥੩॥
ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ॥
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ॥੪॥੮॥

*(ਆਸਾ ਕਬੀਰ, ੪੭੭-੧੪)*

(ਕ) ਕੰਠੇ ਮਾਲਾ ਜਿਹਵਾ ਰਾਮੁ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ॥੩॥
ਕਹਤ ਕਬੀਰ ਰਾਮ ਗੁਨ ਗਾਵਉ॥ ਹਿੰਦੂ ਤੁਰਕ ਦੋਊ ਸਮਝਾਵਉ॥੪॥

*(ਆਸਾ ਕਬੀਰ, ੪੭੯-੨)*

(ਖ) ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥
ਹਿੰਦੂ ਤੁਰਕ ਦੂਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥੩॥

*(ਆਸਾ ਕਬੀਰ, ੪੮੩-੮)*

(ਗ) ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ॥੧॥

*(ਸੋਰਠਿ ਕਬੀਰ, ੬੫੪-੫)*

(ਘ) ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥

*(ਆਰਾ ਵਾਸਾ ਮ:੧, ੪੭੧-੧੬)*

(ਙ) ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥
ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ॥
ਜਿਨ ਕੇ ਬੰਕੇ ਘਰੀ ਨ ਆਇਆ ਤਿਨ੍ਹ ਕਿਉ ਰੈਣਿ ਵਿਹਾਣੀ॥੬॥

*(ਆਸਾ ਮ:੧, ੪੧੮-੩)*

(ਚ) ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥

*(ਰਮਾਕਲੀ ਮ:੫, ੮੮੫-੧੦)*

(ਛ) ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੇ ਦੇਹੁਰਾ ਮੁਸਲਮਾਣੁ ਮਸੀਤਿ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥੪॥

*(ਗੋਂਡ ਨਾਮ ਦੇਉ, ੮੭੫-੨)*

## ਤੁਰੀ ਅਤੇ ਤੁਰੇ (੧੩੦੨)

ਭਾਵ ਘੋੜੀ ਅਤੇ ਘੋੜੇ ਪੁਰਾਤਨ ਸਮਿਆਂ ਵਿਚ ਚੰਗੇ ਚੰਗੇ ਘੋੜੇ ਅਤੇ ਘੋੜੀਆਂ ਆਪਣੀ ਸ਼ਾਨੋ-ਸ਼ੌਕਤ ਵਾਸਤੇ ਰਖਣਾ ਆਮ ਅਮੀਰ ਲੋਕਾਂ ਦਾ ਸ਼ੁਗਲ ਸੀ, ਜਿਵੇਂ ਅਜ ਕਲ ਚੰਗੀਆਂ ਕਾਰਾਂ, ਹਵਾਈ ਜਹਾਜ਼ ਆਦਿ ਦਉਲਤਮੰਦ ਲੋਗ ਰਖਦੇ ਹਨ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਹਰ ਜੀਵ ਮਾਤ੍ਰ ਵਾਸਤੇ ਗੁਰਬਾਣੀ ਕੁਝ ਮਸ਼ਵਰੇ ਅਤੇ ਹਦਾਇਤਾਂ ਸਾਦਰ ਫੁਰਮਾਂਦੀ ਹੈ। ਇਹ ਜੀਵ ਸੰਸਾਰੀ ਐਸ਼ਵਰਜ ਦੇ ਵਿਚ ਗ਼ਲਤਾਨ ਹੋ ਕੇ ਅਪਣੇ ਅਸਲੀ ਨਿਸ਼ਾਨੇ ਵਲੋਂ ਉਕਾਈ ਖਾ ਜਾਂਦਾ ਹੈ। ਤੱਤ ਮਨੋਰਥ ਵਲੋਂ ਖੁੰਝ ਜਾਂਦਾ ਹੈ। ਏਹੀ ਕਾਰਣ ਹੈ ਕਿ ਹਜ਼ੂਰ ਨੇ "ਤੁਰੀ ਅਤੇ ਤੁਰੇ" ਦੀਆਂ ਕੁਝ ਉਦਹਾਰਣਾਂ ਦੁਆਰਾ ਦੁਨੀਆਂ ਦੇ ਜੀਵਾਂ ਨੂੰ ਅਤਿ ਜ਼ਰੂਰੀ ਸੁਝਾਉ ਫੁਰਮਾਏ ਹਨ:

(ੳ) ਇਕਨਾ ਗਲੀ ਜੰਜੀਰੀਆਂ ਇਕਿ ਤੁਰੀ ਚੜਹਿ ਬਿਸੀਆਰ॥
ਆਪਿ ਕਰਾਏ ਕਰੇ ਆਪਿ ਹਉ ਕੈਸਿਉ ਕਰੀ ਪੁਕਾਰੁ॥
ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ॥

*(ਆਸਾ ਵਾਰ ਮ:, ੪੭੫-੩)*

(ਅ) ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ॥
ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ॥੩॥
ਘੋੜੀ ਤੇਜਣਿ ਦੇਹ ਰਾਮਿ ਉਪਾਈਆ ਰਾਮ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਧੰਨੁ ਤੁਖਾਈਆ ਰਾਮ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੇ ਧੁਰਿ ਪਾਇਆ ਕਿਰਤੁ ਜੁੜੰਦਾ॥
ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ॥

*(ਵਡਹੰਸੁ ਮ:੪, ਘੋੜੀਆ, ੫੭੫-੧੪)*

(ੲ) ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ॥ ਧਨੁ ਖਟੈ ਆਸਾ ਕਰੈ ਮਾਇਆ ਮੋਹੁ ਵਧਾਵੈ॥
ਤਿਉ ਹਰਿ ਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ॥੨॥

*(ਗਉੜੀ ਬੈਰਾਗਣਿ ਮ:੪, ੧੬੬-੯)*

(ਸ) ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥
ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥
ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥
ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥
ਜਰੁ ਆਈ ਜੋਬਨਿ ਹਾਰਿਆ॥੧੭॥

*(ਆਸਾ ਵਾਰ ਮ:੧, ੪੭੨-੧੦)*

(ਹ) ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ॥
ਘਰ ਮੰਦਰ ਮਹਲ ਸਵਾਰੀਅਹਿ ਕਿਛ ਸਾਥਿ ਨ ਜਾਈ॥
ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ॥
ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ॥੧੫॥

*(ਸੋਰਠਿ ਵਾਰ ਮ:੪, ੬੪੮-੮)*

(ਕ) ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਰਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥

*(ਸੋਰਠਿ ਵਾਰ ਮ:੪, ੬੪੮-੧੬)*

## ਤੁਰੀਆਵਸਥਾ (੧੩੦੩)

ਤਿੰਨਾਂ ਗੁਣਾਂ ਤੋਂ ਰਹਿਤ ਚਉਥੀ ਅਵਸਥਾ ਜਿਸ ਵਿਚ ਪ੍ਰਵੇਸ਼ ਕੀਤਿਆਂ ਜੀਵ ਸੰਸਾਰੀ ਲਹਿਰਾਂ ਵੱਲੋਂ ਛੁਟਕਾਰਾ ਪਾਕੇ ਆਪਣੇ ਨਿਜ ਸਰੂਪ ਵਿਚ ਦਾਖਲ ਹੁੰਦਾ ਹੈ ਅਤੇ ਆਪੇ ਦੀ ਖੋਜ ਕਰਦਾ ਹੈ। ਚਉਥੀ ਅਵਸਥਾ ਜੋ ਜਾਗ੍ਰਤ ਸੁਪਨ ਅਤੇ ਸੁਖਪਤ ਤੋਂ ਪਰੇ ਹੈ। ਹੋਰ ਜਾਣਕਾਰੀ ਵਾਸਤੇ ਦੇਖੋ ਚਉਥਾ ਪਦੁ ''ਤ੍ਰੈਗੁਣ''।

(ੳ) ਤ੍ਰੈਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ॥
ਏਕ ਦ੍ਰਿਸਟਿ ਸਭ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ॥੭॥

*(ਬਿਲਾਵਲੁ ਮ:੪, ੮੩੩-੧੬)*

(ਅ) ਤ੍ਰੈਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ॥
ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥੨॥

*(ਮਲਾਰ ਮ:੩, ੧੨੬੦-੧੮)*

(ੲ) ਤ੍ਰੈਗੁਣ ਬਾਣੀ ਬੇਦ ਬੀਚਾਰੁ॥ ਬਿਖਿਆ ਮੈਲੁ ਬਿਖਿਆ ਵਾਪਾਰੁ॥
ਮਰਿ ਜਨਮਹਿ ਫਿਰਿ ਹੋਹਿ ਖੁਆਰੁ॥ ਗੁਰਮੁਖਿ ਤੁਰੀਆ ਗੁਣੁ ਉਰਿ ਧਾਰੁ॥੪॥

*(ਮਲਾਰ ਮ:੩, ੧੨੬੭-੧੩)*

(ਸ) ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ॥
ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ॥੩॥

*(ਗਉੜੀ ਥਿਤੀ ਮ:੫, ੨੮੭-੩)*

(ਹ) ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥
ਤ੍ਰੈਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨॥

*(ਆਸਾ ਮ:੫, ੩੭੦-੧੪)*

(ਕ) ਜਨਮਿ ਮਰੈ ਤ੍ਰੈਗੁਣ ਹਿਤਕਾਰੁ॥ ਚਾਰੇ ਬੇਦ ਕਥਹਿ ਆਕਾਰੁ॥
ਤੀਨਿ ਅਵਸਥਾ ਕਹਹਿ ਵਖਿਆਨੁ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ॥੧॥

*(ਗਉੜੀ ਮ:੧, ੧੫੪-੧੧)*

(ਖ) ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ॥
ਤੁਰੀਅਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ॥੪॥

*(ਆਸਾ ਮ:੧, ੩੫੬-੭)*

## ਤੁਲਸੀ ਦਾ ਬੂਟਾ (੧੩੦੪)

ਓਹ ਬੂਟਾ ਜਿਸ ਦੀ ਤੁਲਣਾ ਹੋਰ ਕੋਈ ਬੂਟਾ ਨਹੀਂ ਕਰ ਸਕਦਾ ਹੈ। ਇਹੁ ਮਰੂਏ ਦੀ ਕਿਸਮ ਦਾ ਇਕ ਚਰਪਟਾ ਪੌਦਾ ਹੈ। ਇਸ ਦੇ ਪੱਤੇ ਖਾਧਿਆਂ ਭੁਖ ਵਧਦੀ ਹੈ ਅਤੇ ਕਫ਼ ਦਾ ਨਾਸ਼ ਹੁੰਦਾ ਹੈ।

ਹਿੰਦੂ ਮਤ ਦੇ ਵੈਸ਼ਨਵ ਧਰਮ ਅਨੁਸਾਰ ਇਸ ਨੂੰ ਬਹੁਤ ਹੀ ਪਵਿੱਤਰ ਮੰਨਿਆ ਜਾਂਦਾ ਹੈ। ਸਾਲਿਗਰਾਮ ਦੀ ਪੂਜਾ ਬਿਨਾਂ ਤੁਲਸੀ ਦੇ ਹੋ ਹੀ ਨਹੀਂ ਸਕਦੀ। ਬ੍ਰਹਮਵੈਵਰਤ ਪੁਰਾਣ ਵਿਚ ਇਕ ਕਥਾ ਹੈ ਕਿ ਗੋਲੋਕ ਵਿਚ ਤੁਲਸੀ ਨਾਮ ਦੀ ਇਕ ਰਾਧਾ ਦੀ ਸਖੀ ਸੀ ਇਕ ਦਿਨ ਸ੍ਰੀ ਕ੍ਰਿਸ਼ਨ ਜੀ ਨਾਲ ਤੁਲਸੀ ਨੂੰ ਕੇਲ ਕਰਦਿਆਂ ਵੇਖ ਕੇ ਰਾਧਾ ਜੀ ਨੇ ਤੁਲਸੀ ਨੂੰ ਸਰਾਪ ਦੇ ਦਿੱਤਾ ਕਿ ਤੂੰ ਦੋਬਾਰਾ ਮਨੁਖਾ ਜਨਮ ਧਾਰਣ ਕਰੇਂਗੀ

ਸਰਾਪ ਦੇ ਕਾਰਣ ਤੁਲਸੀ ਨੇ ਰਾਜਾ ਧਰਮਧਵਜ ਦੇ ਘਰ ਇਕ ਕੰਨਿਯਾ ਰੂਪ ਵਿਚ ਜਨਮ ਧਾਰਣ ਕੀਤਾ ਅਤੇ ਇਸ ਦੀ ਸ਼ਾਦੀ ਸ਼ੰਖਚੂੜ ਰਾਖਸ਼ ਨਾਲ ਹੋਈ ਸੰਖਚੂੜ ਨੂੰ ਇਹ ਵਰ ਪਰਾਪਤ ਸੀ ਕਿ ਜਦ ਤਕ ਤੇਰੀ ਇਸਤ੍ਰੀ ਦਾ ਸੱਤਯ ਭੰਗ ਨ ਹੋਵੇ, ਤੈਨੂੰ ਕੋਈ ਭੀ ਜਿਤੁ ਨਹੀਂ ਸਕਦਾ ਹੈ॥ ਸੰਖਚੂੜ ਨੇ ਸਾਰੇ ਦੇਵਤੇ ਵਿਜੈ ਕਰਕੇ ਤਿੰਨ ਲੋਕ ਦਾ ਰਾਜ ਜਿਤੁ ਲਇਆ। ਤਦ ਸਮੂੰਹ ਦੇਵਤਿਆਂ ਨੇ ਵਿਸ਼ਨੂੰ ਦੀ ਸ਼ਰਣ ਧਾਰਣ ਕੀਤੀ ਅਤੇ ਮਦਦ ਮੰਗੀ। ਵਿਸ਼ਨੂੰ ਨੇ ਸੰਖਚੂੜ ਦਾ ਭੇਸ ਧਾਰਕੇ ਤੁਲਸੀ ਦਾ ਸੱਤਯ ਭੰਗ ਕੀਤਾ। ਤਦ ਤੁਲਸੀ ਨੇ ਵਿਸ਼ਨੂੰ ਨੂੰ ਸਰਾਪ ਦੇ ਦਿੱਤਾ ਕਿ ਤੂੰ ਪੱਥਰ ਹੋ ਜਾ। ਤਦ ਵਿਸ਼ਨੂੰ ਨੇ ਆਖਿਆ ਕਿ ਤੂੰ ਭੀ ਇਸ ਸਰੀਰ ਨੂੰ ਛਡਕੇ ਲਕਸ਼ਮੀ ਵਾਂਗ ਮੇਰੀ ਪ੍ਰੇਮਕਾ ਹੋ ਕੇ ਰਹੇਂਗੀ। ਤੇਰੇ ਸਰੀਰ ਤੋਂ ਗੰਡਕਾ ਨਦੀ ਅਤੇ ਕੇਸ਼ਾ ਤੋਂ ਤੁਲਸੀ ਦਾ ਬੂਟਾ ਪੈਦਾ ਹੋਵੇਗਾ। ਦੋਹਾਂ ਦੇ ਪਰਸਪਰ ਸਰਾਪ ਦੇ ਕਾਰਣ ਵਿਸ਼ਨੂੰ ਜੀ ਸਾਲਿਗਰਾਮ ਪੱਥਰ ਬਣੇ, ਅਤੇ ਤੁਲਸੀ ਗੰਡਕਾ ਨਦੀ ਅਤੇ ਤੁਲਸੀ ਦਾ ਬੂਟਾ ਬਣੀ। ਹੋਰੁ ਜਾਣਕਾਰੀ ਵਾਸਤੇ ਦੇਖੋ। **ਪਦਮ ਪੁਰਾਣ** ਜਿਸ ਵਿਚ ਦਰਸਾਇਆ ਹੈ, ਕਿ ਸ੍ਰੀ ਵਿਸ਼ਨੂੰ ਜੀ ਨੇ ਜਲੰਧਰ ਰਾਖਸ਼ ਦੀ ਇਸਤ੍ਰੀ ਵ੍ਰਿੰਦਾ ਦਾ ਸਤਯ ਭੀ ਭੰਗ ਕੀਤਾ ਹੈ। ਤੁਲਸੀ ਦਾ ਬੂਟਾ ਭਾਵੇਂ ਹਿੰਦੂ ਮਤ ਅਨਸਾਰ ਅਤਿ ਪਾਵਨ ਅਤੇ ਪਵਿੱਤਰ ਹੈ, ਗੁਰਮਤਿ ਵਿਚ ਐਸੇ ਪਾਖੰਡਾਂ ਦਾ ਵੱਡੀ ਮਾਤ੍ਰਾ ਵਿਚ ਖੰਡਨ ਕੀਤਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਾਲਗਿ ਰਾਮ"

(ੳ) ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ॥੩॥

*(ਰਾਮਕਲੀ ਨਾਮ ਦੇਉ, ੯੭੩-੮)*

(ਅ) ਨਾ ਸੁਚਿ ਸੰਜਮੁ ਤੁਸਲੀ ਮਾਲਾ॥ ਗੋਪੀ ਕਾਨੁ ਨ ਗਊ ਗੋੁਆਲਾ॥
ਤੰਤੁ ਮੰਤੁ ਪਾਖੰਡ ਨ ਕੋਈ ਨ ਕੋ ਵੰਸੁ ਵਜਾਇਦਾ॥੭॥

*(ਮਾਰੂ ਮ:੧, ਸੋਹਲੇ, ੧੦੩੫-੧੬)*

(ੲ) ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥੧॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥੧॥ਰਹਾਉ॥

*(ਬਸੰਤੁ ਮ:੧, ਹਿੰਡੋਲ, ੧੧੭੦-੧੯)*

(ਸ) ਮ੍ਰਿਗ ਆਸਣੁ ਤੁਸਲੀ ਮਾਲਾ॥ ਕਰ ਊਜਲ ਤਿਲਕੁ ਕਪਾਲਾ॥
ਰਿਦੈ ਕੂੜੁ ਕੰਠਿ ਰੁਦ੍ਰਾਖੰ॥ ਰੇ ਲੰਪਟ ਕ੍ਰਿਸਨੁ ਅਭਾਖੰ॥੪॥
ਜਿਨਿ ਆਤਮ ਤਤੁ ਨ ਚੀਨ੍ਹਿਆ॥ ਸਭ ਫੋਕਟ ਧਰਮ ਅਬੀਨਿਆ॥
ਕਹੁ ਬੇਣੀ ਗੁਰਮੁਖਿ ਧਿਆਵੈ ਬਿਨੁ ਸਤਿਗੁਰ ਬਾਟ ਨ ਪਾਵੈ॥੫॥

*(ਪ੍ਰਭਾਤੀ ਬੇਣੀ ੧੩੫੧-੧੭)*

## ਤੁਲਹੜਾ (੧੩੦੫)

ਤੁਲਹਾ, ਜਹਾਜ਼, ਬੇੜਾ, ਕਿਸ਼ਤੀ, ਦਰਿਆ ਅਥਵਾ ਸਾਗਰ ਵਿਚੋਂ ਪਾਰ ਹੋਣ ਵਾਲਾ ਜੰਤ੍ਰ। ਹੋਰ ਜਾਣਕਾਰੀ ਵਾਸਤੇ ਦੇਖੋ, "ਜਹਾਜ਼"

(ੳ) ਗੁਰੁ ਪਉੜੀ ਬੇੜੀ ਗੁਰੂ, ਗੁਰੁ ਤੁਲਹਾ ਹਰਿ ਨਾਉ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ॥
ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ॥੩॥

*(ਸਿਰੀ ਮ:੧, ੧੭-੧੩)*

(ਅ) ਭਵਜਲੁ ਬਿਖਮੁ ਡਰਾਵਣੋ ਨ ਕੰਧੀ ਨਾ ਪਾਰੁ॥

ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ॥
ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ॥੪॥

*(ਸਿਰੀ ਮ:੧, ੫੯-੧੧)*

(ੲ) ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ॥
ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ॥੪॥

*(ਸੋਰਠਿ ਮ:੩, ੬੦੩-੯)*

(ਸ) ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ॥
ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ॥
ਆਪਿ ਅਭੁਲੁ ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ॥੨॥

*(ਸੋਰਠਿ ਮ:੪, ੬੦੫-੧੦)*

(ਹ) ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ॥
ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ॥
ਨਾ ਬੇੜੀ ਨ ਤੁਲਹੜਾ ਨਾ ਪਾਈਐ ਪਿਰੁ ਦੂਰਿ॥੧॥

*(ਸਿਰੀ ਮ:੧, ੧੭-੧੦)*

(ਕ) ਹਰਿ ਆਪੇ ਬੇੜੀ ਤੁਲਹਾ ਤਾਰਾ॥ ਹਰਿ ਆਪੇ ਗੁਰਮਤੀ ਨਿਸਤਾਰਾ॥
ਹਰਿ ਆਪੇ ਨਾਨਕ ਪਾਵੈ ਪਾਰਾ॥੪॥

*(ਗਉੜੀ ਬੈਰਾਗਣਿ ਮ:੪, ੧੬੫-੧੧)*

(ਖ) ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ॥
ਨਾ ਤਰ ਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ॥੧੯॥

*(ਆਸਾ ਮਾ:੧, ਪੱਟੀ, ੪੩੩-੧੧)*

(ਗ) ਰਾਮ ਨਾਮੁ ਇਸੁ ਜੁਗ ਮਹਿ ਤੁਲਹਾ ਜਮਕਾਲੁ ਨੇੜਿ ਨ ਆਵੈ॥
ਨਾਨਕ ਗੁਰਮੁਖਿ ਰਾਮੁ ਪਛਾਤਾ ਕਰਿ ਕਿਰਪਾ ਆਪਿ ਮਿਲਾਵੈ॥੭॥

*(ਆਸਾ ਮ:੪ ਛੰਤ, ੪੪੪-੪)*

(ਘ) ਹਰਿ ਧਨੁ ਇਸਨਾਨੁ ਹਰਿਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ॥
ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ॥੨॥

*(ਗੂਜਰੀ ਮ:੫, ੪੯੫-੧੬)*

(ਙ) ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ॥
ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ॥੧॥

*(ਗੂਜਰੀ ਵਾਰ ਮ:੫, ੫੨੦-੭)*

(ਚ) ਕਲਿ ਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹੁ ਹਮ ਛੁਟਕਾਕੀ॥
ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ॥੧॥

*(ਧਨਾਸਰੀ ਮ:੪, ੬੬੮-੮)*

(ਛ) ਸੁਰਤੀ ਸੁਰਤਿ ਰਲਾਈਐ ਏਤੁ॥ ਤਨੁ ਕਰਿ ਤੁਲਹਾ ਲੰਘਹਿ ਜੇਤੁ॥

ਅੰਤਰਿ ਭਾਹਿ ਤਿਸੈ ਤੂ ਰਖੁ॥ ਅਹਿਨਿਸਿ ਦੀਵਾ ਬਲੈ ਅਥਕੁ॥੧॥

*(ਰਾਮਕਲੀ ਮ:੧, ੮੭੮-੬)*

(ਜ) ਸਚੁ ਕਹਹੁ ਸਚੈ ਘਰਿ ਰਹਣਾ॥ ਜੀਵਤ ਮਰਹੁ ਭਵਜਲੁ ਜਗੁ ਤਰਣਾ॥
ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ॥੧॥

*(ਮਾਰੂ ਮ:੧, ਸੋਹਲੇ, ੧੦੪੦-੧੩)*

(ਝ) ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ॥
ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ॥੧॥

*(ਸਾਰੰਗ ਕਬੀਰ, ੧੨੫੩-੧੭)*

(ਞ) ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥
ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ॥ ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ॥੩॥

*(ਮਲਾਰ ਵਾਰ ਮ:੧, ੧੨੮੭-੧੪)*

(ਟ) ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ॥

*(ਸਵਈਏ ਮ:੪, ਕੇ ੧੪੦੭-੧)*

(ਠ) ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥ॥
ਮਹਾ ਭਉਜਲ ਮਾਹਿ ਤੁਲਹੋ ਜਾ ਕੋ ਲਿਖਿਓ ਮਾਥ॥੧॥
ਡੂਬੇ ਨਾਮ ਬਿਨੁ ਘਨ ਸਾਥ॥ ਕਰਣ ਕਾਰਣ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ॥੧॥ਰਹਾਉ॥

*(ਮਾਰੂ ਮ:੫, ੧੦੦੭-੧੦)*

## ਤੁਲ੍ਹਾ ਦਾਨ (੧੩੦੬)

ਦਾਨ ਕਰਨ ਦੀ ਇਕੁ ਵਿਧੀ ਤਕੜੀ ਦੇ ਇਕ ਪਲੜੇ ਵਿਚ ਦਾਨ ਦੇਣ ਵਾਲੇ ਨੂੰ ਬੈਠਾ ਕੇ, ਦੂਸਰੇ ਪਲੜੇ ਵਿਚ ਦਾਨੀ ਦੇ ਤੋਲ ਦੇ ਬਰਾਬਰ, ਅੰਨ, ਕਪੜਾ, ਸੋਨਾ, ਚਾਂਦੀ, ਅਥਵਾ ਵਰਤਨ ਯੋਗ ਪਦਾਰਥ ਚੜ੍ਹਾ ਕੇ ਲੋੜਵੰਦਾ ਵਿਚ ਦਾਨ ਕਰਨਾ। ਤੋਲ ਦਾਨੀ ਦੇ ਤੁਲ ਹੋਣਾ ਜ਼ਰੂਰੀ ਹੈ। ਐਸਾ ਕੀਤਿਆਂ ਹਿੰਦੂ ਮਤਿ ਦੇ ਜੋਤਸ਼ੀ ਵਿਘਨਾ ਤੋਂ ਖਲਾਸੀ ਦਾ ਸਾਧਨ ਮੰਨਦੇ ਹਨ। ਪ੍ਰੰਤੂ ਗੁਰਮਤਿ ਵਿਚ ਐਸੇ ਕਰਮ ਕਰਨ ਦਾ ਖੰਡਨ ਕੀਤਾ ਗਇਆ ਹੈ। ਕੇਵਲ ਸਤਿਗੁਰੂ ਦੀ ਆਗਿਆ ਵਿਚ ਰਹਿ ਕੇ ਨਾਮ ਸਿਮਰਨ ਹੀ ਸ਼ਰੋਮਣੀ ਦਾਨ ਹੈ।

(ੳ) ਅਸੁਮੇਧ ਜਗਨੇ॥ ਤੁਲਾ ਪੁਰਖ ਦਾਨੇ॥ ਪ੍ਰਾਗ ਇਸਨਾਨੇ॥੧॥ਰਹਾਉ॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ॥ ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ॥੧॥ਰਹਾਉ॥

*(ਗੋਂਡ ਨਾਮ ਦੇਉ, ੮੭੩-੯)*

## ਤੇਗ ਚਲਾਉਣੀ (੧੩੦੭)

ਰਣ ਤੱਤੇ ਵਿਚ ਤਲਵਾਰ ਦਾ ਚਲਾਓਣਾ, ਜ਼ੁਲਮ ਦੀ ਰੋਕ ਥਾਮ ਵਾਸਤੇ ਤਲਵਾਰ ਦਾ ਚਲਾਉਣਾ, ਅਪੁਣੇ ਬਚਾਉ ਵਾਸਤੇ ਤਲਵਾਰ ਦਾ ਵਾਰ ਕਰਨਾ, ਗਰੀਬ ਦੀ ਰਖਯਾ ਵਾਸਤੇ ਤਲਵਾਰ ਚਲਾਉਣੀ ਤੇਗ ਚਲਾ ਕੇ ਸੂਰਮਾ ਬਣ ਜਾਣਾ, ਜੀਵ ਦੇ ਆਪਣੇ ਹਥ ਵਸ ਨਹੀਂ ਹੈ। ਸੂਰਮੇ ਦਾ ਉਕਤ ਦਰਸਾਈਆਂ ਅਵਸਰਾਂ ਤੇ ਤੇਗ ਚਲਾਉਣਾ ਕੇਵਲ ਵਾਹਿਗੁਰੂ ਦੇ ਵਸ ਹੈ। ਕੋਈ ਜੀਵ ਭੀ ਆਪਣੇ ਆਪ ਤੇਗ ਦਾ ਧਨੀ ਨਹੀਂ ਬਣ ਸਕਦਾ ਹੈ।

(ੳ) ਜਾ ਤੁਧੁ ਭਾਵੈ ਤਾ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥

*(ਮਾਝ ਵਾਰ ਮ:੧, ੧੪੫-੭)*

(ਅ) ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਓਨ੍ਹੀ ਤੁਪਕ ਤਾਣਿ ਚਲਾਈ, ਓਨ੍ਹੀ ਹਸਤਿ ਚਿੜਾਈ॥
ਜਿਨ ਕੀ ਚੀਰੀ ਦਰਗਹ ਪਾਟੀ ਤਿਨ੍ਹਾ ਮਰਣਾ ਭਾਈ॥੫॥

*(ਆਸਾ ਮ:੧, ੪੧੮-੨)*

(ੲ) ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ॥ ਤਰਕਸ ਤੀਰ ਤਮਾਣ ਸਾਂਗ ਤੇਗ ਬੰਦ ਗੁਣ ਧਾਤੁ॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥੩॥

*(ਸਿਰੀ ਮ:੧, ੧੬-੧੭)*

(ਸ) ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥
ਕਹਾ ਸੁ ਤੇਗ ਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥
ਕਹਾ ਸੁ ਆਰਸੀਆ ਮੁਹ ਬੰਕੇ ਐਥੇ ਦਿਸਹਿ ਨਾਹੀ॥੧॥
ਇਹੁ ਜਗੁ ਤੇਰਾ ਤੂ ਗੋਸਾਈ॥ ਏਕ ਘੜੀ ਮਹਿ ਥਾਪਿ ਉਥਾਪੇ ਜਰ ਵੰਡਿ ਦੇਵੈ ਭਾਂਈ॥੧॥ ਰਹਾਉ॥

*(ਆਸਾ ਮ:੧, ੪੧੭-੧੩)*

## ਤੇਤੀਸ ਕੋਟਿ ਦੇਵਤਾ (੧੩੦੮)

ਵੇਦਾਂ ਦਾ ਟੀਕਾਕਾਰ "ਯਾਮਕ" ਵੇਦ ਅਨੁਸਾਰ ਦੇਵਤਿਆਂ ਦੀ ਵੰਡ ਇਉਂ ਕਰਦਾ ਹੈ॥੧॥ ਅਗਨਿ ਦੇਵਤਾ : ਜੋ ਪ੍ਰਿਥਵੀ ਤੇ ਰਹਿੰਦਾ ਹੈ। ੨-ਵਾਯੂ ਦੇਵਤਾ : ਜੋ ਹਵਾ ਵਿਚ ਰਹਿੰਦਾ ਹੈ॥ ੩-ਸੂਰਯ ਦੇਵਤਾ: ਪੁਲਾੜ ਵਿਚ ਰਹਿੰਦਾ ਹੈ॥

ਇਹ ਤਿੰਨ ਮੁਖਯ ਦੇਵਤੇ ਹਨ। ਏਨਾ ਦੇਵਤਿਆਂ ਦੇ ਜੁਦੇ ਜੁਦੇ ਕੰਮ ਹੋਣ ਕਰਕੇ ਇਨ੍ਹਾਂ, ਦੇ ਨਾਮ ਭੀ ਵੱਖਰੇ ਵੱਖਰੇ ਹਨ। ਰਿਗ ਵੇਦ ਵਿਚ ਏਨ੍ਹਾ ਦੇਵਤਿਆਂ ਦੀ ਗਿਣਤੀ ਭੀ (੩੩) ਤੇਤੀਸ ਦਿੱਤੀ ਹੈ। ਜਿਨ੍ਹਾਂ ਵਿਚੋਂ (੧੧) ਗਿਯ਼ਾਰਾਂ ਆਕਾਸ਼ ਵਿਚ, ਔਰ (੧੧) ਗਿਯਾਰਾਂ ਧਰਤੀ ਉਪਰਿ ਅਤੇ (੧੧) ਗਿਯਾਰਾਂ ਵਾਯੂ ਵਿਚ ਰਹਿੰਦੇ ਹਨ। ਇਹੀ ਤੇਤੀਸ ਕੋਟ ਦੇਵਤੇ ਆਖੇ ਜਾਂਦੇ ਹਨ। ਰਿਗ ਵੇਦ ਵਿਚ ਭੀ ਏਨ੍ਹਾਂ ਤੇਤੀਸ ਦੇਵਤਿਆਂ ਦੇ ਨਾਮ ਪੱਕੀ ਤਰ੍ਹਾਂ ਨਹੀਂ ਦਿੱਤੇ ਹਨ। ਇਹ ਤੇਤੀਸ ਕੋਟ ਦੇਵਤਿਆਂ ਵਾਲੀ ਕਲਪਨਾ ਹਾਲੇ ਬਹੁਤ ਵਡੀ ਖੋਜ ਦੀ ਮੁਹਤਾਜ ਹੈ। ਗੁਰਬਾਣੀ ਦੀ ਖੋਜ ਨੀਝ ਲਾ ਕੇ ਕੀਤਿਆਂ ਇਹੀ ਥਹੁ ਪੈਂਦਾ ਹੈ ਕਿ ਹਜੂਰ ਨੇ ਤੇਤੀਸ ਕੋਟ ਦੇਵਤਾ ਵੈਦਕ ਦੇਵਤਾ ਪ੍ਰਣਾਲੀ ਨੂੰ ਸਾਮਣੇ ਰਖਕੇ ਹੀ ਲਿਖਿਆ ਜਾਪਦਾ ਹੈ। ਪਰੰਤੂ ਕਿਤੇ ਭੀ ਔਰ ਕਿਸੇ ਭੀ ਦੇਵਤੇ ਦੀ ਮਾਨਤਾ ਨੂੰ ਸਵੀਕਾਰ ਨਹੀਂ ਕੀਤਾ ਹੈ। ਬਲਕਿ ਦੇਵ ਪੂਜਾ ਦਾ ਵਡੇ ਗੰਭੀਰ ਸ਼ਬਦਾਂ ਦੁਆਰਾ ਖੰਡਨ ਕੀਤਾ ਗਇਆ ਹੈ। ਕੇਵਲ ਇਕ ਵਾਹਿਗੁਰੁ ਦੀ ਭਗਤੀ ਕਰਨੀ ਹੀ ਦਰਕਾਰ ਫੁਰਮਾਈ ਹੈ। ਗੁਰਮਤਿ ਅਨੁਸਾਰ ਦੇਵੀ ਦੇਵਤਿਆਂ ਦੀ ਪੂਜਾ ਕਰਨੀ ਵਰਜਿਤ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਦੇਵੀ ਦੇਵਤੇ"।

(ੳ) ਸਤਰਿ ਸੈਇ ਸਾਲਾਰ ਹੈ ਜਾ ਕੇ॥ ਸਵਾ ਲਾਖੁ ਪੈਕਾਬਰ ਤਾ ਕੇ॥
ਸੇਖ ਜੁ ਕਹੀਅਹਿ ਕੋਟਿ ਅਠਾਸੀ॥ ਛਪਨ ਕੋਟਿ ਜਾ ਕੇ ਖੇਲ ਖਾਸੀ॥੧॥
ਮੋ ਗਰੀਬ ਕੀ ਕੋ ਗੁਜਰਾਵੈ॥ ਮਜਲਸਿ ਦੂਰਿ ਮਹਲੁ ਕੋ ਪਾਵੈ॥੧॥ ਰਹਾਉ॥
ਤੇਤੀਸ ਕਰੋੜੀ ਹੈ ਖੇਲ ਖਾਨਾ॥ ਚਉਰਾਸੀ ਲਖ ਫਿਰੈ ਦਿਵਾਨਾਂ॥
ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥ ਉਨਿ ਭੀ ਭਿਸਤਿ ਘਨੇਰੀ ਪਾਈ॥੨॥

*(ਭੈਰਉ ਕਬੀਰ, ੧੧੬੧-੪)*

(ਅ) ਤੇਤੀਸ ਕਰੋੜੀ ਦਾਸ ਤੁਮ੍ਹਾਰੇ ਰਿਧਿ ਸਿਧਿ ਪ੍ਰਾਣ ਅਧਾਰੀ॥
ਤਾ ਕੇ ਰੂਪ ਨ ਜਾਹੀ ਲਖਣੇ ਕਿਆ ਕਰਿ ਆਖਿ ਵੀਚਾਰੀ॥੨॥

*(ਆਸਾ ਮ:੩, ੪੨੨-੧੯)*

(ੲ) ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ॥
ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ॥੪॥

*(ਸਿਰੀ ਮ:੫, ੪੨-੧੯)*

(ਸ) ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ॥
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ॥੩॥

*(ਆਸਾ ਕਬੀਰ, ੪੮੨-੫)*

(ਹ) ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ॥
ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ॥੫॥

*(ਗੂਜਰੀ ਮ:੧, ੫੦੪-੨)*

(ਕ) ਚਉਰਾਸੀ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ॥
ਗੁਰ ਪ੍ਰਸਾਦਿ ਕੋ ਵਿਰਲਾ ਪਾਵੈ ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ॥੧॥

*(ਧਨਾਸਰੀ ਮ:੪, ੬੬੯-੧੦)*

(ਖ) ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ॥
ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ॥੧॥

*(ਬੈਰਾੜੀ ਮ:੪, ੭੧੯-੪)*

(ਗ) ਸਾਧਿਕ ਸਿਧ ਜਿਸੈ ਕਉ ਫਿਰਦੇ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ॥
ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ॥੨॥

*(ਮਾਝ ਮ:੫, ੧੩੦-੧੩)*

(ਘ) ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨੇ ਬਸਿ ਅਪਨਹੀ॥
ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ॥੧॥

*(ਗੂਜਰੀ ਮ:੫, ੪੯੮-੧੯)*

(ਙ) ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ॥
ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ॥੨॥

*(ਰਾਮਕਲੀ ਮ:੪, ੮੮੨-੧੦)*

(ਚ) ਗੁਰਮੁਖਿ ਕੋਟਿ ਤੇਤੀਸ ਉਧਾਰੇ॥੪੦॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੧੪)*

(ਛ) ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ॥
ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ॥
ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ॥੩॥

*(ਮਾਰੂ ਮ:੪, ੯੯੫-੧੬)*

(ਜ) ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ ਕੋਟਿ ਤੇਤੀਸ ਸਿਧ ਜਤੀ
ਜੋਗੀ ਤਟ ਤੀਰਥ ਪਰਭਵਨ ਕਰਤ ਰਹਤ ਨਿਰਾਹਾਰੀ॥

ਤਿਨ ਜਨ ਕੀ ਸੇਵਾ ਥਾਇ ਪਈ ਜਿਨ ਕਉ ਕਿਰਪਾਲ ਹੋਵਤ ਬਨਵਾਰੀ॥੧॥

*(ਸਾਰਗ ਮ:੪, ੧੨੦੧-੧੨)*

(ਝ) ਕਵਨੁ ਜੋਗੁ ਕਉਨੁ ਗ੍ਯ੍ਯਾਨੁ ਧ੍ਯ੍ਯਾਨੁ ਕਵਨ ਬਿਧਿ ਉਸ੍ਤਤਿ ਕਰੀਐ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ॥
ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ॥
ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ॥
ਹਰਿ ਗੁਰੁ ਨਾਨਕੁ ਜਿਨ੍ਹ੍ਹ ਪਰਸਿਓ ਤੇ ਇਤ ਉਤ ਸਦਾ ਮੁਕਤੇ॥੮॥

*(ਸਵਯੇ ਮ:੫, ੧੩੮੬-੧੫)*

(ਞ) ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਤਪੀਸੁਰ ਮਨਿ ਵਸਿਆ॥

*(ਸਵਈਏ ਮ: ੪ ਕੇ, ੧੩੯੩-੨)*

(ਟ) ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ॥
ਜਾ ਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ॥

*(ਸਵਈਏ ਮ:੪, ਕੇ ੧੪੦੧-੫)*

(ਠ) ਕੋਟਿ ਚੰਦ੍ਰਮੇ ਕਰਹਿ ਚਰਾਕ॥ ਸੁਰ ਤੇਤੀਸਉ ਜੇਵਹਿ ਪਾਕ॥
ਨਵ ਗ੍ਰਹਿ ਕੋਟਿ ਠਾਢੇ ਦਰਬਾਰ॥ ਧਰਮ ਕੋਟਿ ਜਾ ਕੈ ਪ੍ਰਤਿਹਾਰ॥੨॥

*(ਭੈਰਉ ਕਬੀਰ, ੧੧੬੨-੧੯)*

(ਡ) ਸਿਮਰਹਿ ਬ੍ਰਹਮੇ ਬਿਸਨ ਮਹੇਸਾ॥ ਸਿਮਰਹਿ ਦੇਵਤੇ ਕੋੜਿ ਤੇਤੀਸਾ॥
ਸਿਮਰਹਿ ਜਖ੍ਯ੍ਯਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ॥੩॥

*(ਮਾਰੂ ਸੋਲਹੇ ਮ:੫, ੧੦੭੯-੨)*

(ਢ) ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥
ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥

*(ਮਾਰੂ ਵਾਰ ਮ: ੫, ੧੧੦੦-੧੫)*

## ਤੇਲ ਚੋਣਾ (੧੩੦੯)

ਇਹ ਰਸਮ ਹੈ ਕਿ ਕਿਸੇ ਪਿਆਰੇ ਦੇ ਘਰ ਆਉਣ ਸਮੇਂ ਦਰਵਾਜ਼ੇ ਤੇ ਤੇਲ ਚੋਇਆ ਜਾਂਦਾ ਹੈ ਇਹ ਇਕ ਪੁਰਾਣੀ ਰਸਮ ਹੈ। ਇਸ ਪੂਰਬਾਂਇ ਬਾਈਬਲ ਵਿਚ ਭੀ ਜ਼ਿਕਰ ਮਿਲਦਾ ਦੇਖੋ, ਸਾਮਯੂਲ ਕਾਂਡ, ੧੦ ਅਤੇ ੧੬॥ ਇਹ ਦਾਊਦ ਨੂੰ ਮਸੀਹਾ ਮੰਨਣ ਸਮੇਂ ਦੀ ਵਾਰਤਾ ਹੈ।

(ੳ) ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥੩॥

*(ਗਉੜੀ ਦੀਪਕੀ ਮ:੧, ੧੨-੧੫)*

## ਤੋਸਾ (੧੩੧੦)

ਭਾਵ ਰਸਤੇ ਦਾ ਖਰਚਾ ਹੋਰ ਜਾਣਕਾਰੀ ਵਾਸਤੇ ਦੇਖੋ, "ਖਰਚੱ"।

(ੳ) ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ॥

ਮਸਤਕਿ ਹੋਵੈ ਲਿਖਿਆ ਹਰਿ ਸਿਮਰਿ ਪਰਾਣੀ॥
ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ॥੪॥

(ਗਉੜੀ ਵਾਰ, ਮ:੫, ੩੧੯-੩)

(ਅ) ਸੋ ਸੰਚਿਓ ਜਿਤੁ ਭੂਖ ਤਿਸਾਇਓ॥ ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ॥੩॥

(ਟੋਡੀ ਮ:੫, ੭੧੫-੬)

(ੲ) ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ॥
ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ॥੧॥

(ਟੋਡੀ ਮ:੫, ੭੧੬-੬)

(ਸ) ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥

(ਗਉੜੀ ਸੁਖਮਨੀ, ਮ:੫, ੨੬੪-੧੧)

(ਹ) ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ॥
ਸੰਗਿ ਚਲਨ ਕਉ ਤੋਸਾ ਦੀਨ੍ਹਾ ਗੋਬਿੰਦ ਨਾਮ ਕੇ ਬਿਉਹਾਰੀ॥੧॥

(ਆਸਾ ਮ:੫, ੪੦੧-੧੨)

(ਕ) ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ॥
ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ॥੫॥

(ਆਸਾ ਮ:੧, ੪੨੨-੪)

(ਖ) ਨਿਤ ਨਿਤ ਦਯੁ ਸਮਾਲੀਐ॥ ਮੂਲਿ ਨ ਮਨਹੁ ਵਿਸਾਰੀਐ॥ਰਹਾਉ॥
ਸੰਤਾ ਸੰਗਤਿ ਪਾਈਐ॥ ਜਿਤੁ ਜਮ ਕੈ ਪੰਥਿ ਨ ਜਾਈਐ॥
ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ॥੧॥

(ਮਾਝ ਮ:੫, ੧੩੨-੮)

(ਗ) ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ॥
ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ॥੨॥

(ਧਨਾਸਰੀ ਮ:੪, ੬੬੭-੧੬)

(ਘ) ਹਰਿ ਕਾ ਮਾਰਗੁ ਆਖੀਐ ਕਹੁ ਕਿਤੁ ਬਿਧਿ ਜਾਈਐ॥
ਹਰਿ ਹਰਿ ਤੇਰਾ ਨਾਮੁ ਹੈ ਹਰਿ ਖਰਚੁ ਲੈ ਜਾਈਐ॥੧੯॥

(ਤਿਲੰਗ ਮ:੪, ੭੨੬-੧੦)

(ਙ) ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ॥
ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ॥੨੭॥
ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਹਾਲਿ॥
ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ॥੨੮॥

(ਸੂਹੀ ਮ:੩, ੭੫੬-੯)

(ਚ) ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ॥

ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ॥
ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ॥
ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ॥੧॥

*(ਸਿਰੀ ਮ:੫, ੪੯-੧੩)*

(ਛ) ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥
ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ॥੨॥

*(ਸਿਰੀ ਵਾਰ ਮ:੧, ੮੩-੧੦)*

(ਜ) ਸਚਾ ਧਰਮੁ ਪੁੰਨੁ ਭਲਾ ਕਰਾਏ॥ ਦੀਨ ਕੈ ਤੋਸੈ ਦੁਨੀ ਨ ਜਾਏ॥੨॥

*(ਸੂਹੀ ਮ:੫, ੭੪੩-੩)*

## ਤੋਹੁ ਕੁੱਟਣਾ (੧੩੧੧)

ਜਦੋਂ ਚਾਵਲਾਂ ਦਾ ਪੱਲਰ ਬਾਕੀ ਰਹਿ ਜਾਵੇ, ਅਤੇ ਅਸਲੀ ਤੱਤ ਵਸਤੂ ਚਾਵਲ ਵਿਚੋਂ ਪਹਿਲਾਂ ਹੀ ਕੱਢੇ ਜਾ ਚੁੱਕੇ ਹੋਣ। ਜੇ ਸਿਰਫ ਉਸ ਪਲਰ ਨੂੰ ਹੀ ਕੁਟੀਏ, ਤਦ ਉਸ ਵਿਚੋਂ ਚਾਵਲ ਨਿਕਲਣ ਦੀ ਕਿਸੇ ਪਰਕਾਰ ਦੀ ਭੀ ਆਸਾ ਨਹੀਂ ਹੁੰਦੀ ਹੈ। ਤਿਵੇਂ ਕਰਮ ਆਦਿ ਦੇ ਕੀਤਿਆਂ ਤੱਤ ਵਸਤੂ ਪਰਾਪਤ ਨਹੀਂ ਹੁੰਦੀ ਹੈ। ਨਾਮ ਸਿਮਰਨ ਤੋਂ ਬਿਨਾ ਜਿਤਨੇ ਭੀ ਕਰਮ ਧਰਮ ਹਨ ਸਾਰੇ ਤੋਹੁ ਨੂੰ ਕੁੱਟਣਾ ਹੈ।

(ੳ) ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ॥
ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ॥
ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ॥

*(ਰਾਮਕਲੀ ਵਾਰ ਮ:੫, ੯੬੦-੫)*

(ਅ) ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ॥
ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ॥੪॥
ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ॥
ਨਾਨਕ ਨਾਮ ਨਿਰੰਜਨੁ ਪਾਇਆ ਨਾਮੁ ਜਪਤ ਸੁਖੁ ਪਾਇ॥੫॥

*(ਸਾਰਗ ਮ:੪, ੧੧੯੯-੧੩)*

(ੲ) ਅਨਿਕ ਜਨਮ ਭ੍ਰਮਤੌ ਹੀ ਆਇਓ ਮਾਨਸ ਜਨਮੁ ਦੁਲਭਾਹੀ॥
ਗਰਭ ਜੋਨਿ ਛੋਡਿ ਜਉ ਨਿਕਸਿਓ ਤਉ ਲਾਗੋ ਅਨ ਠਾਂਹੀ॥੧॥
ਕਰਹਿ ਬੁਰਾਈ ਠਗਾਈ ਦਿਨੁ ਰੈਨਿ ਨਿਹਫਲ ਕਰਮ ਕਮਾਹੀ॥
ਕਣੁ ਨਾਹੀ ਤੁਹੁ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ॥੨॥
ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ॥
ਧਰਮ ਰਾਇ ਜਬ ਪਕਰਸਿ ਬਵਰੇ ਤਉ ਕਾਲ ਮੁਖਾ ਉਠਿ ਜਾਹੀ॥੩॥

*(ਸਾਰਗ ਮ:੫, ੧੨੦੭-੭)*

(ਸ) ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ॥
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ॥੨॥

*(ਸੋਰਠਿ ਮ:੩, ੬੦੩-੧)*

(ਹ) ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ॥
ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ॥੩॥

*(ਟੋਡੀ ਮ:੫, ੭੧੨-੧੫)*

(ਕ) ਕਣ ਬਿਨਾ ਜੈਸੇ ਥੋਥਰ ਤੁਖਾ॥ ਨਾਮ ਬਿਹੂਨ ਸੂਨੇ ਸੇ ਮੁਖਾ॥੧॥

*(ਗਉੜੀ ਮ:੫, ੧੯੨-੧੬)*

## ਤੋਟਾ ਅਤੇ ਲਾਹਾ (੧੩੧੨)

ਨੁਕਸਾਨ ਅਤੇ ਨਫਾ, ਕੁਫਾਇਦਾ ਅਤੇ ਫਾਇਦਾ। ਜੀਵਨ ਦੇ ਦੌਰਾਨ ਨਫਾ ਕਿਥੇ ਹੈ ਅਥਵਾ ਨੁਕਸਾਨ ਕਿਥੇ ਹੈ ਲਾਭੁ ਅਤੇ ਹਾਨੀ ਕਿਥੇ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹਾਣ ਅਤੇ ਲਾਭ"।

(ੳ) ਗੁਰੁ ਸਾਗਰੁ ਰਤਨੀ ਨਹੀ ਤੋਟ॥ ਲਾਲ ਪਦਾਰਥ ਸਾਚੁ ਅਖੋਟ॥
ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥
ਨਾਨਕ ਗੁਰਮਤਿ ਸਾਚਿ ਸਮਾਵਹੁ॥੨੭॥

*(ਰਾਮਕਲੀ ਮ:੧, ਓਅੰਕਾਰੁ, ੯੩੩-੭)*

(ਅ) ਵਿਣੁ ਨਾਵੈ ਤੋਟਾ ਸਭ ਥਾਇ॥ ਲਾਹਾ ਮਿਲੈ ਜਾ ਦੇਇ ਬੁਝਾਇ॥

*(ਰਾਮਕਲੀ ਮ:੧, ਓਅੰਕਾਰੁ, ੯੩੧-੧੭)*

(ੲ) ਟੂਟੈ ਗੰਠਿ ਪੜੈ ਵੀਚਾਰਿ॥ ਗੁਰ ਸਬਦੀ ਘਰਿ ਕਾਰਜੁ ਸਾਰਿ॥
ਲਾਹਾ ਸਾਚੁ ਨ ਆਵੈ ਤੋਟਾ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ॥੨੮॥

*(ਰਾਮਕਲੀ ਮ:੧, ਓਅੰਕਾਰੁ, ੯੩੩-੧੦)*

(ਸ) ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ॥੫॥

*(ਰਾਮਕਲੀ ਮ:੧, ੧੦੦੯-੫)*

(ਹ) ਕਾਚੀ ਸਉਦੀ ਤੋਟਾ ਆਵੈ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ॥
ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੩੨-੧੯)*

(ਕ) ਸਭੁ ਕੋ ਵਣਜੁ ਕਰੇ ਵਾਪਾਰਾ॥ ਵਿਣੁ ਨਾਵੈ ਸਭੁ ਤੋਟਾ ਸੰਸਾਰਾ॥
ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ॥੧੧॥

*(ਮਾਰੂ ਮ:੩, ਸੋਲਹੇ, ੧੦੬੪-੧੦)*

(ਖ) ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ॥ ਗੁਰਮੁਖਿ ਖੋਜੇ ਵੇਪਰਵਾਹਾ॥
ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ॥੧੨॥

*(ਮਾਰੂ ਮ:੩, ਸੋਲਹੇ, ੧੦੬੬-੧੪)*

(ਗ) ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ॥
ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ॥੩॥

*(ਗਉੜੀ ਬੈਰਾਗਣਿ ਮ:੪, ੧੬੮-੧੪)*

(ਘ) ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ॥
ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ॥
ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ॥੧॥

*(ਸੋਰਠਿ ਵਾਰ ਮ:੩, ੬੪੬-੧)*

(ਙ) ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ॥
ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ॥੬॥

*(ਸੂਹੀ ਮ:੪, ੭੩੪-੧੦)*

## ਤ੍ਰਾਸ (੧੩੧੩)

ਡਰ ਲਗਣਾ, ਭੈ-ਭੀਤ ਹੋਣਾ, ਸਹਿਮ ਜਾਣਾ, ਬੁਜ਼ਦਿਲੀ ਦਾ ਭਾਵ ਪ੍ਰਗਟ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਤਰਾਸ ਹੋਣਾ"।

(ੳ) ਕਰਮ ਭੂਮਿ ਮਹਿ ਬੋਅਹੁ ਨਾਮੁ॥ ਪੂਰਨ ਹੋਇ ਤੁਮਾਰਾ ਕਾਮੁ॥
ਫਲ ਪਾਵਹਿ ਮਿਟੈ ਜਮ ਤ੍ਰਾਸ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ॥੧॥

*(ਗਉੜੀ ਗੁਆਰੇਰੀ ਮ:੫, ੧੭੬-੧੭)*

(ਅ) ਹਰਿ ਗੁਣ ਜਪਤ ਕਮਲੁ ਪਰਗਾਸੈ॥ ਹਰਿ ਸਿਮਰਤ ਤ੍ਰਾਸ ਸਭ ਨਾਸੈ॥੧॥

*(ਗਉੜੀ ਮ:੫, ੧੮੯-੪)*

(ੲ) ਸੁਣਿ ਕੀਰਤਨੁ ਸਾਧ ਪਹਿ ਜਾਇ॥ ਜਨਮ ਮਰਣ ਕੀ ਤ੍ਰਾਸ ਮਿਟਾਇ॥੩॥

*(ਗਉੜੀ ਮ:੫, ੧੯੦-੨)*

(ਸ) ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ॥ ਹਰਿ ਸਿਉ ਸੋ ਰਚੈ ਜਿਸੁ ਸਾਧ ਕਾ ਮੰਤਾ॥
ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ॥ ਹਰਿ ਸੰਗਿ ਰਾਤੇ ਪੂਰਨ ਆਸ॥੨॥

*(ਗਉੜੀ ਮ:੫, ੨੦੧-੧੨)*

(ਹ) ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ॥
ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ॥੨॥

*(ਗਉੜੀ ਪੂਰਬੀ ਮ:੫, ੨੧੦-੪)*

(ਕ) ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ॥

*(ਗਉੜੀ ਬਾਵਨ ਅਖਰੀ ਮ:੫, ੨੫੭-੧)*

(ਖ) ਅਬਿਨਾਸੀ ਸੁਖ ਆਪਨ ਆਸਨ॥ ਤਹ ਜਨਮ ਮਰਨ ਕਹੁ ਕਹਾ ਬਿਨਾਸਨ॥
ਜਬ ਪੂਰਨ ਕਰਤਾ ਪ੍ਰਭੁ ਸੋਇ॥ ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ॥

*(ਗਉੜੀ ਸੁਖਮਨੀ ਮ:੫, ੨੯੧-੫)*

(ਗ) ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ॥

ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨਦ ਸੇਤੀ ਘਰਿ ਜਾਈਐ॥੧॥
ਜਾ ਤੇ ਘਾਲ ਨ ਬਿਰਥੀ ਜਾਈਐ॥
ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ॥੧॥ਰਹਾਉ॥
ਮੋਹਿ ਸਰਨਿ ਦੀਨ ਦੁਖ ਭੰਜਨ ਤੂੰ ਦੇਹਿ ਸੋਈ ਪ੍ਰਭ ਪਾਈਐ॥
ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ॥੨॥

*(ਗੂਜਰੀ ਮ:੫, ੫੦੦-੮)*

(ਘ) ਨਾਥ ਨਰਹਰ ਦੀਨ ਬੰਧਵ ਪਤਿਤ ਪਾਵਨ ਦੇਵ॥
ਭੈ ਤ੍ਰਾਸ ਨਾਸ ਕ੍ਰਿਪਾਲ ਗੁਣ ਨਿਧਿ ਸਫਲ ਸੁਆਮੀ ਸੇਵ॥੧॥

*(ਗੂਜਰੀ ਮ:੫, ੫੦੮-੩)*

(ਙ) ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ ਤ੍ਰਾਸ ਬੁਝਾਏ॥
ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ ਭਗਤਿ ਕਰੰਉ ਲਿਵ ਲਾਏ॥੩॥

*(ਵਡਹੰਸੁ ਮ:੫, ਛੰਤ, ੫੭੭-੪)*

(ਚ) ਤਾ ਕਉ ਕੋਇ ਨ ਪਹੁਚਨਹਾਰਾ ਜਾ ਕੈ ਅੰਗਿ ਗੁਸਾਈ॥
ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ॥੨॥

*(ਧਨਾਸਰੀ ਮ:੫, ੬੭੯-੧੪)*

(ਛ) ਸਿਮਰਤ ਨਾਮੁ ਕੋਟਿ ਜਤਨ ਭਏ॥
ਸਾਧਸੰਗਿ ਮਿਲਿ ਹਰਿ ਗੁਨ ਗਾਏ ਜਮਦੂਤਨ ਕਉ ਤ੍ਰਾਸ ਅਹੇ॥੧॥ਰਹਾਉ॥

*(ਬਿਲਾਵਲੁ ਮ:੫, ੮੨੪-੧੭)*

(ਜ) ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ॥
ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ॥੧॥

*(ਬਿਲਾਵਲੁ ਮ:੯, ੮੩੦-੧੬)*

(ਝ) ਭੂਲੇ ਕਉ ਗੁਰਿ ਮਾਰਗਿ ਪਾਇਆ॥ ਅਵਰ ਤਿਆਗਿ ਹਰਿ ਭਗਤੀ ਲਾਇਆ॥
ਜਨਮ ਮਰਨ ਕੀ ਤ੍ਰਾਸ ਮਿਟਾਈ॥ ਗੁਰ ਪੂਰੇ ਕੀ ਬੇਅੰਤ ਵਡਾਈ॥੨॥

*(ਗੋਂਡ ਮ:੫, ੮੬੪-੪)*

(ਞ) ਮਨ ਮਾਹਿ ਜਾਪਿ ਭਗਵੰਤੁ॥ ਗੁਰਿ ਪੂਰੈ ਇਹੁ ਦੀਨੋ ਮੰਤੁ॥
ਮਿਟੇ ਸਗਲ ਭੈ ਤ੍ਰਾਸ॥ ਪੂਰਨ ਹੋਈ ਆਸ॥੧॥

*(ਰਾਮਕਲੀ ਮ:੫, ੮੯੬-੭)*

(ਟ) ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ॥
ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ॥੨॥

*(ਰਾਮਕਲੀ ਮ:੫, ਛੰਤ, ੯੨੫-੬)*

(ਠ) ਜਾ ਕਉ ਭਈ ਤੁਮਾਰੀ ਧੀਰ॥
ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ॥੧॥ਰਹਾਉ॥

*(ਨਟ ਮ:੫, ੯੭੮-੧੮)*

(ਡ) ਐਸੋ ਸਹਾਈ ਹਰਿ ਕੋ ਨਾਮੁ॥ ਸਾਧਸੰਗਤਿ ਭਜੁ ਪੂਰਨ ਕਾਮ॥੧॥ਰਹਾਉ॥

... ... ...

ਗਰੁੜ ਮੁਖਿ ਨਹੀ ਸਰਪ ਤ੍ਰਾਸ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ॥
ਜੈਸੋ ਆਂਡੋ ਹਿਰਦੇ ਮਾਹਿ॥ ਜੈਸੋ ਦਾਨੋ ਚਕੀ ਦਰਾਹਿ॥੩॥

*(ਮਾਲੀ ਗਉੜਾ ਮ:੫, ੯੮੬-੧੯)*

(ਢ) ਜਨਮ ਮਰਣ ਕੀ ਮਿਟੀ ਜਮ ਤ੍ਰਾਸ॥ ਸਾਧਸੰਗਤਿ ਊਂਧ ਕਮਲ ਬਿਗਾਸ॥
ਗੁਣ ਗਾਵਤ ਨਿਹਚਲੁ ਬਿਸ੍ਰਾਮ॥ ਪੂਰਨ ਹੋਏ ਸਗਲੇ ਕਾਮ॥੩॥

*(ਭੈਰਉ ਮ:੫, ੧੧੪੮-੪)*

(ਣ) ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ॥
ਮਹਾ ਪਤਿਤ ਕੇ ਪਾਤਿਕ ਉਤਰਹਿ ਹਰਿ ਨਾਮਾ ਉਰਿ ਧਾਰੈ॥੧॥

*(ਸਾਰਗ ਮ:੫, ੧੨੦੮-੧੨)*

(ਤ) ਸਿਮਰਤ ਨਾਮੁ ਪ੍ਰਾਨ ਗਤਿ ਪਾਵੈ॥
ਮਿਟਹਿ ਕਲੇਸ ਤ੍ਰਾਸ ਸਭ ਨਾਸੈ ਸਾਧਸੰਗਿ ਹਿਤੁ ਲਾਵੈ॥੧॥ਰਹਾਉ॥

*(ਸਾਰਗ ਮ:੫, ੧੨੧੮-੫)*

(ਥ) ਸਰਬ ਕੁਸਲ ਬਿਸ੍ਰਾਮ ਆਨਦਾ ਆਨੰਦ ਨਾਮ ਜਮ ਕੀ ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ॥
ਏਕ ਸਰਨ ਗੋਬਿੰਦ ਚਰਨ ਸੰਸਾਰ ਸਗਲ ਤਾਪ ਹਰਨ॥
ਨਾਵ ਰੂਪ ਸਾਧਸੰਗ ਨਾਨਕ ਪਾਰਗਰਾਮੀ॥੨॥

*(ਸਾਰਗ ਮ:੫, ੧੨੩੦-੯)*

(ਦ) ਮਨੁ ਹਰਿ ਰੰਗਿ ਰਾਤਾ ਗਾਵੈਗੋ॥
ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ॥੨॥ਰਹਾਉ॥

*(ਕਾਨੜਾ ਮ:੪, ੧੩੧੦-੩)*

(ਧ) ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥

*(ਸਵਈਏ ਮ:੪ ੧੩੯੯-੪)*

(ਨ) ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ॥
ਕਲਜੁਗ ਦੁਰਤ ਦੂਰਿ ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ॥੪॥

*(ਸਵਈਏ ਮ:੪, ਕੇ, ੧੪੦੪-੧੨)*

(ਪ) ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ॥

*(ਗਉੜੀ ਸੁਖਮਨੀ ਮ:੫, ੨੬੩-੨)*

(ਫ) ਜਗੁ ਮੋਹਿ ਬਾਧਾ ਬਹੁਤੀ ਆਸਾ॥ ਗੁਰਮਤੀ ਇਕਿ ਭਏ ਉਦਾਸਾ॥
ਅੰਤਰਿ ਨਾਮੁ ਕਮਲੁ ਪਰਗਾਸਾ॥ ਤਿਨ੍ ਕਉ ਨਾਹੀ ਜਮ ਕੀ ਤ੍ਰਾਸਾ॥੨॥

*(ਆਸਾ ਮ:੧, ੪੧੨-੪)*

(ਬ) ਆਠ ਪਹਰ ਹਰਿ ਧਿਆਈਐ ਰਾਮ॥ ਮਨ ਇਛਿਅੜਾ ਫਲੁ ਪਾਈਐ ਰਾਮ॥

ਮਨ ਇਛ ਪਾਈਐ ਪ੍ਰਭੁ ਧਿਆਈਐ ਮਿਟਹਿ ਜਮ ਕੇ ਤ੍ਰਾਸਾ॥

*(ਵਡਹੰਸ ਮ:੫, ੫੭੮-੧੧)*

(ਭ) ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ॥੧॥

*(ਗਉੜੀ ਮ:੯, ੨੧੯-੧੬)*

(ਮ) ਪ੍ਰਾਨੀ ਕਉਨੁ ਉਪਾਉ ਕਰੈ॥
ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸ ਹਰੈ॥੧॥ਰਹਾਉ॥
ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ॥
ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ॥੨॥

*(ਸੋਰਠਿ ਮ:੯, ੬੩੨-੯)*

(ਯ) ਹਰਿ ਜੂ ਰਾਖਿ ਲੇਹੁ ਪਤਿ ਮੇਰੀ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ॥੧॥ਰਹਾਉ॥
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ॥
ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ॥੧॥

*(ਜੈਤਸਰੀ ਮ:੯, ੭੦੩-੨)*

(ਰ) ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮ ਸਵਾਰੈ॥੩॥

*(ਰਾਮਕਲੀ ਮ:੯, ੯੦੨-੭)*

(ਲ) ਮਥੁਰਾ ਭਨਿ ਭਾਗ ਭਲੇ ਉਨ੍ਹ ਕੇ ਮਨ ਇਛਤ ਹੀ ਫਲ ਪਾਵਤ ਹੈ॥
ਰਵਿ ਕੇ ਸੁਤ ਕੋ ਤਿਨ੍ਹ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ॥੩॥

*(ਸਵਈਏ ਮ:੪ ਕੇ, ੧੪੦੪-੯)*

(ਵ) ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ॥

*(ਸਵਈਏ ਮ:੪ ਕੇ, ੧੪੦੬-੧)*

(ੜ) ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸ॥
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ॥੩੩॥

*(ਸਲੋਕ ਮ:੯, ੧੪੨੮-੪)*

### ਤ੍ਰਾਂਘਣਾ (੧੩੧੪)

ਯਤਨ ਕਰਨਾ, ਸੰਘਰਸ਼ ਕਰਨਾ, ਜੱਦੋ-ਜਹਿਦ ਕਰਨੀ, ਉਨਤੀ ਕਰਨ ਹਿਤ ਬਲ ਵਰਤਣਾ।

(ੳ) ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥੧॥

*(ਮਾਰੂ ਵਾਰ ਮ:੫, ੧੦੯੬-੧੨)*

## ਤ੍ਰਿਸਨਾ (੧੩੧੫)

ਸੰਸਾਰੀ ਪਦਾਰਥਾਂ ਅਥਵਾ ਕਿਸੇ ਵਸਤੂ ਦੀ ਪ੍ਰਾਪਤੀ ਵਾਸਤੇ ਲਾਲਸਾ, ਭੁਖ, ਪਿਆਸ, ਭਟਕਣਾ, ਦਾਝ ਲਗਣੀ, ਆਦਿ।

(ੳ) ਕੂੜੈ ਲਾਲਚਿ ਲਗਿ ਮਹਲੁ ਖੁਆਈਐ॥ ਸਭੁ ਜਗੁ ਠਗਿਓ ਠਗਿ ਆਈਐ ਜਾਈਐ॥
ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥੧੯॥

*(ਵਾਰ ਮਾਝ ਮ:੧, ੧੪੭-੯)*

(ਅ) ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ॥
ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ॥
ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ॥੧॥

*(ਸਿਰੀ ਮ:੧, ੬੧-੯)*

(ੲ) ਅੰਮ੍ਰਿਤੁ ਵਰਸੈ ਸਹਜਿ ਸੁਭਾਏ॥ ਗੁਰਮੁਖਿ ਵਿਰਲਾ ਕੋਈ ਜਨੁ ਪਾਏ॥
ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ॥੧॥

*(ਮਾਝ ਮ:੩, ੧੧੯-੫)*

(ਸ) ਤਿਸਨਾ ਅਗਨਿ ਜਲੈ ਸੰਸਾਰਾ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ॥
ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ॥੩॥

*(ਮਾਝ ਮ:੩, ੧੨੦-੧੩)*

(ਹ) ਬਹੁ ਰੰਗ ਮਾਇਆ ਬਹੁ ਬਿਧਿ ਪੇਖੀ॥ ਕਲਮ ਕਾਗਦ ਸਿਆਨਪ ਲੇਖੀ॥
ਮਹਰ ਮਲੂਕ ਹੋਇ ਦੇਖਿਆ ਖਾਨ॥ ਤਾ ਤੇ ਨਾਹੀ ਮਨੁ ਤ੍ਰਿਪਤਾਨ॥੧॥
ਸੋ ਸੁਖੁ ਮੋ ਕਉ ਸੰਤ ਬਤਾਵਹੁ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੭੯-੧੩)*

(ਕ) ਤ੍ਰਿਸਨਾ ਅਗਨਿ ਸਬਦਿ ਬੁਝਾਏ॥ ਦੂਜਾ ਭਰਮੁ ਸਹਜਿ ਸੁਭਾਏ॥
ਗੁਰਮਤੀ ਨਾਮੁ ਰਿਦੈ ਵਸਾਏ॥ ਸਾਚੀ ਬਾਣੀ ਹਰਿ ਗੁਣ ਗਾਏ॥੪॥

*(ਗਉੜੀ ਗੁਆਰੇਰੀ ਮ:੧, ੨੨੨-੧੪)*

(ਖ) ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ॥
ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ॥
ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ ਜਿਚਰੁ ਸਬਦਿ ਨ ਕਰੇ ਵੀਚਾਰੁ॥੧॥

*(ਵਡਹੰਸੁ ਵਾਰ ਮ:੩, ੫੮੮-੪)*

(ਗ) ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥
ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ॥
ਸਤਿਗੁਰੁ ਦਾਤਾ ਸੇਵੀਐ ਸਬਦ ਵਸੈ ਮਨਿ ਆਇ॥
ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ॥
ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ॥

*(ਵਡਹੰਸੁ ਵਾਰ ਮ:੩, ੫੮੮-੫)*

(ਘ) ਤ੍ਰਿਸਨਾ ਬੁਝੈ ਹਰਿ ਕੈ ਨਾਮਿ॥
ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ॥੧॥ਰਹਾਉ॥

*(ਧਨਾਸਰੀ ਮ:੫, ੬੮੨-੧੯)*

(ਙ) ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ॥
ਗੁਰਮਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ॥
ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ॥
ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ॥੨॥

*(ਸੋਰਠਿ ਵਾਰ ਮ:੩, ੬੪੯-੧੮)*

(ਚ) ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ॥
ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ॥
ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ॥
ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ॥
ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ॥੧॥

*(ਸੋਰਠਿ ਵਾਰ ਮ:੩, ੬੪੭-੧੧)*

(ਛ) ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥੧॥ਰਹਾਉ॥

*(ਗਉੜੀ ਮ:੫, ੨੧੩-੧੧)*

(ਜ) ਬਿਖੈ ਠਗਉਰੀ ਜਿਨਿ ਜਿਨਿ ਖਾਈ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ॥੨॥

*(ਗਉੜੀ ਮ:੫, ੧੯੯-੮)*

(ਝ) ਬਹੁਤੁ ਦਰਬੁ ਕਰਿ ਮਨੁ ਨ ਅਘਾਨਾ॥ ਅਨਿਕ ਰੂਪ ਦੇਖਿ ਨਹ ਪਤੀਆਨਾ॥
ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ॥ ਓਹ ਬਿਨਸੈ ਓਇ ਭਸਮੈ ਢੇਰੀ॥੧॥
ਬਿਨੁ ਹਰਿ ਭਜਨ ਦੇਖਉ ਬਿਲਲਾਤੇ॥ ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ॥੧॥ਰਹਾਉ॥

... ... ...

ਜਿਸ ਕਾ ਰਾਜੁ ਤਿਸੈ ਕਾ ਸੁਪਨਾ॥ ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ॥
ਆਪਿ ਬਿਨਾਹੇ ਆਪਿ ਕਰੇ ਰਾਸਿ॥ ਨਾਨਕ ਪ੍ਰਭ ਆਗੈ ਅਰਦਾਸਿ॥੪॥

*(ਗਉੜੀ ਗੁਆਰੇਰੀ ਮ:੫, ੧੭੯-੬)*

(ਞ) ਤਿਖਾ ਭੂਖ ਬਹੁ ਤਪਤਿ ਵਿਆਪਿਆ॥ ਸੀਤਲ ਭਏ ਹਰਿ ਹਰਿ ਜਸੁ ਜਾਪਿਆ॥੨॥
ਕੋਟਿ ਜਤਨ ਸੰਤੋਖੁ ਨ ਪਾਇਆ॥ ਮਨੁ ਤ੍ਰਿਪਤਾਨਾ ਹਰਿ ਗੁਣ ਗਾਇਆ॥੩॥

*(ਬਿਲਾਵਲੁ ਮ:੫, ੮੦੪-੯)*

(ਟ) ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥
ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥

ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ॥੩੨॥

*(ਰਾਮਕਲੀ ਮ:੩, ਅਨੰਦੁ, ੯੨੧-੧੧)*

(ਠ) ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ॥
ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ॥੧॥
ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ ਖਾਪ॥
ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ॥੨॥

*(ਸਾਰਗ ਮ:੫, ੧੨੨੩-੧੫)*

(ਡ) ਤ੍ਰਿਸਨਾ ਚਲਤ ਬਹੁ ਪਰਕਾਰਿ॥
ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ॥੧॥ਰਹਾਉ॥
ਸਾਂਤਿ ਸੂਖ ਨ ਸਹਜੁ ਉਪਜੈ ਇਹੈ ਇਸੁ ਬਿਉਹਾਰਿ॥
ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ॥੧॥

*(ਸਾਰਗ ਮ:੫, ੧੨੨੪-੧੯)*

(ਢ) ਤਿਸਨਾ ਬੁਝੈ ਤਿਪਤਿ ਹੋਇ ਹਰਿ ਕੈ ਨਾਇ ਪਿਆਰਿ॥
ਨਾਨਕ ਗੁਰਮੁਖਿ ਪਾਈਐ ਹਰਿ ਅਪਨੀ ਕਿਰਪਾ ਧਾਰਿ॥੩੫॥

*(ਸਲੋਕ ਮ:੩, ੧੪੧੭-੬)*

(ਣ) ਲਖ ਚਉਰਾਸੀਹ ਮੇਦਨੀ ਤਿਸਨਾ ਜਲਤੀ ਕਰੇ ਪੁਕਾਰ॥
ਇਹੁ ਮੋਹੁ ਮਾਇਆ ਸਭੁ ਪਸਰਿਆ ਨਾਲਿ ਚਲੈ ਨ ਅੰਤੀ ਵਾਰ॥
ਬਿਨੁ ਹਰਿ ਸਾਂਤਿ ਨ ਆਵਈ ਕਿਸੁ ਆਗੈ ਕਰੀ ਪੁਕਾਰ॥
ਵਡਭਾਗੀ ਸਤਿਗੁਰੁ ਪਾਇਆ ਬੂਝਿਆ ਬ੍ਰਹਮੁ ਬਿਚਾਰੁ॥
ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ ਉਰਿ ਧਾਰਿ॥੨੮॥

*(ਸਲੋਕ ਮ:੩, ੧੪੧੬-੪)*

(ਤ) ਤ੍ਰਿਸਨਾ ਅਗਨਿ ਜਲੈ ਸੰਸਾਰਾ॥ ਜਲਿ ਜਲਿ ਖਪੈ ਬਹੁਤੁ ਵਿਕਾਰਾ॥
ਮਨਮੁਖੁ ਠਉਰ ਨ ਪਾਏ ਕਬਹੂ ਸਤਿਗੁਰ ਬੂਝ ਬੁਝਾਈ ਹੇ॥੯॥
ਸਤਿਗੁਰੁ ਸੇਵਨਿ ਸੇ ਵਡਭਾਗੀ॥ ਸਾਚੈ ਨਾਮਿ ਸਦਾ ਲਿਵ ਲਾਗੀ॥
ਅੰਤਰਿ ਨਾਮੁ ਰਵਿਆ ਨਿਹਕੇਵਲੁ ਤ੍ਰਿਸਨਾ ਸਬਦਿ ਬੁਝਾਈ ਹੇ॥੧੦॥

... ... ...

ਗੁਰ ਤੇ ਬੂਝੈ ਤਾ ਦਰੁ ਸੂਝੈ॥ ਨਾਮ ਵਿਹੂਣਾ ਕਥਿ ਕਥਿ ਲੂਝੈ॥
ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੪੪-੮)*

(ਥ) ਮਨਮੁਖ ਮਾਇਆ ਮੋਹਿ ਵਿਆਪੇ ਇਹੁ ਮਨੁ ਤ੍ਰਿਸਨਾ ਜਲਤ ਤਿਖਈਆ॥
ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਗੁਰ ਸਬਦਿ ਬੁਝਈਆ॥੪॥

*(ਬਿਲਾਵਲੁ ਮ:੪, ੮੩੪-੧੮)*

(ਦ) ਗਿਆਨੀ ਹਰਿ ਬੋਲਹੁ ਦਿਨੁ ਰਾਤਿ॥
ਤਿਨ੍ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ ਖਾਂਤਿ॥੧॥ਰਹਾਉ॥

*(ਮਲਾਰ ਮ:੪, ੧੨੬੪-੮)*

(ਧ) ਤ੍ਰਿਸਨ ਨ ਬੂਝੀ ਬਹੁ ਰੰਗ ਮਾਇਆ॥ ਨਾਮੁ ਲੈਤ ਸਰਬ ਸੁਖ ਪਾਇਆ॥੩॥

*(ਕਾਨੜਾ ਮ:੫, ੧੨੯੮-੧੬)*

(ਨ) ਨਹ ਤ੍ਰਿਪਤਾਨੋ ਰਾਜ ਜੋਬਨਿ ਧਨਿ ਬਹੁਰਿ ਬਹੁਰਿ ਫਿਰਿ ਧਾਇਆ॥
ਸੁਖੁ ਪਾਇਆ ਤ੍ਰਿਸਨਾ ਸਭ ਬੁਝੀ ਹੈ ਸਾਂਤਿ ਪਾਈ ਗੁਨ ਗਾਇਆ॥੧॥

*(ਕਾਨੜਾ ਮ:੫, ੧੩੦੦-੨)*

(ਪ) ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ ਦੁਰਮਤਿ ਕਹਣੁ ਨ ਜਾਏ॥
ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ॥
ਗੁਰ ਕੀ ਸਾਖੀ ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ॥
ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ॥੬॥

*(ਸੂਹੀ ਮ:੩, ੭੫੩-੧੭)*

(ਫ) ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ॥ ਗੁਰ ਤੇ ਸਾਂਤਿ ਵਸੈ ਮਨਿ ਆਏ॥
ਗੁਰ ਤੇ ਪਵਿਤ ਪਾਵਨ ਸੁਚਿ ਹੋਇ॥ ਗੁਰ ਤੇ ਸਬਦਿ ਮਿਲਾਵਾ ਹੋਇ॥੨॥

*(ਗਉੜੀ ਗੁਆਰੇਰੀ ਮ:੩, ੧੫੮-੫)*

(ਬ) ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ॥
ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ॥
ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ॥੨॥

*(ਸਿਰੀ ਮ:੧, ੨੨-੫)*

(ਭ) ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ॥
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥੧॥
ਮਨ ਰੇ ਗੁਰਮੁਖਿ ਅਗਨਿ ਨਿਵਾਰਿ॥
ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ॥੧॥ਰਹਾਉ॥

*(ਸਿਰੀ ਮ:੧, ੨੨-੧੦)*

(ਮ) ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥
ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ॥੧॥
ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥ਰਹਾਉ॥
... ... ...
ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ॥

ਸੂਖ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ॥੪॥

*(ਧਨਾਸਰੀ ਮ:੫, ੬੭੨-੩)*

(ਯ) ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ॥
ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ॥
ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ॥
ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ॥
ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ॥
ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ॥੨॥

*(ਵਾਰ ਮਾਝ ਮ:੧, ੧੩੮-੧੭)*

(ਰ) ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ॥
ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ॥੧॥ਰਹਾਉ॥

*(ਸੂਹੀ ਮ:੪, ੭੩੨-੧੩)*

(ਲ) ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ॥੩॥

*(ਸੂਹੀ ਮ:੩, ੭੫੫-੫)*

(ਵ) ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ॥
ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ॥੩॥

*(ਗੂਜਰੀ ਮ:੫, ੪੯੭-੫)*

## ਤ੍ਰਿਕੁਟੀ (੧੩੧੬)

ਮੱਥੇ ਤੇ ਪਈ ਤਿਉੜੀ, ਤਿੰਨਾਂ ਗੁਣਾਂ ਦੀ ਗੁੰਝਲ, (ਰਜੋ ਸਤੋ ਤਮੋ ਦੀ ਗੁੰਝਲ), ਹਿੰਦੂ ਮਤ ਦੇ ਤਿੰਨ ਦੇਵਤੇ ਤ੍ਰਿਕੁਟੀ ਪਰਥਾਇ ਨਿਮਨ ਲਖਤ ਉਦਹਾਰਣ ਪਾਵਨ ਗੁਰਬਾਣੀ ਦੁਆਰਾ ਦਰਸਾਏ ਗਏ ਹਨ।

(ੳ) ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ॥
ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ॥੩॥

*(ਸਿਰੀ ਮ:੧, ੧੮-੧੫)*

(ਅ) ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ॥
ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ॥੨॥

*(ਸਿਰੀ ਮ:੩, ੩੩-੧੦)*

(ੲ) ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ॥ ਪੂਰਨ ਪੂਰਿ ਰਹਿਆ ਬਿਖੁ ਮਾਰਿ॥
ਤ੍ਰਿਕੁਟੀ ਛੂਟੀ ਬਿਮਲ ਮਝਾਰਿ॥ ਗੁਰ ਕੀ ਮਤਿ ਜੀਇ ਆਈ ਕਾਰਿ॥੧॥

*(ਗਉੜੀ ਗੁਆਰੇਰੀ ਮ:੧, ੨੨੦-੧੯)*

(ਸ) ਬ੍ਰਿਹਸਪਤਿ ਬਿਖਿਆ ਦੇਇ ਬਹਾਇ॥ ਤੀਨਿ ਦੇਵ ਏਕ ਸੰਗਿ ਲਾਇ॥
ਤੀਨਿ ਨਦੀ ਤਹ ਤ੍ਰਿਕੁਟੀ ਮਾਹਿ॥ ਅਹਿਨਿਸਿ ਕਸਮਲ ਧੋਵਹਿ ਨਾਹਿ॥੫॥

*(ਗਉੜੀ ਕਬੀਰ, ੩੪੪-੧੬)*

(ਹ) ਕਾਚੀ ਮਟੁਕੀ ਬਿਨਸਿ ਬਿਨਾਸਾ॥ ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ॥੨॥

*(ਆਸਾ ਮ:੫, ੩੭੪-੧੨)*

(ਕ) ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ॥ ਬੋਲੈ ਕਉੜਾ ਜਿਹਬਾ ਕੀ ਫੂੜਿ॥
ਸਦਾ ਭੂਖੀ ਪਿਰੁ ਜਾਨੈ ਦੂਰਿ॥੧॥ ਐਸੀ ਇਸਤ੍ਰੀ ਇਕ ਰਾਮਿ ਉਪਾਈ॥
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥ਰਹਾਉ॥

*(ਆਸਾ ਮ:੫, ੩੯੪-੧੩)*

(ਖ) ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ॥
ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥੧॥

*(ਦੇਵਗੰਧਾਰੀ ਮ:੫, ੫੩੫-੧੭)*

(ਗ) ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ॥ ਕਾਸੀ ਫੂਟੀ ਪੰਡਿਤਾ ਧੁਨਿ ਕਹਾਂ ਸਮਾਈ॥੧॥
ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ॥ ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ॥੨॥
ਆਪੁ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ॥ ਕਹੁ ਕਬੀਰ ਅਬ ਜਾਨਿਆ ਗੋਬਿਦ ਮਨੁ ਮਾਨਾ॥੩॥

*(ਬਿਲਾਵਲੁ ਕਬੀਰ, ੮੫੭-੧੧)*

(ਘ) ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ॥੧੬॥
ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ॥੧੭॥

*(ਰਾਮਕਲੀ ਮ:੩, ੯੦੯-੧੬)*

(ਙ) ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ॥੨॥
ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ॥੩॥

*(ਕੇਦਾਰਾ ਕਬੀਰ, ੧੧੨੩-੧੫)*

## ਤ੍ਰਿਖਾ ਅਤੇ ਤ੍ਰਿਖਾਵੰਤਿ (੧੩੧੭)

ਪਿਆਸ ਅਤੇ ਪਿਆਸਾ। ਪਿਆਸ ਦੋ ਪ੍ਰਕਾਰ ਦੀ ਹੈ: ਸੰਸਾਰੀ ਪਦਾਰਥਾਂ ਦੀ ਭਟਕਣਾ ਅਤੇ ਵਾਹਿਗੁਰੂ ਦੇ ਮਿਲਾਪ ਦੀ ਪਿਆਸ ਇਨ੍ਹਾਂ ਦੋਹਾਂ ਦਾ ਨਿਰਣੈ ਪਾਵਨ ਗੁਰਬਾਣੀ ਦੁਆਰਾ ਨਿਮਨ ਲਿਖਤ ਉਦਾਹਰਣਾਂ ਦੁਆਰਾ ਦਰਸਾਇਆ ਗਿਆ ਹੈ। ਹੋਰ ਦੇਖੋ, "ਤਿਖਾ ਲਗਣੀ", "ਪਿਆਸ ਅਤੇ ਨਵਿਰਤੀ"।

(ੳ) ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥੧॥
ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ॥੧॥ਰਹਾਉ॥

*(ਮਾਝ ਮ:੫, ੯੬-੧੫)*

(ਅ) ਅਨਿਕ ਮਾਇਆ ਰੰਗ ਤਿਖ ਨ ਬੁਝਾਵੈ॥ ਹਰਿ ਕਾ ਨਾਮੁ ਜਪਤ ਆਘਾਵੈ॥

*(ਗਉੜੀ ਸੁਖਮਨੀ ਮ:੫, ੨੬੪-੬)*

(ਙ) ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ॥
ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ॥੨॥

*(ਗਉੜੀ ਕਬੀਰ, ੩੩੫-੧੫)*

(ਸ) ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ॥੨॥

*(ਮਾਝ ਮ:੫, ੧੦੦-੧੫)*

(ਹ) ਚਰਨ ਕਮਲ ਸਿਉ ਜਾ ਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ॥
ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ ਤ੍ਰਿਸਨ ਤ੍ਰਿਖਾਈ॥੧॥

*(ਸੋਰਠਿ ਮ:੫, ੬੧੨-੧੭)*

(ਕ) ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ ਏਕ ਸਬਦਿ ਲਿਵ ਲਾਗੀ॥
ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ ਹਰਿ ਮੇਲਿ ਲਏ ਬਡਭਾਗੀ।੨।

*(ਸਾਰਗ ਮ:੧, ੧੨੩੨-੧੮)*

(ਖ) ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥
ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ ਪ੍ਰੀਤਿ ਨਰਾਇਣ॥੧॥

*(ਭੈਰਉ ਨਾਮਦੇਵ, ੧੧੬੪-੧੪)*

(ਗ) ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥੧॥

*(ਗੋਂਡ ਮ:੪, ੮੬੧-੧੮)*

## ਤ੍ਰਿਪਤ ਹੋਣਾ (੧੩੧੮)

ਪਿਆਸ ਬੁਝ ਜਾਣੀ, ਭੁਖ ਵਲੋਂ ਰੱਜ ਜਾਣਾ, ਸੰਸਾਰੀ ਪਦਾਰਥਾਂ ਦੀ ਲਾਲਸਾ ਵਲੋਂ ਸੰਤੁਸ਼ਟ ਹੋ ਜਾਣਾ, ਬਿਰਤੀ ਦਾ ਟਿਕਾਉ ਵਿਚ ਆ ਜਾਣਾ।

(ੳ) ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ॥੨॥
ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥੩॥

*(ਵਡਹੰਸੁ ਮ:੧, ੫੫੭-੫)*

(ਅ) ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ॥
ਮੋਹਿ ਚਾਤ੍ਰਿਕ ਤੁਮ੍ਹ ਬੂੰਦ ਤ੍ਰਿਪਤਉ ਮੁਖਿ ਪਰੈ॥
ਮੁਖਿ ਪਰੈ ਹਰੈ ਪਿਆਸ ਮੇਰੀ ਜੀਅ ਹੀਆ ਪ੍ਰਾਨਪਤੇ॥
ਲਾਡਿਲੇ ਲਾਡ ਲਡਾਇ ਸਭ ਮਹਿ ਮਿਲੁ ਹਮਾਰੀ ਹੋਇ ਗਤੇ॥
ਚੀਤਿ ਚਿਤਵਉ ਮਿਟੁ ਅੰਧਾਰੇ ਜਿਉ ਆਸ ਚਕਵੀ ਦਿਨੁ ਚਰੈ॥
ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ ਮਛੁਲੀ ਨੀਰੁ ਨ ਵੀਸਰੈ॥੪॥

*(ਬਿਲਾਵਲੁ ਮ:੫, ਛੰਤ, ੮੪੭-੧੦)*

(ੲ) ਆਪੇ ਕਰਤਾ ਆਪੇ ਭੁਗਤਾ॥ ਆਪੇ ਤ੍ਰਿਪਤਾ ਆਪੇ ਮੁਕਤਾ॥

ਆਪੇ ਮੁਕਤਿ ਦਾਨੁ ਮੁਕਤੀਸਰੁ ਮਮਤਾ ਮੋਹੁ ਚੁਕਾਇਦਾ॥੧੪॥

*(ਮਾਰੂ ਮ:੧, ਸੋਲਹੇ, ੧੦੩੫-੫)*

(ਸ) ਮੰਗਤ ਜਨੁ ਜਾਚੈ ਦਾਨੁ ਹਰਿ ਦੇਹੁ ਸੁਭਾਇ॥ ਹਰਿ ਦਰਸਨ ਕੀ ਪਿਆਸ ਹੈ ਦਰਸਨਿ ਤ੍ਰਿਪਤਾਇ॥

*(ਸਾਰੰਗ ਵਾਰ ਮ:੪, ੧੨੪੮-੧੧)*

(ਹ) ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ॥੪॥

*(ਗੋਂਡ ਮ:੪, ੮੬੦-੨)*

(ਕ) ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ॥੮॥
ਸੰਤਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ॥੯॥

*(ਰਾਮਕਲੀ ਮ:੫, ੯੧੫-੧੬)*

(ਖ) ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ॥੨॥

*(ਸੂਹੀ ਮ:੫, ੭੪੫-੯)*

(ਗ) ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ॥੧॥

*(ਸਾਰਗ ਮ:੫, ੧੨੦੮-੧)*

(ਘ) ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ॥ ਤਬ ਤੇ ਧਾਵਤੁ ਮਨੁ ਤ੍ਰਿਪਤਾਇਆ॥੧॥

*(ਗਉੜੀ ਮ:੫, ੧੮੯-੧੫)*

(ਙ) ਖੋਜਤ ਖੋਜਤ ਸੁਨੀ ਇਹ ਸੋਇ॥ ਸਾਧਸੰਗਤਿ ਬਿਨੁ ਤਰਿਓ ਨ ਕੋਇ॥
ਜਿਸੁ ਮਸਤਕਿ ਭਾਗੁ ਤਿਨਿ ਸਤਿਗੁਰੁ ਪਾਇਆ॥ ਪੂਰੀ ਆਸਾ ਮਨੁ ਤ੍ਰਿਪਤਾਇਆ॥
ਪ੍ਰਭ ਮਿਲਿਆ ਤਾ ਚੂਕੀ ਡੰਝਾ॥ ਨਾਨਕ ਲਧਾ ਮਨ ਤਨ ਮੰਝਾ॥੪॥

*(ਆਸਾ ਮ:੫, ੩੭੩-੧੭)*

(ਚ) ਹਰਿ ਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ॥੨॥

*(ਗੂਜਰੀ ਮ:੪, ੪੯੨-੧੧)*

## ਤ੍ਰਿਬਿਧਿ ਕਰਮ (੧੩੧੯)

ਤਿੰਨ ਪ੍ਰਕਾਰ ਦੇ ਕਰਮ: ਕਾਰਯ, ਵਾਚਕ ਅਤੇ ਮਾਨਸਕ ਕਰਮ; ਉਤਮ, ਮਧਮ ਅਤੇ ਨੀਚ ਕਰਮ ਜਾਂ ਸਾਤਿਕ, ਰਾਜਸ, ਅਤੇ ਤਾਮਿਸ ਕਰਮ।

(ੳ) ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ॥
ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ॥੩॥

*(ਸਿਰੀ ਮ:੧, ੧੮-੧੫)*

(ਅ) ਏਕਮ ਏਕੈ ਆਪੁ ਉਪਾਇਆ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ॥

ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ॥੪॥

*(ਮਾਝ ਮ:੩, ੧੧੩-੭)*

(ੲ) ਅੰਤਰਿ ਰਤਨੁ ਮਿਲੈ ਮਿਲਾਇਆ॥ ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ॥
ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ॥੫॥

*(ਮਾਝ ਮ:੩, ੧੧੭-੭)*

(ਸ) ਦੂਜੈ ਭਾਇ ਪੜੈ ਨਹੀ ਬੂਝੈ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ॥
ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ, ਗੁਰ ਸਬਦੀ ਮੁਕਤਿ ਕਰਾਵਣਿਆ॥੩॥

*(ਮਾਝ ਮ:੩, ੧੨੭-੧੧)*

(ਹ) ਵੇਦੁ ਪੁਕਾਰੈ ਤ੍ਰਿਬਿਧਿ ਮਾਇਆ॥ ਮਨਮੁਖ ਨ ਬੂਝਹਿ ਦੂਜੈ ਭਾਇਆ॥
ਤ੍ਰੈਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ॥੭॥

*(ਮਾਝ ਮ:੩, ੧੨੮-੧੦)*

(ਕ) ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥

*(ਵਾਰ ਮਾਝ ਮ:੧, ੧੪੦-੭)*

(ਖ) ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ॥ ਸਬਦੁ ਵੀਚਾਰੈ ਚੂਕਸਿ ਸੋਗਾ॥
ਊਜਲੁ ਸਾਚੁ ਸੁ ਸਬਦੁ ਹੋਇ॥ ਜੋਗੀ ਜੁਗਤਿ ਵੀਚਾਰੇ ਸੋਇ॥੭॥

*(ਰਾਮਕਲੀ ਮ:੧, ੯੦੩-੧੫)*

(ਗ) ਗੁਰਮੁਖਿ ਏਕਸੁ ਸਿਉ ਲਿਵ ਲਾਏ॥ ਤ੍ਰਿਬਿਧਿ ਮਨਸਾ ਮਨਹਿ ਸਮਾਏ॥
ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ॥੫॥

*(ਮਾਰੂ ਮ:੩, ਸੋਲਹੇ, ੧੦੬੬-੬)*

(ਘ) ਜਿਹਵਾ ਰੋਗਿ ਮੀਨੁ ਗ੍ਰਸਿਆਨੋ॥ ਬਾਸਨ ਰੋਗਿ ਭਵਰੁ ਬਿਨਸਾਨੋ॥
ਹੇਤ ਰੋਗ ਕਾ ਸਗਲ ਸੰਸਾਰਾ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ॥੨॥

*(ਭੈਰਉ ਮ:੫, ੧੧੪੦-੧੮)*

(ਙ) ਤ੍ਰਿਬਿਧਿ ਮਾਇਆ ਰਹੀ ਬਿਆਪਿ॥ ਜੋ ਲਪਟਾਨੋ ਤਿਸੁ ਦੂਖ ਸੰਤਾਪ॥
ਸੁਖੁ ਨਾਹੀ ਬਿਨੁ ਨਾਮ ਧਿਆਏ॥ ਨਾਮ ਨਿਧਾਨੁ ਬਡਭਾਗੀ ਪਾਏ॥੨॥

*(ਭੈਰਉ ਮ:੫, ੧੧੪੫-੪)*

(ਚ) ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ॥
ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ॥੩॥

*(ਤੁਖਾਰੀ ਮ:੧, ੧੧੧੦-੯)*

(ਛ) ਰਵਿ ਰਹਿਆ ਸੋਈ ਅਵਰੁ ਨ ਕੋਈ ਮਨ ਹੀ ਤੇ ਮਨੁ ਮਾਨਿਆ॥
ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ ਸੋ ਪ੍ਰਭੁ ਗੁਰਮੁਖਿ ਜਾਨਿਆ॥
ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ॥
ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ॥੩॥

*(ਤੁਖਾਰੀ ਮ:੧, ੧੧੧੧-੫)*

## ਤ੍ਰਿਭਵਣ (੧੩੨੦)

ਤਿੰਨ ਪ੍ਰਕਾਰ ਦੀ ਰਚਨਾ, ਸਾਰਾ ਬ੍ਰਹਮੰਡ, ਸਾਰੀ ਕਾਇਨਾਤ, ਸਾਰਾ ਯੂਨੀਵਰਸ। ਇਸਲਾਮੀ ਮਤ ਵਾਲਿਆਂ ਨੇ ਇਸੇ ਵਜੂਦ ਨੂੰ ਚਉਦਾ ਤਬਕ ਭੀ ਆਖਿਆ ਹੈ। ਗੁਰਬਾਣੀ ਵਿਚ ਭੀ ਕਈ ਥਾਂਈ ਚਉਦਾ ਤਬਕ ਦਾ ਜ਼ਿਕਰ ਆਉਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਚਉਦਹ ਭਵਨ", "ਤੀਨ ਭਵਨ"।

(ੳ) ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ॥
ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ॥੧॥
ਰਾਜਾ ਰਾਮ ਅਨਹਦ ਕਿੰਗੁਰੀ ਬਾਜੈ॥
ਜਾ ਕੀ ਦਿਸਟਿ ਨਾਦ ਲਿਵ ਲਾਗੈ॥੧॥ਰਹਾਉ॥
ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ॥੨॥
ਏਕੁ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ॥
ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ॥੩॥
ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ॥
ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ॥੪॥

*(ਸਿਰੀ ਕਬੀਰ, ੯੨-੧੪)*

(ਅ) ਮੂੰਡਿ ਮੁੰਡਾਇਐ ਜੇ ਗੁਰ ਪਾਈਐ ਹਮ ਗੁਰੁ ਕੀਨੀ ਗੰਗਾਤਾ॥
ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ॥੨॥

*(ਗਉੜੀ ਮ:੧, ਚੇਤੀ, ੧੫੫-੧੮)*

(ੲ) ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਆਤਮੁ ਚੀਨੈ ਸੁ ਤਤੁ ਬੀਚਾਰੇ॥

*(ਗਉੜੀ ਮ:੧, ੨੨੪-੧੦)*

(ਸ) ਕਹੁ ਕਬੀਰ ਜੋ ਜਾਨੈ ਭੇਉ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ॥੩॥

*(ਗਉੜੀ ਕਬੀਰ, ੩੨੯-੨)*

(ਹ) ਤਤਾ ਅਤਰ ਤਰਿਓ ਨਹ ਜਾਈ॥ ਤਨ ਤ੍ਰਿਭਵਣ ਮਹਿ ਰਹਿਓ ਸਮਾਈ॥
ਜਉ ਤ੍ਰਿਭਵਣ ਤਨ ਮਾਹਿ ਸਮਾਵਾ॥ ਤਉ ਤਤਹਿ ਤਤ ਮਿਲਿਆ ਸਚੁ ਪਾਵਾ॥੨੨॥

*(ਗਉੜੀ ਪੂਰਬੀ ਬਾਵਨ ਅਖਰੀ, ਕਬੀਰ, ੩੪੧-੧੧)*

(ਕ) ਸਸਾ ਸੋ ਨੀਕਾ ਕਰਿ ਸੋਧਹੁ॥ ਘਟ ਪਰਚਾ ਕੀ ਬਾਤ ਨਿਰੋਧਹੁ॥
ਘਟ ਪਰਚੈ ਜਉ ਉਪਜੈ ਭਾਉ॥ ਪੂਰਿ ਰਹਿਆ ਤਹ ਤ੍ਰਿਭਵਣ ਰਾਉ॥੩੯॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੨-੧੨)*

(ਖ) ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ॥ ਉਲਟ ਭਈ ਘਰੁ ਘਰ ਮਹਿ ਆਣਿਆ॥
ਅਹਿਨਿਸਿ ਭਗਤਿ ਕਰੇ ਲਿਵ ਲਾਇ॥ ਨਾਨਕੁ ਤਿਨ ਕੈ ਲਾਗੈ ਪਾਇ॥੪॥

*(ਆਸਾ ਮ:੧, ੩੫੨-੧੦)*

(ਗ) ਤ੍ਰਿਭਵਣ ਸੂਝੈ ਆਪੁ ਗਵਾਵੈ॥ ਬਾਣੀ ਬੂਝੈ ਸਚਿ ਸਮਾਵੈ॥
ਸਬਦੁ ਵੀਚਾਰੇ ਏਕ ਲਿਵ ਤਾਰਾ॥ ਨਾਨਕ ਧੰਨੁ ਸਵਾਰਣਹਾਰਾ॥੮॥

*(ਆਸਾ ਮ:੧, ੪੧੨-੧੨)*

(ਘ) ਕੰਚਨ ਕਾਇਆ ਜੋਤਿ ਅਨੂਪੁ॥ ਤ੍ਰਿਭਵਣ ਦੇਵਾ ਸਗਲ ਸਰੂਪੁ॥
ਮੈ ਸੋ ਧਨੁ ਪਲੈ ਸਾਚੁ ਅਖੂਟੁ॥੪॥

*(ਆਸਾ ਮ:੧, ੪੧੪-੧)*

(ਙ) ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ॥ ਆਪੁ ਪਛਾਣਿ ਹਰਿ ਪਾਵੈ ਸੋਇ॥
ਸਾਚੀ ਬਾਣੀ ਮਹਲੁ ਪਰਾਪਤਿ ਹੋਇ॥੫॥

*(ਆਸਾ ਮ:੩, ੪੨੩-੧੪)*

(ਚ) ਸਤਿਗੁਰਿ ਮਿਲਿਐ ਆਪੁ ਗਇਆ ਤ੍ਰਿਭਵਣ ਸੋਝੀ ਪਾਈ॥
ਨਿਰਮਲ ਜੋਤਿ ਪਸਰਿ ਰਹੀ ਜੋਤੀ ਜੋਤਿ ਮਿਲਾਈ।੫।

*(ਆਸਾ ਮ:੩, ੪੨੪-੧੭)*

(ਛ) ਸੋਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ॥
ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ॥੩॥

*(ਗੂਜਰੀ ਮ:੩, ੪੯੦-੧੮)*

(ਜ) ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ॥੨॥

*(ਗੂਜਰੀ ਵਾਰ ਮ:੩, ੫੧੫-੪)*

(ਝ) ਸੁੰਨ ਮੰਡਲ ਇਕੁ ਜੋਗੀ ਬੈਸੇ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ॥
ਤ੍ਰਿਭਵਣ ਜੋਤਿ ਰਹੇ ਲਿਵ ਲਾਈ॥ ਸੁਰਿ ਨਰ ਨਾਥ ਸਚੇ ਸਰਣਾਈ॥੪॥

*(ਧਨਾਸਰੀ ਮ:੧, ੬੮੫-੧੬)*

(ਞ) ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ॥
ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ॥

*(ਸੂਹੀ ਮ:੧, ਛੰਤ, ੭੬੩-੧੫)*

(ਟ) ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥
ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥੩੩॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੨-੫)*

(ਠ) ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ॥
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ॥
ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ॥

*(ਤੁਖਾਰੀ ਮ:੪, ੧੧੧੬-੧੦)*

(ਡ) ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ॥

*(ਬਿਲਾਵਲੁ ਮ:੪, ਛੰਤ, ੮੪੪-੯)*

(ਢ) ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ॥
ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ॥

*(ਤੁਖਾਰੀ ਮ:੧, ਛੰਤ, ੧੧੧੩-੪)*

## ਤ੍ਰੈਗੁਣ (੧੩੨੧)

ਰਜੋ, ਸਤੋ, ਤਮੋ। ਹੋਰ ਜਾਣਕਾਰੀ ਵਾਸਤੇ ਦੇਖੋ, "ਤੁਰੀਆਵਸਥਾ"।

(ੳ) ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ॥
ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ॥੨॥

*(ਗੂਜਰੀ ਵਾਰ ਮ:੩, ੫੦੯-੯)*

(ਅ) ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ॥
ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ॥੧॥

*(ਧਨਾਸਰੀ ਮ:੫, ੬੭੩-੧੭)*

(ੲ) ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ॥
ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ॥੨॥

*(ਸੂਹੀ ਮ:੪, ੭੩੫-੧੭)*

(ਸ) ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ॥
ਏਕ ਦ੍ਰਿਸਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ॥੭॥

*(ਬਿਲਾਵਲੁ ਮ:੪, ੮੩੩-੧੬)*

(ਹ) ਸੋ ਪੰਡਿਤੁ ਗੁਰ ਸਬਦੁ ਕਮਾਇ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ॥
ਚਤੁਰ ਬੇਦ ਪੂਰਨ ਹਰਿ ਨਾਇ॥ ਨਾਨਕ ਤਿਸ ਕੀ ਸਰਣੀ ਪਾਇ॥੪॥

*(ਰਾਮਕਲੀ ਮ:੫, ੮੮੮-੩)*

(ਕ) ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥ ਅਨਹਤਿ ਰਾਤੇ ਇਹੁ ਮਨੁ ਲਾਇਆ॥
ਮਨਸਾ ਆਸਾ ਸਬਦਿ ਜਲਾਈ॥ ਗੁਰਮੁਖਿ ਜੋਤਿ ਨਿਰੰਤਰਿ ਪਾਈ॥
ਤ੍ਰੈ ਗੁਣ ਮੇਟੇ ਖਾਈਐ ਸਾਰੁ॥ ਨਾਨਕ ਤਾਰੇ ਤਾਰਣਹਾਰੁ॥੨੦॥

*(ਰਾਮਕਲੀ ਮ:੧, ੯੪੦-੨)*

(ਖ) ਭਇਓ ਪ੍ਰਸਾਦੁ ਕ੍ਰਿਪਾ ਨਿਧਿ ਠਾਕੁਰ ਸੰਤਸੰਗਿ ਪਤਿ ਪਾਈ॥
ਕਹੁ ਨਾਨਕ ਤ੍ਰੈ ਗੁਣ ਭ੍ਰਮੁ ਛੂਟਾ ਜਉ ਪ੍ਰਭ ਭਏ ਸਹਾਈ॥੪॥

*(ਮਾਰੂ ਮ:੫, ੧੦੦੦-੧੭)*

(ਗ) ਤ੍ਰੈ ਗੁਣ ਕੀਆ ਪਸਾਰਾ॥ ਨਰਕ ਸੁਰਗ ਅਵਤਾਰਾ॥
ਹਉਮੈ ਆਵੈ ਜਾਈ॥ ਮਨੁ ਟਿਕਣੁ ਨ ਪਾਵੈ ਰਾਈ॥
ਬਾਝੁ ਗੁਰੂ ਗੁਬਾਰਾ॥ ਮਿਲਿ ਸਤਿਗੁਰ ਨਿਸਤਾਰਾ॥੨॥

*(ਮਾਰੂ ਮ:੫, ੧੦੦੩-੧੯)*

(ਘ) ਬ੍ਰਹਮਾ ਬਿਸਨੁ ਮਹੇਸੁ ਵੀਚਾਰੀ॥ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ॥

ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੪੯-੧੯)*

(ਙ) ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ॥ ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥
ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ॥੨॥

*(ਮਾਰੂ ਮ:੩, ਸੋਲਹੇ, ੧੦੬੬-੨)*

(ਚ) ਵੇਦੁ ਪੜੈ ਅਨਦਿਨੁ ਵਾਦ ਸਮਾਲੇ॥ ਨਾਮੁ ਨ ਚੇਤੈ ਬਧਾ ਜਮਕਾਲੇ॥
ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ॥੪॥
ਗੁਰਮੁਖਿ ਏਕਸੁ ਸਿਉ ਲਿਵ ਲਾਏ॥ ਤ੍ਰਿਬਿਧਿ ਮਨਸਾ ਮਨਹਿ ਸਮਾਏ॥
ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ॥੫॥

*(ਮਾਰੂ ਮ:੩, ਸੋਲਹੇ, ੧੦੬੬-੫)*

(ਛ) ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ।

*(ਮਾਰੂ ਵਾਰ ਮ:੫, ੧੦੯੪-੧੧)*

(ਜ) ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ॥
ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ॥੨॥
ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਏ॥
ਹਰਿ ਕਾ ਨਾਮੁ ਨਿਧਾਨੋ ਪਾਇਆ ਸੁਖੁ ਵਸਿਆ ਮਨਿ ਆਏ॥੩॥
ਚਉਥੀ ਪਦਵੀ ਗੁਰਮਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ॥
ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ॥੪॥

*(ਭੈਰਉ ਮ:੩, ੧੧੩੦-੬)*

(ਝ) ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ॥
ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ॥੩॥
ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ॥
ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ॥੪॥

*(ਭੈਰਉ ਮ:੧, ੧੧੨੬-੧੪)*

(ਞ) ਪੜ੍ਹਿ ਪੜ੍ਹਿ ਪੰਡਿਤ ਮੋਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ॥
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ॥
ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ॥
ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ॥੧॥

*(ਸਾਰੰਗ ਵਾਰ ਮ:੩, ੧੨੪੬-੧੪)*

(ਟ) ਤ੍ਰੈ ਗੁਣ ਸਭਾ ਧਾਤੁ ਹੈ ਨਾ ਹਰਿ ਭਗਤਿ ਨ ਭਾਇ॥

ਗਤਿ ਮੁਕਤਿ ਕਦੇ ਨ ਹੋਵਈ ਹਉਮੈ ਕਰਮ ਕਮਾਹਿ॥
ਸਾਹਿਬ ਭਾਵੈ ਸੋ ਥੀਐ ਪਇਐ ਕਿਰਤਿ ਫਿਰਾਹਿ॥੨॥

*(ਮਲਾਰ ਮ:੩, ੧੨੫੮-੪)*

(ਠ) ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ॥
ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥੨॥

*(ਮਲਾਰ ਮ:੩, ੧੨੬੦-੧੮)*

(ਡ) ਤ੍ਰੈ ਗੁਣ ਬਾਣੀ ਬੇਦ ਬੀਚਾਰੁ॥ ਬਿਖਿਆ ਮੈਲੁ ਬਿਖਿਆ ਵਾਪਾਰੁ॥
ਮਰਿ ਜਨਮਹਿ ਫਿਰਿ ਹੋਹਿ ਖੁਆਰ॥ ਗੁਰਮੁਖਿ ਤੁਰੀਆ ਗੁਣੁ ਉਰਿ ਧਾਰੁ॥੪॥

*(ਮਲਾਰ ਮ:੩, ੧੨੬੨-੧੩)*

(ਢ) ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ॥
ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ॥
ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ॥
ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ॥

*(ਮਲਾਰ ਵਾਰ ਮ:੧, ੧੨੮੪-੩)*

(ਣ) ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ॥ ਇਸ ਨੋ ਵਿਆਪੈ ਸੋਗ ਸੰਤਾਪੁ॥
ਸੋ ਸੇਵਹੁ ਜਿਸੁ ਮਾਈ ਨ ਬਾਪ॥ ਵਿਚਹੁ ਚੂਕੈ ਤਿਸਨਾ ਅਰੁ ਆਪੁ॥੫॥

*(ਪ੍ਰਭਾਤੀ ਮ:੧, ੧੩੪੩-੧੪)*

(ਤ) ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ॥
ਸਤਿਗੁਰ ਪਰਚੈ ਵਸਗਤਿ ਆਵੈ ਮੋਖ ਮੁਕਤਿ ਸੋ ਪਾਵੈਗੋ॥੩॥

*(ਕਾਨੜਾ ਮ:੪, ੧੩੧੦-੨)*

(ਥ) ਗੁਰਮੁਖਿ ਦੀਸੈ ਬ੍ਰਹਮ ਪਸਾਰੁ॥ ਗੁਰਮੁਖਿ ਤ੍ਰੈ ਗੁਣੀਆਂ ਬਿਸਥਾਰੁ॥
ਗੁਰਮੁਖਿ ਨਾਦ ਬੇਦ ਬੀਚਾਰੁ॥ ਬਿਨੁ ਗੁਰ ਪੂਰੇ ਘੋਰ ਅੰਧਾਰੁ॥੧॥

*(ਮਲਾਰ ਮ:੫, ੧੨੭੦-੬)*

(ਦ) ਤ੍ਰੈਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ॥
ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ॥
ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ॥੧॥

*(ਸਿਰੀ ਮ:੩, ੩੦-੧੩)*

(ਧ) ਤ੍ਰੈਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ॥
ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ॥
ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ॥੩॥

*(ਸਿਰੀ ਮ:੩, ੩੦-੧੦)*

(ਨ) ਤ੍ਰੈਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ॥

ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ॥
ਸਤਿਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ॥੨॥

*(ਸਿਰੀ ਮ:੩, ੩੩-੧੦)*

(ਪ) ਵੇਦੁ ਪੁਕਾਰੈ ਤ੍ਰਿਬਿਧਿ ਮਾਇਆ॥ ਮਨਮੁਖ ਨ ਬੂਝਹਿ ਦੂਜੈ ਭਾਇਆ॥
ਤ੍ਰੈਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ॥੭॥

*(ਮਝ ਮ:੩, ੧੨੮-੧੦)*

(ਫ) ਤ੍ਰੈਗੁਣ ਪੜਹਿ ਹਰਿ ਤਤੁ ਨ ਜਾਣਹਿ॥ ਮੂਲਹੁ ਭੁਲੇ ਸਬਦੁ ਨ ਪਛਾਣਹਿ॥
ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ॥੬॥

*(ਸਿਰੀ ਮ:੩, ੧੨੮-੯)*

(ਬ) ਤ੍ਰੈਗੁਣ ਵਖਾਣੈ ਭਰਮੁ ਨ ਜਾਇ॥ ਬੰਧਨ ਨ ਤੂਟਹਿ ਮੁਕਤਿ ਨ ਪਾਇ॥
ਮੁਕਤਿ ਦਾਤਾ ਸਤਿਗੁਰੁ ਜਗੁ ਮਾਹਿ॥੧॥ ਗੁਰਮੁਖਿ ਪ੍ਰਾਣੀ ਭਰਮੁ ਗਵਾਇ॥
ਸਹਜ ਧੁਨਿ ਉਪਜੈ ਹਰਿ ਲਿਵ ਲਾਇ॥੧॥ ਰਹਾਉ॥
ਤ੍ਰੈਗੁਣ ਕਾਲੈ ਕੀ ਸਿਰਿ ਕਾਰਾ॥ ਨਾਮੁ ਨ ਚੇਤਹਿ ਉਪਾਵਣਹਾਰਾ॥
ਮਰਿ ਜੰਮਹਿ ਫਿਰਿ ਵਾਰੋ ਵਾਰਾ॥੨॥

*(ਗਉੜੀ ਮ:੩, ੨੩੧-੧੭)*

(ਭ) ਸੁਮਤਿ ਗਿਆਨੁ ਧਿਆਨੁ ਜਿਨ ਦੇਇ॥ ਜਨ ਦਾਸ ਨਾਮੁ ਧਿਆਵਹਿ ਸੇਇ॥
ਤਿਹੁ ਗੁਣ ਮਹਿ ਜਾ ਕਉ ਭਰਮਾਏ॥ ਜਨਮਿ ਮਰੈ ਫਿਰਿ ਆਵੈ ਜਾਏ॥
ਊਚ ਨੀਚ ਤਿਸ ਕੇ ਅਸਥਾਨ॥ ਜੈਸਾ ਜਨਾਵੈ ਤੈਸਾ ਨਾਨਕ ਜਾਨ॥੩॥

*(ਗਉੜੀ ਸੁਖਮਨੀ ਮ:੫, ੨੮੪-੬)*

(ਮ) ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ॥
ਰਾਮ ਨਾਮਿ ਲਗਿ ਛੁਟੀਐ ਭਾਈ ਪੂਛਹੁ ਗਿਆਨੀਆਂ ਜਾਇ॥੧॥
ਮਨ ਰੇ ਤ੍ਰੈਗੁਣ ਛੋਡਿ ਚਉਥੈ ਚਿਤੁ ਲਾਇ॥
ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ॥

*(ਸੋਰਠਿ ਮ;੩, ੬੦੩-੪)*

(ਯ) ਤ੍ਰੈਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ॥
ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ॥੨॥
ਤ੍ਰੈਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ॥
ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ॥੩॥
ਤ੍ਰੈਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ॥
ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ॥੪॥

*(ਸੋਰਠਿ ਮ:੩, ੬੦੪-੫)*

(ਰ) ਤ੍ਰੈਗੁਣ ਮਾਇਆ ਬ੍ਰਹਮ ਕੀ ਕੀਨੀ ਕਹਹੁ ਕਵਨ ਬਿਧਿ ਤਰੀਐ ਰੇ॥

ਘੂਮਨ ਘੇਰ ਅਗਾਹ ਗਾਖਰੀ ਗੁਰ ਸਬਦੀ ਪਾਰਿ ਉਤਰੀਐ ਰੇ॥੨॥
ਖੋਜਤ ਖੋਜਤ ਖੋਜਿ ਬੀਚਾਰਿਓ ਤਤੁ ਨਾਨਕ ਇਹੁ ਜਾਨਾ ਰੇ॥
ਸਿਮਰਤ ਨਾਮੁ ਨਿਧਾਨੁ ਨਿਰਮੋਲਕੁ ਮਨੁ ਮਾਣਕੁ ਪਤੀਆਨਾ ਰੇ॥੩॥

*(ਆਸਾ ਮ:੫, ੪੦੪-੨)*

(ਲ) ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈਗੁਣ ਸਿਰਿ ਧੰਧੈ ਲਾਇਆ॥
ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ॥

*(ਗੂਜਰੀ ਵਾਰ ਮ:੩, ੫੦੯-੯)*

(ਵ) ਮਾਇਆ ਮੋਹੁ ਜਗਤੁ ਸਬਾਇਆ॥ ਤ੍ਰੈਗੁਣ ਦੀਸਹਿ ਮੋਹੇ ਮਾਇਆ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ॥੧॥

*(ਮਾਝ ਮ:੪, ੧੨੯-੬)*

(ੜ) ਜਨਮਿ ਮਰੈ ਤ੍ਰੈਗੁਣ ਹਿਤਕਾਰੁ॥ ਚਾਰੇ ਬੇਦ ਕਥਹਿ ਆਕਾਰੁ॥
ਤੀਨਿ ਅਵਸਥਾ ਕਹਹਿ ਵਖਿਆਨੁ॥ ਤੁਰੀਆਵਸਥਾ ਤੇ ਹਰਿ ਜਾਨੁ॥੧॥

*(ਗਉੜੀ ਮ;੧, ੧੫੪-੧੧)*

(ੳੳ) ਬ੍ਰਹਮਾ ਮੂਲੁ ਵੇਦ ਅਭਿਆਸਾ॥ ਤਿਸ ਤੇ ਉਪਜੇ ਦੇਵ ਮੋਹ ਪਿਆਸਾ॥
ਤ੍ਰੈਗੁਣ ਭਰਮੇ ਨਾਹੀ ਨਿਜ ਘਰਿ ਵਾਸਾ॥੧॥ ਹਮ ਹਰਿ ਰਾਖੇ ਸਤਿਗੁਰੂ ਮਿਲਾਇਆ॥
ਅਨਦਿਨੁ ਭਗਤਿ ਹਰਿ ਨਾਮੁ ਦ੍ਰਿੜਾਇਆ॥੧॥ਰਹਾਉ॥
ਤ੍ਰੈਗੁਣ ਬਾਣੀ ਬ੍ਰਹਮ ਜੰਜਾਲਾ॥ ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ॥
ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ॥੨॥

*(ਗਉੜੀ ਮ:੩, ੨੩੦-੧੨)*

(ੳਅ) ਪੂਰੈ ਸਤਿਗੁਰਿ ਸਬਦੁ ਸੁਣਾਇਆ॥ ਤ੍ਰੈਗੁਣ ਮੇਟੇ ਚਉਥੈ ਚਿਤੁ ਲਾਇਆ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ॥੮॥

*(ਗਉੜੀ ਮ:੩, ੨੩੧-੨)*

(ੳੲ) ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ॥
ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ॥੩॥ਪਉੜੀ ॥
ਤਿਤ੍ਰੀਆ ਤ੍ਰੈਗੁਣ ਬਿਖੈ ਫਲ ਕਬ ਉਤਮ ਕਬ ਨੀਚੁ॥
ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ॥
ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ॥
ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ॥

ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ॥ ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ॥੩॥

*(ਗਉੜੀ ਮ:੫, ੨੯੭-੩)*

(ੳਸ) ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ॥
ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ॥੪॥

*(ਆਸਾ ਮ:੧, ੩੫੬-੨)*

(ੳਹ) ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ॥
ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ॥੩॥

*(ਸਿਰੀ ਮ:੧, ੧੮-੧੫)*

(ੳਕ) ਤ੍ਰੈਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ॥
ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ॥
ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ॥

*(ਗੂਜਰੀ ਵਾਰ, ਮ:੩, ੫੧੩-੮)*

(ੳਖ) ਤ੍ਰੈਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ॥
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ॥੨॥

*(ਸੋਰਠਿ ਮ:੩, ੬੦੩-੧੨)*

(ੳਗ) ਚਉਥਿ ਉਪਾਏ ਚਾਰੇ ਬੇਦਾ॥ ਖਾਣੀ ਚਾਰੇ ਬਾਣੀ ਭੇਦਾ॥
ਅਸਟ ਦਸਾ ਖਟੁ ਤੀਨਿ ਉਪਾਏ॥ ਸੋ ਬੂਝੈ ਜਿਸੁ ਆਪਿ ਬੁਝਾਏ॥
ਤੀਨਿ ਸਮਾਵੈ ਚਉਥੈ ਵਾਸਾ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥੫॥

*(ਬਿਲਾਵਲੁ ਥਿਤੀ ਮ: ੧, ੮੩੯-੮)*

(ੳਘ) ਸਾਮ ਵੇਦੁ ਰਿਗੁ ਜੁਜਰੁ ਅਥਰਬਣੁ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈਗੁਣ॥
ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ॥੯॥
ਸੁੰਨਹੁ ਸਪਤ ਪਾਤਾਲ ਉਪਾਏ॥ ਸੁੰਨਹੁ ਭਵਣ ਰਖੇ ਲਿਵ ਲਾਏ॥
ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ॥੧੦॥
ਰਜ ਤਮ ਸਤ ਕਲ ਤੇਰੀ ਛਾਇਆ॥ ਜਨਮ ਮਰਣ ਹਉਮੈ ਦੁਖੁ ਪਾਇਆ॥
ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ॥੧੧॥

*(ਮਾਰੂ ਮ:੧, ਸੋਲਹੇ, ੧੦੩੮-੧)*

(ੳਙ) ਤ੍ਰੈਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ॥
ਮੁਕਤਿ ਕਦੇ ਨ ਹੋਵਈ ਨਹੁ ਪਾਇਨ੍ਹਿ ਮੋਖ ਦੁਆਰੁ॥
ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ॥੬॥

*(ਮਲਾਰ ਮ:੩, ੧੨੭੭-੩)*

(ੳਚ) ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥
ਚਉਥੇ ਪਦ ਕਉ ਜੋ ਨਰੁ ਚੀਨੈ ਤਿਨ੍ਹ ਹੀ ਪਰਮ ਪਦੁ ਪਾਇਆ॥੨॥

*(ਕੇਦਾਰਾ ਕਬੀਰ, ੧੧੨੩-੪)*

(ੳਛ) ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ॥੩॥

*(ਕੇਦਾਰਾ ਕਬੀਰ, ੧੧੨੩-੧੬)*

## ਤੰਤ੍ਰ, ਮੰਤ੍ਰ, ਜੰਤ੍ਰ (੧੩੨੨)

ਹੋਰ ਜਾਣਕਾਰੀ ਵਾਸਤੇ ਦੇਖੋ "ਟੂਣਾ ਟਾਮਣ"

(ੳ) ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ॥ ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ॥
ਸਾਚਾ ਧਨੁ ਪਾਇਓ ਹਰਿ ਰੰਗਿ॥ ਦੁਤਰੁ ਤਰੇ ਸਾਧ ਕੈ ਸੰਗਿ॥੩॥

*(ਗਉੜੀ ਗੁਆਰੇਰੀ ਮ:੫, ੧੯੪-੧੯)*

(ਅ) ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ॥
ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ॥
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ॥

*(ਸਵਯੇ ਸ੍ਰੀ ਮੁਖ ਮ:੫, ੧੩੮੮-੧੯)*

## ਤੰਬੋਲ ਦੀ ਵਰਤੋਂ (੧੩੨੩)

ਭਾਵ ਪਾਨ ਖਾਣਾ, ਪਾਨ ਦਾ ਬੀੜਾ ਚੱਬਣਾ/ਗੁਰਮਤਿ ਅਨੁਸਾਰ ਪਾਨ ਆਦਿ ਦੀ ਵਰਤੋਂ ਵਰਜਿਤ ਕੀਤੀ ਗਈ ਹੈ।

ਨਿਮਨਿ ਲਿਖਤ ਉਦਹਾਰਣ ਇਸ ਖਿਆਲ ਪ੍ਰਤਿ ਪੁਸ਼ਟੀ ਕਰਦੇ ਹਨ।

(ੳ) ਚੋਆ ਚੰਦਨ ਮਰਦਨ ਅੰਗਾ॥ ਸੋ ਤਨੁ ਜਲੈ ਕਾਠ ਕੈ ਸੰਗਾ॥੧॥
ਇਸੁ ਤਨ ਧਨ ਕੀ ਕਵਨ ਬਡਾਈ॥ ਧਰਨਿ ਪਰੈ ਉਰਵਾਰਿ ਨ ਜਾਈ॥੧॥ਰਹਾਉ॥
ਰਾਤਿ ਜਿ ਸੋਵਹਿ ਦਿਨ ਕਰਹਿ ਕਾਮ॥ਇਕੁ ਖਿਨੁ ਲੇਹਿ ਨ ਹਰਿ ਕੋ ਨਾਮ॥੨॥
ਹਾਥਿ ਤ ਡੋਰ ਮੁਖਿ ਖਾਇਓ ਤੰਬੋਰ॥ ਮਰਤੀ ਬਾਰ ਕਸਿ ਬਾਧਿਓ ਚੋਰ॥੩॥
ਗੁਰਮਿਤ ਰਸਿ ਰਸਿ ਹਰਿ ਗੁਨ ਗਾਵੈ॥ ਰਾਮੈ ਰਾਮ ਰਮਤ ਸੁਖੁ ਪਾਵੈ॥੪॥
ਕਿਰਪਾ ਕਰਿ ਕੈ ਨਾਮੁ ਦ੍ਰਿੜਾਈ॥ ਹਰਿ ਹਰਿ ਬਾਸੁ ਸੁਗੰਧ ਬਸਾਈ॥੫॥
ਕਹਤ ਕਬੀਰ ਚੇਤਿ ਰੇ ਅੰਧਾ॥ ਸਤਿ ਰਾਮੁ ਝੂਠਾ ਸਭੁ ਧੰਧਾ॥੬॥

*(ਗਉੜੀ ਕਬੀਰ, ੩੨੬-੧੨)*

(ਅ) ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥
ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥

*(ਮਾਝ ਮ:੫, ਬਾਰਮਾਹ, ੧੩੩-੮)*

(ੲ) ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ॥
ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ॥

ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ॥
ਕੀਆ ਤਉ ਪਰਵਾਣੁ ਹੈ ਜਾ ਸਹੁ ਧਰੇ ਪਿਆਰੁ॥
ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ॥
ਤਨੁ ਮਨੁ ਸਉਪੇ ਕੰਤ ਕਉ ਕਦੇ ਤਉ ਨਾਨਕ ਭੋਗੁ ਕਰੇਇ॥੧॥
ਮ:੩॥ ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ॥
ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ॥

*(ਸੂਹੀ ਵਾਰ ਮ:੩, ੭੮੮-੭)*

(ਸ) ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥ ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥੩॥

*(ਫੁਨਹੇ ਮ:੫, ੧੩੬੧-੧੬)*

(ਹ) ਹਰਿ ਹਰਿ ਨਾਮੁ ਅਪਾਰ ਅਮੋਲੀ॥
ਪ੍ਰਾਨ ਪਿਆਰੋ ਮਨਹਿ ਅਧਾਰੋ ਚੀਤਿ ਚਿਤਵਉ ਜੈਸੇ ਪਾਨ ਤੰਬੋਲੀ॥੧॥ਰਹਾਉ॥
ਸਹਜਿ ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ॥
ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ ਕਤਹੁ ਨ ਡੋਲੀ॥੧॥
ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ॥
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ॥੨॥

*(ਬਿਲਾ ਮ:੫, ੮੨੨-੩)*

(ਕ) ਸਤੁ ਸੀਗਾਰੁ ਭਉ ਅੰਜਨੁ ਪਾਇਆ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ॥੨॥

*(ਸੂਹੀ ਮ:੫, ੭੩੭-੧੧)*

(ਖ) ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ॥
ਕਾਜਲੁ ਹਾਰੁ ਤਮੋਲ ਰਸ ਬਿਨੁ ਪਸੇ ਹਭਿ ਰਸ ਛਾਰੁ॥੩॥

*(ਮਾਰੂ ਵਾਰ ਮ:੫, ੧੦੯੪-੧੦)*

(ਗ) ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥੧॥
ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗ ਰੀ॥
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ॥੧॥ਰਹਾਉ॥
ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ॥
ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ॥*
ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ॥
ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ॥੩॥

ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ॥
ਸਾਈ ਸੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥੪॥

*(ਆਸਾ ਮ:੫, ੪੦੦-੮)*

## ਥੱਕ ਜਾਣਾ ( ੧੩੨੪)

ਭਾਵ ਜੀਵ ਦਾ ਪਾਪ ਕਰਦੇ ਕਰਦੇ ਹੁੱਸ ਜਾਣਾ, ਜੀਵਨ ਧਾਰਦੇ ਧਾਰਦੇ ਬੱਸ ਹੋ ਜਾਣੀ, ਮੰਜ਼ਲ ਦੇ ਦੌਰਾਨ ਬੇ-ਬਸ ਹੋ ਕੇ ਡਿਗ ਪੈਣਾ, ਬੁਢਾਪੇ ਦੇ ਕਾਰਣ ਥਕਾਵਟ ਆ ਜਾਣੀ ।

(ੳ) ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ॥
ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ॥੧॥
ਐਸਾ ਨਾਇਕੁ ਰਾਮੁ ਹਮਾਰਾ॥ ਸਗਲ ਸੰਸਾਰੁ ਕੀਓ ਬਨਜਾਰਾ॥੧॥ਰਹਉ॥
ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ॥੨॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ॥
ਘਾਟੀ ਚਵਤ ਬੈਲੁ ਇਕ ਥਾਕਾ ਚਲੋ ਗੋਨਿ ਛਿਟਕਾਈ॥੩॥

*(ਗਉੜੀ ਕਬੀਰ ੩੩੩-੧੩)*

(ਅ) ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ॥ ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ॥
ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ॥੨॥
ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ॥
ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ॥
ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ॥੩॥

*(ਸਿਰੀ ਮ:੧, ੧੯-੯)*

(ੲ) ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥
ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥

*(ਮਾਝ ਮ:੫, ਬਾਰਾਹਮਾਹ, ੧੩੩-੬)*

(ਸ) ਕਈ ਕੋਟਿ ਘਾਲਹਿ ਥਕਿ ਪਾਹਿ॥

*(ਗਉੜੀ ਸੁਖਮਨੀ ਮ:੫, ੨੭੬-੭)*

(ਹ) ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ॥

*(ਸੋਰਠਿ ਵਾਰ ਮ:੩, ੬੫੦-੫)*

(ਕ) ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ॥
ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰ॥੧॥

*(ਸਾਰਗ ਵਾਰ ਮ:੧, ੧੨੪੧-੧੮)*

(ਖ) ਕੀਨ੍ਹੇ ਪਾਪ ਕੇ ਬਹੁ ਕੋਟ॥ ਦਿਨਸੁ ਰੈਨੀ ਥਕਤ ਨਾਹੀ, ਕਤਹਿ ਨਾਹੀ ਛੋਟ॥੧॥ਰਹਾਉ॥

*(ਸਾਰਗ ਮ:੫, ੧੨੨੪-੯)*

(ਗ) ਅੰਧੇ ਖਾਵਹਿ ਬਿਸੂ ਕੇ ਗਟਾਕ॥
ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ॥੧॥ਰਹਾਉ॥
ਅਨਾਥ ਰਵਾਣਿ ਉਦਰੁ ਲੈ ਪੋਖਹਿ ਮਾਇਆ ਗਈਆ ਹਾਟਿ॥
ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ॥੧॥
ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ॥
ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ॥੨॥

*(ਸਾਰਗ ਮ:੫, ੧੨੨੪-੧੨)*

(ਘ) ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥

*(ਸਲੋਕ ਸਹਸ ਮ:੫, ੧੩੫੮-੧੨)*

(ਙ) ਕਰਿ ਬੰਦਨਾ ਲਖ ਬਾਰ॥ ਦਰਿ ਪਰਿਓ ਪ੍ਰਭ ਦਰਬਾਰ॥
ਪ੍ਰਭ ਕਰਹੁ ਸਾਧੂ ਧੂਰਿ॥ ਨਾਨਕ ਮਨਸਾ ਪੂਰਿ॥੮॥

*(ਬਿਲਾਵਲੁ ਮ:੫, ੮੩੭-੧੭)*

(ਚ) ਸਰਨਿ ਗਹੀ ਪੂਰਨ ਅਬਿਨਾਸੀ ਆਨ ਉਪਾਵ ਥਕਿਤ ਨਹੀ ਕਰਸਨ॥
ਕਰੁ ਗਹਿ ਲੀਏ ਨਾਨਕ ਜਨ ਅਪਨੇ ਅੰਧ ਘੋਰ ਸਾਗਰ ਨਹੀ ਮਰਸਨ॥੨॥

*(ਕਾਨੜਾ ਮ:੫, ੧੩੦੩-੧੩)*

(ਛ) ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ॥
ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ॥੧॥
ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ॥ ਬਿਰਥਾ ਜਨਮੁ ਗਵਾਇਆ॥੧॥ਰਹਾਉ॥

*(ਸੂਹੀ ਕਬੀਰ, ੭੯੩-੧)*

(ਜ) ਖੁਲਿਆ ਕਰਮੁ ਕ੍ਰਿਪਾ ਭਾਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥੧॥
ਅਬ ਮੋਹਿ ਜੀਵਨ ਪਦਵੀ ਪਾਈ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ਰਹਾਉ॥

*(ਮਾਰੂ ਮ:੫, ੧੦੦੦-੭)*

(ਝ) ਮਨਮੁਖੁ ਲਹਰਿ ਘਰੁ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੇ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥
ਬਾਬਾ ਐਸੀ ਰਵਤ ਰਵੈ ਸੰਨਿਆਸੀ॥
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ॥੧॥ਰਹਾਉ॥

*(ਮਾਰੂ ਮ:੧, ੧੦੧੨-੧੫)*

(ਞ) ਨਾਮ ਹੀਣੁ ਬਿਨਸੈ ਦੁਖੁ ਪਾਇ॥ ਤ੍ਰਿਸਨਾ ਜਲਿਆ ਭੁਖ ਨ ਜਾਇ॥

ਵਿਣੁ ਭਾਗਾ ਨਾਮੁ ਨ ਪਾਇਆ ਜਾਇ॥ ਬਹੁ ਬਿਧਿ ਥਾਕਾ ਕਰਮ ਕਮਾਇ॥੩॥

*(ਮਲਾਰ ਮ:੩, ੧੨੬੨-੧੨)*

(ਟ) ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ॥
ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥
ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ॥
ਬੇਣੀ ਕਹੈ ਸੁਨਹੁ ਹੇ ਭਗਤਹੁ ਮਰਨ ਮੁਕਤਿ ਕਿਨਿ ਪਾਈ॥੫॥

*(ਸਿਰੀ ਬੇਣੀ, ੯੩-੧੪)*

(ਠ) ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ॥
ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ॥੧॥ਰਹਾਉ॥
ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨ੍ਾ॥
ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨ੍ਾ॥੨॥
ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ॥
ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ॥੩॥
ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ॥
ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ॥੪॥
ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ॥
ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥੫॥

*(ਆਸਾ ਕਬੀਰ, ੪੮੦-੧੧)*

(ਡ) ਥਾਕੇ ਬਹੁ ਬਿਧਿ ਘਾਲਤੇ ਤ੍ਰਿਪਤਿ ਨ ਤ੍ਰਿਸਨਾ ਲਾਥ॥
ਸੰਚਿ ਸੰਚਿ ਸਾਕਤ ਮੂਏ ਨਾਨਕ ਮਾਇਆ ਨ ਸਾਥ॥੧॥

*(ਗਉੜੀ ਬਾਵਨ ਅਖਰੀ ਮ:੫, ੨੫੭-੪)*

(ਢ) ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ॥ ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ॥
ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰ॥
ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ॥੩੭॥

*(ਰਾਮਕਲੀ ਮ:੧, ਦਖਣੀ ਓਅੰਕਾਰ, ੯੩੫-੭)*

## ਥਾਉ ਕੁਥਾਉ (੧੩੨੫)

ਹੋਰ ਜਾਣਕਾਰੀ ਵਾਸਤੇ ਦੇਖੋ "ਕੁਥਾਉ" ਚੰਗਾ ਮੰਦਾ ਅਵਸਰ, ਯੋਗ ਅਯੋਗ ਅਸਥਾਨ, ਮੌਕੇ ਦੀ ਪਛਾਣ ਨ ਕਰਨੀ,

ਬੋਲਣ ਲਗੇ ਅਥਵਾ ਕੁਝ ਕਰਨ ਲਗੇ ਚੰਗਾ ਮੰਦਾ ਅਵਸਰ ਨ ਵਿਚਾਰਨਾ, ਸਮੇਂ ਦੀ ਕਦਰ ਨ ਕਰਨੀ। ਦੇਖੋ, "ਸਰ ਅਪਸਰ"

(ੳ) ਮਨਮੁਖ ਬੋਲਿ ਨ ਜਾਣਨ੍ਹੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥
ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ॥ ਦਰਗਹ ਲੇਖਾ ਮੰਗੀਐ ਓਥੈ ਹੋਹਿ ਕੁੜਿਆਰ॥

ਆਪੇ ਸ੍ਰਿਸਟਿ ਉਪਾਈਅਨੁ ਆਪਿ ਕਰੇ ਬੀਚਾਰੁ॥
ਨਾਨਕ ਕਿਸ ਨੋ ਆਖੀਐ ਸਭੁ ਵਰਤੈ ਆਪਿ ਸਚਿਆਰੁ॥੧॥

*(ਸਾਰੰਗ ਵਾਰ ਮ:੩, ੧੨੪੮-੧੪)*

## ਥਾਉ ਨਹੀ ਮਿਲਦਾ (੧੩੨੬)

ਵਿਸ਼ਰਾਮ ਕਰਨ ਹਿਤ ਜਗ੍ਹਾ ਦਾ ਨਾ ਪਰਾਪਤ ਹੋਣਾ, ਖੜ੍ਹਨ ਬੈਠਨ ਵਾਸਤੇ ਥਾਂ ਦਾ ਨਾ ਮਿਲਨਾ ਦਰਗਹ ਵਿਚ ਟਿਕਾਣਾ ਨ ਮਿਲਨਾ। ਬੇ ਘਰੇ ਹੋ ਕੇ ਰਹਿਣਾ, ਭਾਵ ਚਉਰਾਸੀਹ ਜੋਨੀਆਂ ਵਿਚ ਭਰਮਦੇ ਫਿਰਨਾ।

(ੳ) ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥ਮਨਿ ਅੰਧੈ ਜਨਮੁ ਗਵਾਇਆ॥੩॥

*(ਆਸਾ ਵਾਰ, ਮ:੧, ੪੬੪-੯)*

(ਅ) ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
ਥਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥
ਲਿਖਿ ਨਾਵੈ ਧਰਮੁ ਬਹਾਲਿਆ॥੨॥

*(ਆਸਾ ਵਾਰ ਮ:੧, ੪੬੩-੧੬)*

(ੲ) ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥

*(ਜਪੁ ੪-੧੦)*

(ਸ) ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥

*(ਸਿਰੀ ਮ:੧, ੧੪-੫)*

(ਹ) ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ॥੨॥

*(ਸਿਰੀ ਮ:੧, ੧੬-੧)*

(ਕ) ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ॥
ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ॥
ਆਸਾ ਸਭੇ ਲਾਹਿ ਕੇ ਇਕਾ ਆਸ ਕਮਾਉ॥
ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ॥੧॥

*(ਸਿਰੀ ਮ:੫, ੪੩-੧੫)*

(ਖ) ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ॥ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ॥
ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ॥੩॥

*(ਸਿਰੀ ਮ:੫, ੪੭-੧੯)*

(ਗ) ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਉ॥

ਚਰਣ ਕਮਲ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ॥

*(ਸਿਰੀ ਮ:੫, ੪੮-੧੫)*

(ਘ) ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ॥ ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ॥
ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ॥੧॥

*(ਸਿਰੀ ਮ:੫, ੫੨-੧੮)*

(ਙ) ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ॥
ਜਿਨੀ ਹਉਮੈ ਮਾਰਿ ਪਛਾਣਿਆ ਹਉ ਤਿਨ ਬਲਿਹਾਰੈ ਜਾਉ॥
ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ ਕਤਹੂ ਥਾਉ॥੨॥

*(ਸਿਰੀ ਮ:੩, ੬੯-੧੪)*

(ਚ) ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ॥੯॥

*(ਸਿਰੀ ਮ:੫, ੭੧-੪)*

(ਛ) ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥
ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਕਿ॥੨॥

*(ਸਿਰੀ ਵਾਰ ਮ:੧, ੮੩-੧੦)*

(ਜ) ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ॥
ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ॥੯॥

*(ਸਿਰੀ ਵਾਰ ਮ:੪, ੮੬-੬)*

(ਝ) ਆਨ ਮਨਉ ਤਉ ਪਰ ਘਰ ਜਾਉ॥ ਕਿਸੁ ਜਾਚਉ ਨਾਹੀ ਕੋ ਥਾਉ॥
ਨਾਨਕ ਗੁਰਮਤਿ ਸਹਜਿ ਸਮਾਉ॥੪॥

*(ਗਉੜੀ ਮ:੧, ੧੫੩-੧੩)*

(ਞ) ਤੁਮਰੀ ਕ੍ਰਿਪਾ ਤੇ ਜਪੀਐ ਨਾਉ॥ ਤੁਮਰੀ ਕ੍ਰਿਪਾ ਤੇ ਦਰਗਹ ਥਾਉ॥੧॥

*(ਗਉੜੀ ਮ:੫, ੧੯੨-੧੩)*

(ਟ) ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ॥
ਸਚੈ ਜੇਤੀ ਰਤਿਆ ਮਿਲਿਆ ਨਿਥਾਵੇ ਥਾਉ॥੧॥

*(ਗਉੜੀ ਮਾਝ ਮ:੫, ੨੧੮-੧੪)*

(ਠ) ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ॥੩॥

*(ਗਉੜੀ ਮ:੩,ਛੰਤ ੨੪੫-੧੨)*

(ਡ) ਨਿਰਧਨ ਕਉ ਧਨੁ ਤੇਰੋ ਨਾਉ॥ ਨਿਥਾਵੇ ਕਉ ਨਾਉ ਤੇਰਾ ਥਾਉ॥

*(ਗਉੜੀ ਸੁਖਮਨੀ ਮ:੫, ੨੬੬-੧੦)*

(ਢ) ਸੰਤ ਦੋਖੀ ਕਾ ਥਾਉ ਕੋ ਨਾਹਿ॥ ਨਾਨਕ ਸੰਤ ਭਾਵੈ ਤਾ ਓਇ ਭੀ ਸਤਿ ਪਾਹਿ॥੨॥

*(ਗਉੜੀ ਸੁਖਮਨੀ ਮ;੫, ੨੭੯-੧੯)*

(ਣ) ਹੋਏ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥
ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ॥

*(ਗਉੜੀ ਵਾਰ ਮ:੪, ੩੦੮-੧੫)*

(ਤ) ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ॥
ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ॥

*(ਗਉੜੀ ਵਾਰ, ਮ:੩, ੩੧੪-੧੧)*

(ਥ) ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ॥ ਦੁਰਮਤਿ ਗਤੁ ਭਈ ਕੀਰਤਿ ਠਾਇ॥
ਸਚ ਪਉੜੀ ਸਾਚਉ ਮੁਖਿ ਨਾਉ॥ ਸਤਿਗੁਰੁ ਸੇਵਿ ਪਾਏ ਨਿਜ ਥਾਉ॥੧॥

*(ਆਸਾ ਮ:੧, ੩੫੧-੧੯)*

(ਦ) ਵਾਟ ਨ ਪਾਵਉ ਵੀਗਾ ਜਾਉ॥ ਦਰਗਹ ਬੈਸਣ ਨਾਹੀ ਥਾਉ॥

*(ਆਸਾ ਮ:੧, ੩੫੪-੮)*

(ਧ) ਜਾਂ ਤੂੰ ਦੇਹਿ ਜਪੀ ਤੇਰਾ ਨਾਉ॥ ਦਰਗਹ ਬੈਸਣ ਹੋਵੈ ਥਾਉ॥

*(ਆਸਾ ਮ:੧, ੩੫੪-੧੨)*

(ਨ) ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ॥
ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ॥੧॥

*(ਆਸਾ ਮ:੪, ਛੰਤ, ੪੫੦-੧੬)*

(ਪ) ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥
ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥੪॥

*(ਆਸਾ ਵਾਰ ਮ:੨, ੪੭੪-੧੪)*

(ਫ) ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ

*(ਗੂਜਰੀ ਵਾਰ ਮ:੫, ੫੧੮-੧੫)*

(ਬ) ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ॥
ਜਿਸ ਨੋ ਬਖਸੇ ਤਿਸੁ ਮਿਲੇ ਮਹਲੀ ਪਾਏ ਥਾਉ॥੪॥

*(ਵਡਹੰਸ ਮ:੩, ੫੬੫-੩)*

(ਭ) ਮਨੁਮੁਖਿ ਮੈਲੀ ਡੂੰਮਣੀ ਭਾਈ ਦਰਗਹ ਨਾਹੀ ਥਾਉ॥
ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ ਪ੍ਰੀਤਮ ਸਾਚਿ ਸਮਾਉ॥੬॥

*(ਸੋਰਠ ਮ:੩, ੬੩੬-੮)*

## ਥਾਨੁ ਸੁਹਾਵਾ ਪਵਿਤੁ ਹੈ ( ੧੩੨੭)

ਜਿਥੇ ਸਤਿਗੁਰੁ ਬਿਰਾਜਮਾਨੁ ਹੁੰਦਾ ਹੈ, ਉਹ ਥਾਂ ਸੋਹਣਾ ਅਤੇ ਪਾਕ ਪਵਿੱਤ੍ਰ ਹੈ। ਜਿਥੇ ਗੁਰੂ ਕੀ ਸੰਗਤਿ ਜੁੜਦੀ ਹੈ, ਐਸਾ ਥਾਨੁ ਭੀ ਸੋਹਣਾ ਅਤੇ ਸੁਵੱਛ ਹੈ।

(ੳ) ਤੇਰਿਆ ਭਗਤਾ ਕਉ ਬਲਿਹਾਰਾ॥ ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ॥੧॥

*(ਸਿਰੀ ਮ:੫, ੪੪-੨੦)*

(ਅ) ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥

*(ਸਿਰੀ ਮ:੫, ੪੪-੨੦)*

(ੲ) ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨਹਾਰੇ॥
ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਤੁਮਾਰੇ॥੨॥

*(ਸਾਰਗ ਮ:੫, ੧੫-੭)*

(ਸ) ਗੁਰਿ ਪੂਰੇ ਪੂਰੀ ਕੀਨੀ॥ ਬਖਸ ਅਪੁਨੀ ਕਰਿ ਦੀਨੀ॥
ਨਿਤ ਅਨੰਦ ਸੁਖ ਪਾਇਆ॥ ਥਾਵ ਸਗਲੇ ਸੁਖੀ ਵਸਾਇਆ॥੧॥

*(ਸੋਰਠਿ ਮ:੫, ੬੨੮-੧੬)*

(ਹ) ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ॥ ਸਤਸੰਗਤਿ ਬਹਿ ਹਰਿ ਗੁਣ ਗਾਇਆ॥
ਅਨ ਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਿਣਿਆ॥੬॥

*(ਮਾਝ ਮ:੩, ੧੧੫-੧੮)*

(ਕ) ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥
ਗੁਰਸਿੰਖੀ ਸੋ ਥਾਨ ਭਾਲਿਆ ਲੈ ਧੂਰਿ ਮੁਖਿ ਲਾਵਾ॥

*(ਆਸਾ ਮ:੪, ਛੰਤ, ੪੫੦-੧੭)*

(ਖ) ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ॥ ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ॥
ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ॥ ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ॥੧੮॥

*(ਫੁਨਹੇ ਮ:੫, ੧੩੬੩-੫)*

## ਥਿਤੀ ਅਤੇ ਵਾਰ (੧੩੨੮)

ਇਕ ਮਹੀਨੇ ਨੂੰ ਦੋ ਪੱਖਾਂ ਵਿਚ ਵੰਡਿਆ ਗਇਆ ਹੈ। ਇਕ ਪੱਖ ਵਿਚ ਪੰਦਰਾਂ ਥਿਤੀਆਂ ਹੁੰਦੀਆਂ ਹਨ। ਚੰਦ੍ਰਮਾਂ ਦੇ ਵਧਣ ਘਟਣ ਨਾਲ ਥਿਤੀਆਂ ਬਣਦੀਆਂ ਹਨ। ਹਿੰਦੂ ਮਤਿ ਵਿਚ ਤਿਥੀਆਂ ਪਰਥਾਂਇ ਚੰਗੇ ਅਤੇ ਮੰਦੇ ਦਿਨਾਂ ਦੀ ਵਿਚਾਰ ਕੀਤੀ ਜਾਂਦੀ ਹੈ। ਪਰੰਤੂ ਗੁਰਮਤਿ ਵਿਚ ਸਾਰੇ ਦਿਨ ਹੀ ਸੁਹਾਵਣੇ ਹਨ। ਚੰਦ੍ਰਮਾ ਦਾ ਚਾਨਣਾ ਪੱਖ 'ਸੁਦੀ' ਅਤੇ ਅੰਨ੍ਹੇਰਾ ਪੱਖ 'ਵਦੀ' ਆਖਿਆ ਜਾਂਦਾ ਹੈ।

**ਵਾਰ: ਸੱਤਾਂ ਦਿਨਾਂ ਦਾ ਇਕ ਹਫਤਾ ਹੁੰਦਾ ਹੈ। ਅਤੇ ਹਫਤੇ ਵਿਚ ਸੱਤ ਵਾਰ (ਦਿਨ) ਹੁੰਦੇ ਹਨ।**

ਜਿਨਾਂ, ਦੇ ਨਾਮ ਨਿਮਨ ਲਿਖਤ ਦੇ ਅਨਕੂਲ ਹੁੰਦੇ ਹਨ। ਐਤਵਾਰ, ਸੋਮਵਾਰ, ਮੰਗਲਵਾਰ, ਬੁੱਧਵਾਰ, ਵੀਰਵਾਰ, ਸ਼ੁਕਰਵਾਰ ਅਤੇ ਸਨਿਚਰਵਾਰ। ਅੱਨਮਤੀਏ ਸ਼ੁਭ ਅਤੇ ਅਸ਼ੁਭ ਦਿਨਾਂ ਦੀ ਵੀਚਾਰ ਭੀ ਕਰਦੇ ਹਨ॥ ਪਰੰਤੂ ਗੁਰਮਤਿ ਵਿਚ ਸਾਰੇ ਦਿਵਸ ਭਲੇ ਹਨ ਜਿਨ੍ਹਾਂ ਵਿਚ ਗੁਰਬਾਣੀ ਦੇ ਅਨਕੂਲ ਜੀਵਨ ਬਤੀਤ ਹੋਵੇ, ਅਤੇ ਵਾਹਿਗੁਰੂ ਦੇ ਚਰਨਾਂ ਵਿਚ ਬਿਰਤੀ ਜੁੜੀ ਰਹੇ। ਹੋਰ ਜਾਣਕਾਰੀ ਵਾਸਤੇ ਦੇਖੋ, ''ਪੂਰਨਮਾਸ਼ੀ''

(ੳ) ਥਿਤੀ ਵਾਰ ਸਭਿ ਸਬਦਿ ਸੁਹਾਏ॥ ਸਤਿਗੁਰੁ ਸੇਵੇ ਤਾ ਫਲੁ ਪਾਏ॥
ਥਿਤੀ ਵਾਰ ਸਭਿ ਆਵਹਿ ਜਾਹਿ॥ ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ॥
ਥਿਤੀ ਵਾਰ ਤਾ ਜਾ ਸਚਿ ਰਾਤੇ॥ ਬਿਨੁ ਨਾਵੈ ਸਭਿ ਭਰਮਹਿ ਕਾਚੇ॥੭॥

*(ਬਿਲਾਵਲੁ ਮ:੩, ਵਾਰ ਸਤ, ੮੪੨-੧੫)*

(ਅ) ਆਪੇ ਪੂਰਾ ਕਰੇ ਸੁ ਹੋਇ॥ ਏਹਿ ਥਿਤੀ ਵਾਰ ਦੂਜਾ ਦੋਇ॥
ਸਤਿਗੁਰ ਬਾਝਹੁ ਅੰਧੁ ਗੁਬਾਰੁ॥ ਥਿਤੀ ਵਾਰ ਸੇਵਹਿ ਮੁਗਧ ਗਵਾਰ॥

ਨਾਨਕ ਗੁਰਮੁਖਿ ਬੂਝੈ ਸੋਝੀ ਪਾਇ॥
ਇਕਤੁ ਨਾਮਿ ਸਦਾ ਰਹਿਆ ਸਮਾਇ॥੧੦॥੨॥

*(ਬਿਲਾਵਲੁ ਮ:੩, ਵਾਰ ਸਤ, ੮੪੩-੭)*

## ਥਿਰ ਅਵਸਥਾ (੧੩੨੯)

ਆਤਮਕ ਟਿਕਾਉ ਦੀ ਬੁਲੰਦੀ, ਮਨ ਦਾ ਸਹਜ ਘਰ ਵਿਚ ਟਿਕ ਜਾਣਾ। ਸੰਸਾਰੀ ਵਾਸ਼ਨਾਵਾਂ ਦਾ ਸਮਾਪਤ ਹੋ ਕੇ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋ ਜਾਣਾ। ਮਨ ਅਪਣੇ ਆਪੇ ਵਿਚ ਟਿਕ ਜਾਣਾ। ਅਪਣੇ ਮੂਲ ਵਿਚ ਵਿਰਤੀ ਦਾ ਜੁੜ ਜਾਣਾ।ਵਾਹਿਗੁਰੂ ਦੇ ਚਰਨਾਂ ਵਿਚ ਪੱਕਾ ਨਿਵਾਸ ਪਰਾਪਤ ਹੋ ਜਾਣਾ, ਲਿਖੋ ਜਨਮ ਮਰਨ ਦੇ ਸੰਕਟ ਵਲੋਂ ਗਤੀ ਹੋ ਜਾਣੀ। ਹੋਰ ਜਾਣਕਾਰੀ ਵਾਸਤੇ ਦੇਖੋ "ਸਹਜ ਅਵਸਥਾ"

(ੳ) ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ॥ ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ॥੧॥

*(ਬਿਲਾਵਲੁ ਮ:੫, ੮੧੪-੧੫)*

(ਅ) ਥਿਤਿ ਪਾਈ ਚੂਕੇ ਭ੍ਰਮ ਗਵਨ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ॥੭॥

*(ਗਉੜੀ ਸੁਖਮਨੀ ਮ:੫, ੨੮੭-੧੭)*

(ੲ) ਥਥਾ ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ॥
ਅਨਿਕ ਬੰਚ ਬਲ ਛਲ ਕਰਹੁ ਮਾਇਆ ਏਕ ਉਪਾਵ॥
ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ॥
ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ॥
ਥਿਤਿ ਪਾਵਹੁ ਗੋਬਿੰਦ ਭਜਹੁ ਸੰਤਹ ਕੀ ਸਿਖ ਲੇਹੁ॥
ਪ੍ਰੀਤਿ ਕਰਹੁ ਸਦ ਏਕ ਸਿਉ ਇਆ ਸਾਚਾ ਅਸਨੇਹੁ॥
ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ॥੩੩॥

*(ਗਉੜੀ ਬਾਵਨ ਅਖਰੀ ਮ:੫, ੨੫੭-੫)*

(ਸ) ਸਦ ਖੁਸੀਆ ਸਦਾ ਰੰਗ ਮਾਣੇ॥ ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ॥
ਕਹੁ ਨਾਨਕ ਜਉ ਪਿਰਹਿ ਸੀਗਾਰੀ॥ ਥਿਰੁ ਸੋਹਾਗਨਿ ਸੰਗਿ ਭਤਾਰੀ॥੪॥

*(ਆਸਾ ਮ:੫, ੩੭੨-੧੨)*

(ਹ) ਮਹਿਮਾ ਤਿਸ ਕੀ ਕਹਣੁ ਨ ਜਾਏ॥ ਜੋ ਪਿਰਿ ਮੇਲਿ ਲਈ ਅੰਗਿ ਲਾਏ॥
ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ॥੪॥

*(ਮਾਝ ਮ:੫, ੯੭-੧੯)*

(ਕ) ਮਸਤਕਿ ਭਾਗੁ ਮੈ ਪਿਰੁ ਘਰਿ ਆਇਆ॥ ਥਿਰੁ ਸੋਹਾਗੁ ਨਾਨਕ ਜਨ ਪਾਇਆ॥੪॥

*(ਆਸਾ ਮ:੫, ੩੮੪-੧੫)*

(ਖ) ਥਿਰੁ ਸੰਤਨੁ ਸੋਹਾਗੁ ਮਰੈ ਨ ਜਾਵਏ॥ ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦ ਹੀ ਰਾਵਏ॥

*(ਆਸਾ ਮ:੫, ਛੰਤ, ੪੫੭-੭)*

(ਗ) ਥਿਰੁ ਸਾਧ ਸਫਰੀਆ॥ ਜਹ ਕੀਰਤਨੁ ਹਰੀਆ॥ ਨਾਨਕ ਸਰਨਰੀਆ॥੪॥

*(ਬਿਹਾਗੜਾ ਮ:੫, ੫੩੭-੬)*

(ਘ) ਥਿਰੁ ਸਾਧ ਸਰਣੀ, ਪੜੀਐ ਚਰਣੀ, ਅਬ ਟੂਟਸਿ ਮੋਹੁ ਜੁ ਕਿਤੀਐ॥
ਕਹੁ ਨਾਨਕ ਛੰਤ ਦਇਆਲ ਪੁਰਖ ਕੇ ਮਨ ਹਰਿ ਲਾਇ ਪਰੀਤਿ ਕਬ ਦਿਨੀਅਰੁ ਦੇਖੀਐ॥੩॥

*(ਆਸਾ ਮ:੫, ਛੰਤ, ੪੫੫-੬)*

(ਙ) ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥ ਸਤਿਗੁਰਿ ਤੁਮਰੇ ਕਾਜ ਸਵਾਰੇ॥੧॥ਰਹਾਉ॥

*(ਗਉੜੀ ਮ:੫, ੨੦੧-੬)*

(ਚ) ਸਤਿਗੁਰ ਕਾ ਸਚੁ ਸਬਦੁ ਕਮਾਵਹੁ॥ ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ॥੨॥

*(ਆਸਾ ਮ:੫, ੩੯੬-੧੩)*

(ਛ) ਥਿਰ ਥਿਰ ਚਿਤ ਥਿਰ ਹਾਂ॥ ਬਨੁ ਗ੍ਰਿਹੁ ਸਮਸਰਿ ਹਾਂ ਅੰਤਰਿ ਏਕ ਪਿਰ ਹਾਂ॥
ਬਾਹਰਿ ਅਨੇਕ ਧਰਿ ਹਾਂ॥ ਰਾਜਨ ਜੋਗੁ ਕਰਿ ਹਾਂ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ॥੨॥

*(ਆਸਾਵਰੀ ਮ:੫, ੪੦੯-੧੦)*

(ਜ) ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ॥
ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ॥੩॥

*(ਗੂਜਰੀ ਮ:੧, ੫੦੫-੧੫)*

(ਝ) ਸਬਦਿ ਮਰੈ ਫਿਰਿ ਮਰਣੁ ਨ ਹੋਇ॥ ਬਿਨੁ ਮੂਏ ਪੂਰਾ ਕਿਉ ਹੋਇ॥
ਪਰਪੰਚਿ ਵਿਆਪਿ ਰਹਿਆ ਮਨੁ ਦੋਇ॥ ਥਿਰੁ ਨਾਰਾਇਣੁ ਕਰੇ ਸੁ ਹੋਇ॥੩॥

*(ਗਉੜੀ ਮ:੧, ੧੫੩-੬)*

(ਞ) ਭੀਤਰਿ ਪੰਚ ਗੁਪਤ ਮਨਿ ਵਾਸੇ॥ ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ॥੧॥
ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ॥
ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ॥੧॥ਰਹਾਉ॥

*(ਆਸਾ ਮ:੧, ੩੫੯-੨)*

(ਟ) ਮਨੁ ਪਵਨ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ॥
ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ॥੩॥

*(ਗਉੜੀ ਕਬੀਰ, ੩੩੪-੧੯)*

(ਠ) ਅਵਾਗਉਣੁ ਹੈ ਸੰਸਾਰਾ॥ ਮਾਇਆ ਮੋਹੁ ਬਹੁ ਚਿਤੈ ਬਿਕਾਰਾ॥
ਥਿਰੁ ਸਾਚਾ ਸਾਲਾਹੀ ਸਦ ਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ॥੩॥

*(ਮਾਰੂ ਮ:੩, ਸੋਲਹੇ, ੧੦੫੧-੮)*

(ਡ) ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥ ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥
ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥ ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥
ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥ ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ॥
ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ॥ ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥੧੮॥

*(ਮਾਰੂ ਵਾਰ ਮ:੫, ਡਖਣੇ, ੧੧੦੦-੧੫)*

## ਥੁੱਕਾਂ ਪੈਣੀਆਂ (੧੩੩੦)

ਮੂੰਹ ਉਤੇ ਥੁਕਿਆ ਜਾਣਾ, ਬੇ-ਇਜ਼ਤੀ ਹੋ ਜਾਣੀ, ਬਦਨਾਮੀ ਹੋ ਜਾਣੀ, ਲੋਕਾਂ ਦਾ ਬੇ-ਇਜ਼ਤੇ ਪ੍ਰਾਣੀ ਕੋਲੋਂ ਧ੍ਰਿਕਾਰ ਕਰਕੇ ਲੰਘ ਜਾਣਾ।

(ੳ) ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ॥
ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ॥
ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ॥
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ॥
ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ॥
ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ॥
ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ॥
ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ॥
ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ॥
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ॥
ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ॥
ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ॥੨॥

*(ਗਉੜੀ ਵਾਰ ਮ:੪, ੩੦੮-੧੫)*

(ਅ) ਤਗੁ ਨ ਇੰਦ੍ਰੀ ਤਗੁ ਨ ਨਾਰੀ॥ ਭਲਕੇ ਥੁਕ ਪਵੈ ਨਿਤ ਦਾੜੀ॥

*(ਆਸਾ ਵਾਰ ਮ:੧, ੪੭੧-੯)*

(ੲ) ਮਾਣਸ ਜਨਮੁ ਪੁੰਨਿ ਕਰਿ ਪਾਇਆ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ॥
ਨਾਮ ਬਿਨਾ ਰਸ ਕਸ ਦੁਖੁ ਖਾਵੈ ਮੁਖੁ ਫੀਕਾ ਥੁਕ ਥੂਕ ਮੁਖਿ ਪਾਈ॥੩॥

*(ਗੂਜਰੀ ਮ:੪, ੪੯੩-੧੪)*

(ਸ) ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ ਸੇ ਦੇਵਾਲੀਏ ਜੁਗ ਮਾਹਿ॥
ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ ਮੁਹਿ ਥੁਕ ਨ ਤਿਨ ਕਉ ਪਾਹਿ॥
ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ ਸਗਵਾ ਭੀ ਆਪੁ ਲਖਾਹਿ॥
ਜਿਸੁ ਧਨ ਕਾਰਣਿ ਚੁਗਲੀ ਕਰਹਿ ਸੋ ਧਨੁ ਚੁਗਲੀ ਹਥਿ ਨ ਆਵੈ ਓਇ ਭਾਵੈ ਤਿਥੈ ਜਾਹਿ॥
ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ ਤਿਥਹੁ ਕਰਮ ਹੀਣ ਲੈ ਨ ਸਕਹਿ ਹੋਰ ਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ॥੮॥

*(ਬਿਲਾਵਲੁ ਵਾਰ ਮ:੪, ੮੫੨-੧੭)*

(ਹ) ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ॥
ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ॥੭॥

*(ਬਿਲਾਵਲੁ ਮ:੪, ੮੩੬-੧੦)*

(ਕ) ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥
ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥੧॥

*(ਆਸਾ ਵਾਰ ਮ:੧, ੪੭੩-੬)*

(ਖ) ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸੁਟੀਐ ਮੁਹਿ ਥੁਕਾ ਫਿਕੇ ਪਾਇ॥ ਫਿਕਾ ਮੂਰਖੁ ਆਖੀਐ ਪਣਾ ਲਹੈ ਸਜਾਇ॥੧॥

*(ਆਸਾ ਵਾਰ ਮ:੧, ੪੭੩-੧੪)*

## ਥੁੜ ਜਾਣਾ (੧੩੩੧)

ਘਾਟ ਪੈ ਜਾਣੀ, ਕਮੀ ਆ ਜਾਣੀ। ਘਾਟਾ ਪੈ ਜਾਣਾ, ਜਿਤਨਾ ਅਰਸਾ ਵਾਹਿਗੁਰੂ ਦੇ ਆਸਰੇ ਕਿਸੇ ਵਸਤੂ ਨੂੰ ਵਰਤੀਏ, ਤਦ ਕਿਸੇ ਪਰਕਾਰ ਦੀ ਥੁੜ੍ਹ ਨਹੀਂ ਪੈਂਦੀ ਹੈ।

(ੳ) ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲ॥
ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥੨੦॥

*(ਸਲੋਕ ਮ:੫, ੧੪੨੬-੫)*

## ਥੇਹੁ ਅਸਥਾਨੁ (੧੩੩੨)

ਬਰਬਾਦ ਹੋਇਆ ਅਸਥਾਨ, ਡਿਗੇ ਢੱਠੇ ਹੋਏ ਮਕਾਨ , ਬਰਬਾਦ ਹੋਇਆ ਨਗਰ, ਨਾਮ ਵਿਹੂਣੀ ਬਰਬਾਦ ਹੋਈ ਕਾਂਇਆਂ।

(ੳ) ਇਕਿ ਭੂਲੇ ਨਾਵਹੁ, ਥੇਹਹੁ ਥਾਵਹੁ, ਗੁਰ ਸਬਦੀ ਸਚੁ ਖੇਲੋ॥
ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥
ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ॥੨॥

*(ਵਡਹੰਸ ਮ:੧, ਅਲਾਹਣੀ ੫੮੨-੩)*

(ਅ) ਹਉ ਵਾਰੀ ਘੁੰਮਾ ਜਾਵਦਾ॥ ਇਕ ਸਾਹਾ ਤੁਧੁ ਧਿਆਇਦਾ॥
ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਓ॥੬॥

*(ਸਿਰੀ ਮ:੫, ੭੩-੧੪)*

(ੲ) ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ॥
ਨਾਨਕ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੇ ਦਾਨੁ॥੪॥

*(ਗਉੜੀ ਮਾਝ ਮ:੫, ੨੧੮-੧੮)*

(ਸ) ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ॥ ਪੂਰਨ ਹੋਈ ਆਸ ਗੁਰ ਚਰਣੀ ਮਨ ਰਤੇ॥
ਗੁਰਿ ਕ੍ਰਿਪਾਲ ਬੇਅੰਤਿ ਅਵਗੁਣ ਸਭਿ ਹਤੇ॥ ਗੁਰਿ ਅਪਣੀ ਕਿਰਪਾ ਧਾਰਿ ਅਪਣੇ ਕਰਿ ਲਿਤੇ॥
ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ॥੨੭॥

*(ਸੋਰਠਿ ਵਾਰ ਮ:੪, ੬੫੩-੮)*

## ਥੈਲੀ (੧੩੩੩)

ਧਨੁ ਦੌਲਤ ਰਖਣ ਵਾਲੀ ਮਜ਼ਬੂਤ ਕਪੜੇ ਦੀ ਗੁਥਲੀ, ਢਾਲੀ ਹੋਈ ਸੋਨੇ ਦੀ ਡਲੀ।ਆਤਮਿਕ ਗਿਆਨੀਆਂ ਦੀ ਇੱਕਤ੍ਰ ਕੀਤੀ ਹੋਈ ਪਰਮਾਰਥ ਸਮਗੱਰੀ ਦੀ ਗੰਢ ਜੋ ਹਿਰਦੇ ਵਿਚ ਸੰਭਾਲ ਕੇ ਰਖੀ ਜਾਂਦੀ ਹੈ।

(ੳ) ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ॥
ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ॥

*(ਗਉੜੀ ਬਾਵਨ ਅਖਰੀ ਮ:੫, ੨੫੭-੬)*

(ਅ) ਭੂਪਤਿ ਹੋਇ ਕੇ ਰਾਜੁ ਕਮਾਇਆ॥ ਕਰਿ ਕਰਿ ਅਨਰਥ ਵਿਹਾਝੀ ਮਾਇਆ॥
ਸੰਚਤ ਸੰਚਤ ਥੈਲੀ ਕੀਨੀ ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨੀ॥੧॥

*(ਆਸਾ ਮ:੫, ੩੯੧-੧੯)*

(ੲ) ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ ॥
ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ॥੩॥

*(ਧਨਾਸਰੀ ਮ:੫, ੬੭੧-੧੯)*

(ਸ) ਏਕੈ ਸ੍ਰਮੁ ਕਰਿ ਗਾਡੀ ਗਡਹੈ॥ ਏਕਹਿ ਸੁਪਨੈ ਦਾਮੁ ਨ ਛਡਹੈ॥
ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੇ ਸੰਗਿ ਨ ਚੰਚਲਿ ਚਲੀਆ॥੨॥

*(ਮਾਰੂ ਮ:੫, ੧੦੦੪-੭)*

## ਥੋਕ ਵਸਤੂ (੧੩੩੪)

ਵਰਤਣ ਯੋਗ ਚੀਜ਼, ਚੀਜ਼ਾਂ ਦਾ ਐਸਾ ਭੰਡਾਰਾ ਜਿਸ ਤੋਂ ਆਮ ਸ਼ਹਿਰੀ ਲਾਭ ਉਠਾਉਂਦੇ ਹਨ। ਬਹੁ-ਗਿਣਤੀ ਵਿਚ ਬਧਾ ਹੋਇਆ ਚੀਜ਼ਾਂ ਦਾ ਜੋੜ , ਜੋ ਵਰਤੋਂ ਵਿਚ ਆ ਸਕਣ।

(ੳ) ਸਭੇ ਥੋਕ ਵਿਸਾਰਿ ਇਕੋ ਮਿਤੁ ਕਰਿ॥ ਮਨੁ ਤਨੁ ਹੋਇ ਨਿਹਾਲੁ ਪਾਪਾ ਦਹੈ ਹਰਿ॥

*(ਮਾਰੂ ਵਾਰ ਮ:੩, ੧੦੯੩-੧੧)*

(ਅ) ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ॥ ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ॥
ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ॥੧॥

*(ਸਿਰੀ ਮ:੫, ੪੪-੪)*

(ੲ) ਜਿਸੁ ਜਨ ਅਪਨਾ ਹੁਕਮੁ ਮਨਾਇਆ॥ ਸਰਬ ਥੋਕ ਨਾਨਕ ਤਿਨਿ ਪਾਇਆ॥੧॥

*(ਗਉੜੀ ਸੁਖਮਨੀ ਮ:੫, ੨੬੮-੮)*

(ਸ) ਅਨਦ ਰੂਪ ਮੰਗਲ ਸਦ ਜਾਕੈ॥ ਸਰਬ ਥੋਕ ਸੁਨੀਅਹਿ ਘਰਿ ਤਾ ਕੈ॥

*(ਗਉੜੀ ਸੁਖਮਨੀ ਮ:੫, ੨੮੪-੭)*

(ਹ) ਜਿਨਿ ਜਨਿ ਅਪਨਾ ਪ੍ਰਭੂ ਪਛਾਤਾ॥ ਸੋ ਜਨੁ ਸਰਬ ਥੋਕ ਕਾ ਦਾਤਾ॥

*(ਗਉੜੀ ਸੁਖਮਨੀ ਮ:੫, ੨੮੬-੧੦)*

(ਕ) ਹਭੇ ਥੋਕ ਵਿਸਾਰਿ ਇਕੋ ਖਿਆਲੁ ਕਰਿ॥ ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ॥੧॥

*(ਆਸਾ ਮ:੫, ੩੯੭-੧੨)*

(ਖ) ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ॥ ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ॥੮॥

*(ਗੂਜਰੀ ਵਾਰ ਮ:੫, ੫੨੦-੬)*

(ਗ) ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ॥
ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ॥੪॥

*(ਸੋਰਠਿ ਮ:੫, ੬੨੮-੧੧)*

(ਘ) ਹਰਿ ਨਾਮੁ ਰਿਦੈ ਉਰਿਧਾਰੇ॥ ਤਿਨਿ ਸਭੇ ਥੋਕ ਸਵਾਰੇ॥ ਗੁਰਿ ਪੂਰੇ ਤੁਸਿ ਦੀਆ॥
ਫਿਰਿ ਨਾਨਕ ਦੂਖੁ ਨ ਥੀਆ॥੨॥

*(ਸੋਰਠਿ ਮ:੫, ੬੨੯-੧੩)*

(ਙ) ਹਮਰੇ ਪ੍ਰਾਨ ਗੁਪਾਲ ਗੋਬਿੰਦ॥ ਈਹਾ ਊਹਾ ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ॥੧॥

*(ਧਨਾਸਰੀ ਮ:੫, ੬੭੨-੧੫)*

(ਚ) ਮਾਂਗਉ ਰਾਮ ਤੇ ਸਭਿ ਥੋਕ॥ ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੇ ਸਿਮਰਨਿ ਮੋਖ॥੧ਰਹਾਉ॥

*(ਧਨਾਸਰੀ ਮ:੫, ੬੮੨-੧੫)*

(ਛ) ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥ ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥੧॥

*(ਸਿਰੀ ਮ:੫, ਛੰਤ ੮੦-੧੮)*

(ਜ) ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ॥
ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ॥੩॥

*(ਗੂਜਰੀ ਮ:੫, ੪੯੬-੧)*

(ਝ) ਲਗੜਾ ਸੋ ਨੇਹੁ ਮੰਨ ਮਝਾਹੂ ਰਤਿਆ॥ ਵਿਧੜੋ ਸਚ ਥੋਕਿ ਨਾਨਕ ਮਿਠੜਾ ਸੋ ਧਣੀ॥੨॥

*(ਜੈਤਸਰੀ ਵਾਰ ਮ:੫, ੭੦੮-੮)*

(ਞ) ਸਭਿ ਕੁਸਲ ਖੇਮ ਪ੍ਰਭਿ ਧਾਰੇ ॥ ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰਕਾ ਸਬਦੁ ਵੀਚਾਰੇ॥

*(ਸੋਰਠਿ ਮ:੫, ੬੨੫-੧੭)*

(ਟ) ਗੁਰ ਉਪਦੇਸਿ ਦਇਆ ਸੰਤੋਖੁ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ॥
ਕਰਿ ਕਿਰਪਾ ਲੀਜੈ ਲੜਿ ਲਾਇ॥ ਚਰਨ ਕਮਲ ਨਾਨਕ ਨਿਤ ਧਿਆਇ॥੪॥

*(ਭੈਰਉ ਮ:੫, ੧੧੫੨-੧੧)*

(ਠ) ਮੇਰੇ ਪ੍ਰੀਤਮ ਕਾਰਣ ਕਰਣ ਜੋਗ॥ ਹਉ ਪਾਵਉ ਤੁਮ ਤੇ ਸਗਲ ਥੋਕ॥੧॥ਰਹਾਉ॥

*(ਬਸੰਤੁ ਮ:੫, ੧੧੮੧-੨)*

(ਡ) ਕਿਨ ਹੀ ਰਾਜ ਜੋਬਨੁ ਧਨ ਮਿਲਖਾ ਕਿਨ ਹੀ ਬਾਪ ਮਹਤਾਰੀ॥
ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ॥੨॥

*(ਸਾਰਗ ਮ:੫, ੧੨੧੫-੧੪)*

(ਢ) ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ॥
ਆਨ ਵਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਚਨ ਅਲੋਕ॥੧॥

*(ਸਾਰੰਗ ਸੂਰਦਾਸ, ੧੨੫੩-੧੩)*

## ਥੋਥਾ, ਥੋਥਰ (੧੩੩੫)

ਜੋ ਅੰਦਰੋਂ ਪੋਲਾ ਹੋਵੇ, ਜੋ ਕਣ ਤੋਂ ਰਹਿਤ ਹੋਵੇ, ਜਿਸ ਵਿਚ ਤੱਤ ਵਸਤੂ ਨ ਹੋਵੇ, ਜੋ ਵਿਚੋਂ ਖੋਖਾ ਹੋਵੇ।

(ੳ) ਸੰਤ ਕਾ ਦੋਖੀ ਅੰਤਰ ਤੇ ਥੋਥਾ॥ ਜਿਉ ਸਾਸ ਬਿਨਾ ਮਿਰਤਕ ਕੀ ਲੋਥਾ॥

*(ਗਉੜੀ ਸੁਖਮਨੀ ਮ:੫, ੨੮੦-੯)*

(ਅ) ਕਣ ਬਿਨਾ ਜੈਸੇ ਥੋਥਰ ਤੁਖਾ॥ ਨਾਮ ਬਿਹੂਨ ਸੂਨੇ ਸੇ ਮੁਖਾ॥੧॥

*(ਗਉੜੀ ਮ:੫, ੧੯੨-੧੬)*

(ੲ) ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥
ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ॥੧॥

*(ਆਸਾ ਮ:੪, ੩੬੮-੧)*

(ਸ) ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ॥ ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ॥੩॥

*(ਮਾਰੂ ਵਾਰ, ਮ:੫, ੧੧੦੦-੬)*

(ਹ) ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ॥
ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥

*(ਮਾਰੂ ਵਾਰ ਮ:੫, ੧੦੯੯-੧੪)*

## ਥੋੜਾ ਖਾਣਾ ਥੋੜਾ ਸੌਣਾ (੧੩੩੬)

ਗੁਰਮਤਿ ਦੀ ਤਾਅਲੀਮ ਦੇ ਅਨਕੂਲ ਪਰਮਾਰਥ ਜੀਵਨ ਦੀ ਪੂਰਣਤਾ ਵਾਸਤੇ ਜਗਿਆਸੂ ਦੀ ਖੁਰਾਕ ਅਤੇ ਨੀਂਦ ਕਿਸੇ ਖ਼ਾਸ ਜ਼ਾਬਤੇ ਵਿਚ ਹੋਣੀਆਂ ਲਾਜ਼ਮੀ ਦਰਸਾਈਆਂ ਹਨ। ਨਾਮ ਸਿਮਰਨ ਦੇ ਅਭਿਆਸੀ ਵਾਸਤੇ ਨੀਂਦ ਅਤੇ ਭੋਜਨ ਦੀ ਸ਼ੁਧੀ ਅਤਿਅੰਤ ਹੀ ਜ਼ਰੂਰੀ ਦਰਕਾਰ ਫੁਰਮਾਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਖਾਨ ਪਾਨ ਪਹਿਰਾਨ", "ਜਾਗਣਾ ਅਤੇ ਸੌਣਾ"।

(ੳ) ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨ੍ਹੀ ਦੁਨੀਆਂ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥ ਵਡਿਆਈ ਵਡਾ ਪਾਇਆ॥੭॥

*(ਆਸਾ ਵਾਰ ਮ:੧, ੪੬੬-੧੯)*

(ਅ) ਖਾਣਾ ਸਬਦੁ ਚੰਗਿਆਈਆ ਜਿਉ ਖਾਧੈ ਸਦਾ ਤ੍ਰਿਪਤਿ ਹੋਇ॥
ਪੈਨਣੁ ਸਿਫਤਿ ਸਨਾਇ ਹੈ ਸਦਾ ਸਦਾ ਓਹੁ ਊਜਲਾ ਮੈਲਾ ਕਦੇ ਨ ਹੋਇ॥

*(ਮਾਰੂ ਵਾਰ ਮ:੩, ੧੦੯੨-੯)*

## ਥੰਮ ਲਾਉਣੀ (੧੩੩੭)

ਥੰਮਲਾ ਕਢਣਾ, ਥੰਮੀ ਦੇਣੀ, ਸਹਾਰਾ ਦੇਣਾ, ਛੱਤ ਨੂੰ ਖੜ੍ਹਾ ਕਰਨ ਹਿਤ ਥੰਮਲਾ ਕੱਢਕੇ ਸਹਾਰਾ ਕਾਇਮ ਕਰਨਾ, ਕਿਸੇ ਵਸਤੂ ਨੂੰ ਥੰਮੀ ਦੇਣੀ। ਸਤਿਗੁਰੂ ਦਾ ਸ਼ਬਦ ਮਨ ਵਾਸਤੇ ਥੰਮਣ ਹੈ।

(ੳ) ਥਥਾ ਅਥਾਹ ਥਾਹ ਨਹੀ ਪਾਵਾ। ਓਹੁ ਅਥਾਹ ਇਹੁ ਥਿਰੁ ਨ ਰਹਾਵਾ॥
ਥੋੜੈ ਥਲਿ ਥਾਨਕ ਆਰੰਭੈ॥ ਬਿਨੁ ਹੀ ਥਾਭਹ ਮੰਦਿਰੁ ਥੰਭੈ॥੨੩॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੧੧)*

(ਅ) ਜਿਉ ਮੰਦਰ ਕਉ ਥਾਮੈ ਥੰਮਨੁ। ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥

*(ਗਉੜੀ ਸੁਖਮਨੀ, ਮ:੫, ੨੮੨-੧੬)*

(ੲ) ਤਿਸੈ ਸਰੇਵਹੁ ਪ੍ਰਾਣੀ ਹੋ ਜਿਸ ਦੈ ਨਾਉ ਪਲੈ॥ ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ॥
ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ॥ ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ॥
ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ॥੮॥

*(ਗਉੜੀ ਵਾਰ ਮ:੫, ੩੨੦-੧)*

(ਸ) ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ ਡੋਲਤ ਡੋਲ ਕਰੀਜੈ
ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ ਜਗੁ ਥੰਮਨ ਕਉ ਥੰਮੁ ਦੀਜੈ॥੧॥

(ਕਲਿਆਨ ਮ:੪, ੧੩੨੪-੧੪)

(ਹ) ਸੋ ਬੈਰਾਗੀ ਜਿ ਉਲਟੇ ਬ੍ਰਹਮ॥ ਗਗਨ ਮੰਡਲ ਮਹਿ ਰੋਪੈ ਥੰਮੁ॥
ਅਹਿਨਿਸਿ ਅੰਤਰਿ ਰਹੈ ਧਿਆਨਿ॥ ਤੇ ਬੈਰਾਗੀ ਸਤ ਸਮਾਨਿ॥

(ਰਾਮਕਲੀ ਵਾਰ ਮ:੧, ੯੫੩-੨)

(ਕ) ਸਤਿਗੁਰੁ ਮਿਲਿਐ ਧਾਵਤੁ ਥੰਮ੍ਹਿਆ ਨਿਜਘਰਿ ਵਸਿਆ ਆਇ॥
ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਇ॥
ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਉ ਸਬਦਿ ਜਗਤੁ ਥੰਮ੍ਹਿ ਰਹਾਇਆ॥
ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਇ॥
ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤ ਥੰਮ੍ਹਿਆ ਨਿਜਘਰਿ ਵਸਿਆ ਆਇ॥੪॥

(ਆਸਾ ਮ:੩, ਛੰਤ, ੪੪੦-੧੯)

## ਦਇਆ ਕਰਨੀ (੧੩੩੮)

ਤਰਸ ਕਰਨਾ, ਰਹਿਮ ਕਰਨਾ, ਕਿਸੇ ਦੁਖ ਨੂੰ ਵੇਖਕੇ ਕਰੁਣਾ ਅਵਸਥਾ ਦਾ ਆ ਜਾਣਾ, ਮਇਆਵਾਨ ਹੋ ਜਾਣਾ, ਦੁਖੜੇ ਨੂੰ ਦ੍ਰਵੇ ਹੋਏ ਹਿਰਦੇ ਦੁਆਰਾ ਵੰਡਾਉਣਾ, ਦਇਆਵਾਨ ਹੋਣ ਪ੍ਰਤਿ ਗੁਰਮਤਿ ਦੁਆਰਾ ਬਹੁਤ ਹੀ ਨਜ਼ਦੀਕੀ ਸੁਝਾਉ ਸਾਦਰ ਫੁਰਮਾਏ ਹਨ।

(ੳ) ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥

(ਜਪੁ, ੩-੧੩)

(ਅ) ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥
ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥

(ਬਾਰਹਮਾਹ ਮਾਝ ਮ:੫, ੧੩੬-੧)

(ੲ) ਸਤੁ ਸੰਤੋਖ ਦਇਆ ਕਮਾਵੈ ਏਹ ਕਰਣੀ ਸਾਰ॥
ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥੩॥

(ਸਿਰੀ ਮ:੫, ੫੧-੧੦)

(ਸ) ਕਾਇਆ ਰਤਿ ਬਹੁ ਰੂਪ ਰਚਾਹੀ॥ ਤਿਨ ਕਉ ਦਇਆ ਸੁਪਨੈ ਭੀ ਨਾਹੀ॥੨॥

(ਗਉੜੀ ਕਬੀਰ, ੩੧੪-੧੦)

(ਹ) ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥

(ਆਸਾ ਵਾਰ ਮ:੧, ੪੬੮-੧੧)

(ਕ) ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥

(ਆਸਾ ਵਾਰ ਮ:੧, ੪੭੧-੨)

(ਖ) ਮਨਿ ਸੰਤੋਖੁ ਸਰਬ ਜੀਅ ਦਇਆ॥ ਇਨੁ ਬਿਧਿ ਬਰਤੁ ਸੰਪੂਰਨ ਭਇਆ॥

(ਗਉੜੀ ਥਿਤੀ ਮ:੫, ੨੯੯-੩)

(ਗ) ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥

*(ਜਪੁ, ੬-੧੮)*

(ਘ) ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ॥
ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ॥
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥
ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ॥੧੨॥

*(ਗਉੜੀ ਵਾਰ ਮ:੫, ੩੨੨-੯)*

(ਙ) ਦਇਆ ਦਿਗੰਬਰੁ ਦੇਹ ਬੀਚਾਰੀ॥ ਆਪਿ ਮਰੈ ਅਵਰਾ ਨਹ ਮਾਰੀ॥੩॥

*(ਆਸਾ ਮ:੧, ੩੫੬-੧੬)*

(ਚ) ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ॥
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ॥੪॥
ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ॥
ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ॥੫॥

*(ਆਸਾ ਕਬੀਰ, ੪੮੦-੨)*

(ਛ) ਸੋ ਕਤ ਜਾਨੈ ਪੀਰ ਪਰਾਈ॥ ਜਾ ਕੈ ਅੰਤਰਿ ਦਰਦੁ ਨ ਪਾਈ॥੧॥ਰਹਾਉ॥

*(ਸੂਹੀ ਰਵਿਦਾਸ, ੭੯੩-੧੫)*

(ਜ) ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ॥੩॥

*(ਰਾਮਕਲੀ ਨਾਮਦੇਉ, ੯੭੩-੩)*

(ਝ) ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥ ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ॥

*(ਬਿਲਾਵਲੁ ਮ:੫, ੮੧੨-੫)*

(ਞ) ਦੁਆਦਸੀ ਦਇਆ ਦਾਨੁ ਕਰਿ ਜਾਣੈ॥ ਬਾਹਰਿ ਜਾਤੋ ਭੀਤਰਿ ਆਣੈ॥
ਬਰਤੀ ਬਰਤ ਰਹੈ ਨਿਹਕਾਮ॥ ਅਜਪਾ ਜਾਪੁ ਜਪੈ ਮੁਖਿ ਨਾਮ॥
ਤੀਨਿ ਭਵਣ ਮਹਿ ਏਕੋ ਜਾਣੈ॥ ਸਭਿ ਸੁਚਿ ਸੰਜਮ ਸਾਚੁ ਪਛਾਣੈ॥੧੬॥

*(ਬਿਲਾਵਲੁ ਮ:੧, ਥਿਤੀ, ੮੪੦-੯)*

(ਟ) ਬਿੰਦੁ ਨ ਰਾਖਹਿ ਜਤੀ ਕਹਾਵਹਿ॥ ਮਾਈ ਮਾਗਤ ਤ੍ਰੈ ਲੋਭਾਵਹਿ॥
ਨਿਰਦਇਆ ਨਹੀ ਜੋਤਿ ਉਜਾਲਾ॥ ਬੂਡਤ ਬੂਡੇ ਸਰਬ ਜੰਜਾਲਾ॥

*(ਰਾਮਕਲੀ ਮ:੧, ੯੦੩-੧੧)*

(ਠ) ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ॥੨॥

*(ਬਿਲਾਵਲੁ ਮ:੫, ੮੨੨-੯)*

(ਡ) ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ॥
ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮ ਨਾਮ ਬਿਨੁ ਨਰਕਿ ਗਇਆ॥੪॥

*(ਰਾਮਕਲੀ ਮ:੧, ੯੦੬-੧੨)*

(ਢ) ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥
ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥੨੪॥

*(ਰਾਮਕਲੀ ਮ:੧, ਸਿਧ ਗੋਸਟਿ ੯੪੦-੧੭)*

(ਣ) ਗੁਰ ਉਪਦੇਸਿ ਦਇਆ ਸੰਤੋਖੁ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ॥
ਕਰਿ ਕਿਰਪਾ ਲੀਜੈ ਲੜਿ ਲਾਇ॥ ਚਰਨ ਕਮਲ ਨਾਨਕ ਨਿਤ ਧਿਆਇ॥੪॥

*(ਭੈਰਉ ਮ:੫, ੧੧੫੨-੧੧)*

(ਤ) ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥

*(ਸਾਰੰਗ ਵਾਰ ਮ:੧, ੧੨੪੫-੧੦)*

(ਥ) ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ॥੩॥

*(ਰਾਮਕਲੀ ਕਬੀਰ, ੯੭੦-੧੭)*

(ਦ) ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ॥

*(ਰਾਮਕਲੀ ਵਾਰ, ਮ:੫, ੯੬੬-੪)*

(ਧ) ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ॥

*(ਮਾਰੂ ਵਾਰ ਮ:੫, ੧੧੦੧-੫)*

(ਨ) ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ॥
ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ॥੨॥

*(ਮਾਰੂ ਕਬੀਰ, ੧੧੦੬-੮)*

(ਪ) ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥

*(ਸਿਰੀ ਵਾਰ ਮ:੧, ੯੧-੩)*

(ਫ) ਸੋ ਜਾਗੈ ਜੋ ਤਤੁ ਬੀਚਾਰੈ॥ ਆਪਿ ਮਰੈ ਅਵਰਾ ਨਹ ਮਾਰੈ॥੩॥

*(ਭੈਰਉ ਮ:੩, ੧੧੨੮-੬)*

(ਬ) ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ॥੧॥ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥

*(ਆਸਾ ਮ:੧, ੩੬੦-੧੪)*

(ਭ) ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥੧॥

*(ਵਾਰ ਮਾਝ ਮ:੧, ੧੪੧-੧੨)*

(ਮ) ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ॥॥੩॥

*(ਆਸਾ ਮ:੧, ੩੫੧-੧੨)*

(ਯ) ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ॥
ਸਹਜਿ ਰਵੈ ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ॥੨॥

*(ਸਾਰੰਗ ਮ:੧, ੧੧੯੮-੨)*

(ਰ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥
*ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੩॥

*(ਸਾਰੰਗ ਪਰਮਾਨੰਦ, ੧੨੫੩-੫)*

## ਦਸ ਅਉਤਾਰ (੧੩੩੯)

ਪੂਰੀ ਜਾਣਕਾਰੀ ਵਾਸਤੇ, ਦੇਖੋ "ਅਉਤਾਰ/ਅਵਤਾਰ"।

(ੳ) ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥
ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ॥੩॥

*(ਸੂਹੀ ਮ:੫, ੭੪੭-੧੨)*

(ਅ) ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ॥ ਬ੍ਰਹਮੇ ਦਿਤੇ ਬੇਦ ਪੂਜਾ ਲਾਇਆ॥
ਦਸ ਅਵਤਾਰੀ ਰਾਮੁ ਰਾਜਾ ਆਇਆ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ॥
ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ॥ ਸਚੀ ਕੀਮਤਿ ਪਾਇ ਤਖਤੁ ਰਚਾਇਆ॥
ਦੁਨੀਆ ਧੰਧੈ ਲਾਇ ਆਪੁ ਛਪਾਇਆ॥ ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ॥੩॥

*(ਮਲਾਰ ਵਾਰ, ਮ:੧, ੧੨੭੯-੧੭)*

(ੲ) ਹੁਕਮਿ ਉਪਾਇ ਦਸ ਅਉਤਾਰਾ॥ ਦੇਵ ਦਾਨਵ ਅਗਣਤ ਅਪਾਰਾ॥
ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ॥੧੩॥

*(ਮਾਰੂ ਮ:੧ ਸੋਲਹੇ, ੧੦੩੭-੫)*

## ਦਸ ਅਉਰਾਤ (੧੩੪੦)

ਦਸ ਇੰਦ੍ਰੀਆਂ, ਦਸ, ਨਾਰੀ, ਦਸ ਬਘਿਆੜੀ, ਦਸ ਬੈਰਾਗਣ। ਹੋਰ ਜਾਣਕਾਰੀ ਵਾਸਤੇ ਦੇਖੋ, "ਇੰਦ੍ਰੀਆਂ ਦੀ ਅਪਵਿੱਤ੍ਰਤਾ"।

(ੳ) ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ ਦਸ ਅਉਰਾਤ ਰਖਹੁ ਬਦ ਰਾਹੀ॥
ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥੪॥

*(ਮਾਰੂ ਮ:੫, ਸੋਲਹੇ, ੧੦੮੩-੧੭)*

(ਅ) ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ॥ ਦਸ ਦਾਸੀ ਕਰਿ ਦੀਨੀ ਭਤਾਰਿ॥
ਸਗਲ ਸਮਗ੍ਰੀ ਮੈ ਘਰ ਕੀ ਜੋੜੀ॥ ਆਸ ਪਿਆਰੀ ਪਿਰ ਕਉ ਲੋੜੀ॥੧॥

*(ਸੂਹੀ ਮ:੫, ੭੩੭-੯)*

(ੲ) ਸੂਰਬੀਰ ਵਰੀਆਮ ਕਿਨੈ ਨ ਹੋੜੀਐ॥ ਫਉਜ ਸਤਾਣੀ ਹਾਠ ਪੰਚਾ ਜੋੜੀਐ॥
ਦਸ ਨਾਰੀ ਅਉਧੂਤ ਦੇਨਿ੍ ਚਮੋੜੀਐ॥ ਜਿਣਿ ਜਿਣਿ ਲੈਨਿ੍ ਰਖਾਇ ਏਹੋ ਏਨਾ ਲੋੜੀਐ॥
ਤ੍ਰੈ ਗੁਣ ਇਨ੍ ਕੈ ਵਸਿ ਕਿਨੈ ਨ ਮੋੜੀਐ॥
ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ॥
ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ॥
ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ॥੧੫॥

*(ਗੂਜਰੀ ਵਾਰ ਮ:੫, ੫੨੨-੫)*

(ਸ) ਤੁਧੁ ਜਗਾਂ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥
ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ॥
ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ॥
ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ॥
ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ॥੬॥

*(ਮਾਰੂ ਵਾਰ, ਮ:੫, ੧੦੯੬-੮)*

(ਹ) ਦਸ ਨਾਰੀ ਮੈ ਕਰੀ ਦੁਹਾਗਨਿ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ॥
ਇਨ ਸਨਬੰਧੀ ਰਸਾਤਲਿ ਜਾਇ॥ ਹਮ ਗੁਰਿ ਰਾਖੇ ਹਰਿ ਲਿਵ ਲਾਇ॥੫॥

*(ਪ੍ਰਭਾਤੀ ਮ:੫, ੧੩੪੭-੧੪)*

(ਕ) ਪੰਚ ਸਿੰਘ ਰਾਖੇ ਪ੍ਰਭ ਮਾਰਿ॥ ਦਸ ਬਿਘਿਆੜੀ ਲਈ ਨਿਵਾਰਿ॥
ਤੀਨਿ ਆਵਰਤ ਕੀ ਚੂਕੀ ਘੇਰ॥ ਸਾਧਸੰਗਿ ਚੂਕੇ ਭੈ ਫੇਰ॥੧॥

*(ਰਾਮਕਲੀ ਮ:੫, ੮੯੯-੧)*

(ਖ) ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ॥
ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ॥੨॥

*(ਗਉੜੀ ਮ:੫, ੨੦੮-੩)*

(ਗ) ਦਸ ਬੈਰਾਗਨਿ ਮੋਹਿ ਵਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ।
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥

*(ਨਾਮ ਦੇਵ ਧਨਾਸਰੀ, ੬੯੩-੪)*

## ਦਸਹਰਾ (੧੩੪੧)

ਹਿੰਦੂ ਮਤ ਦੇ ਅਨੁਸਾਰ ਜੇਠ ਸੁਦੀ ਦਸਵੀਂ ਨੂੰ ਦਸਾਂ ਪਾਪਾਂ ਦਾ ਨਾਸ਼ ਕਰਨ ਵਾਲੀ ਗੰਗਾ ਦਾ ਜਨਮ ਹੋਇਆ ਹੈ। ਦਸ ਪਾਪ ਨਿਮਨਲਿਖਤ ਦੇ ਅਨਕੂਲ ਹਨ :

(੧)-ਦਾਨ ਦੇਣ ਦਾ ਬਚਨ ਕਰਕੇ ਦਾਨ ਨਾ ਦੇਣਾ, (੨) -ਹਿੰਸਾ ਕਰਨੀ, (੩) ਵੇਦ ਵਿਰੁਧ ਕੋਈ ਕੰਮ ਕਰਨਾ ਜਾਂ ਸੋਚਣਾ, (੪)-ਪਰਇਸਤ੍ਰੀ ਗਵਨ ਕਰਨਾ, (੫)-ਬੁਰੇ ਬਚਨ ਬੋਲਣੇ, (੬)-ਝੂਠ ਬੋਲਣਾ, (੭)-ਚੁਗਲੀ ਕਰਨੀ, (੮)-ਪਰਾਇਆ ਮਾਲ ਗ੍ਰਹਿਣ ਕਰਨਾ, (੯)-ਬੁਰਾ ਚਿਤਵਨ ਕਰਨਾ, (੧੦)-ਬਿਨਾ ਪ੍ਰਯੋਜਨ ਬਕਵਾਸ ਕਰਨਾ।

ਦੂਜਾ ਦਸਹਰਾ:-ਅਸੂ ਸੁਦੀ ੧੦ਵੀਂ ਨੂੰ ਮਨਾਇਆ ਜਾਂਦਾ ਹੈ। ਜਦ ਸ੍ਰੀ ਰਾਮਚੰਦ੍ਰ ਜੀ ਰਾਵਣ ਦੇ ਮਾਰਣ ਵਾਸਤੇ ਗਏ ਸਨ। ਇਹ ਦੋਵੇਂ ਪੁਰਬ ਕੇਵਲ ਹਿੰਦੂਆਂ ਦੇ ਹਨ।

(ੳ) ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ। ਤੀਰਥੁ ਸਬਦ ਬੀਚਾਰਿ ਅੰਤਰਿ ਗਿਆਨੁ ਹੈ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥

*(ਧਨਾਸਰੀ ਮ:੧, ਛੰਤ, ੬੮੭-੧੪)*

## ਦਸਤਕਾਰੀ (੧੩੪੨)

ਹੱਥਾਂ ਨਾਲ ਉਦਯੋਗੀ ਕੰਮ ਕਰਨ ਦੀ ਹਿੰਮਤ,ਤਨ ਦੇਹੀ ਨਾਲ ਕੰਮ ਕਰਨ ਦੀ ਕ੍ਰਾਂਤੀ, ਹਿੰਮਤ ਨਾਲ ਉਦਯੋਗੀ ਚੀਜ਼ਾਂ ਦਾ ਈਜਾਦ ਕਰਨਾ, ਹੱਥਾਂ ਨਾਲ ਕਰਨ ਦੀ ਕਾਰੀਗਰੀ।

(ੳ) ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ॥
ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ॥

*(ਬਸੰਤ ਮ:੧, ੧੧੭੧-੭)*

## ਦਸਤਗੀਰੀ ਕਰਨੀ (੧੩੪੩)

ਬਾਂਹ ਫੜਨੀ, ਬਾਜੂ ਫੜਕੇ ਪਾਰ ਉਤਾਰਾ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਬਾਂਹ ਫੜਨੀ"।

(ੳ) ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥
ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥੨॥

*(ਤਿਲੰਗ ਮ:੧, ੭੨੧-੬)*

(ਅ) ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥੧॥ਰਹਾਉ॥

*(ਤਿਲੰਗ ਕਬੀਰ, ੭੨੭-੯)*

(ੲ) ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ॥
ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ॥੧॥

*(ਟੋਡੀ ਮ:੫, ੭੧੨-੧੩)*

## ਦਸਤਾਰਾ ਸਜਾਉਣਾ (੧੩੪੪)

ਸਾਫ਼ਾ ਬੰਨ੍ਹਣਾ, ਪਗੜੀ ਬੰਨ੍ਹਣੀ, ਦਸਤਾਰ ਸਜਾਉਣ ਤੋਂ ਉਪਰੰਤ ਕਿਹੜਾ ਸ਼ਬਦ ਪੜ੍ਹਨਾ ਦਰਕਾਰ ਹੈ। ਦਸਤਾਰ ਖਾਲਸੇ ਦੀ ਇਜ਼ਤ ਦਾ ਚਿੰਨ੍ਹ ਹੈ। ਨਿਮਨ ਲਿਖਤ ਦੋਵੇਂ ਉਦਹਾਰਣ ਦਸਤਾਰ ਦੀ ਪਤਿ (ਇਜ਼ਤ) ਪਰਥਾਇ ਦਰਜ ਕੀਤੇ ਗਏ ਹਨ।

(ੳ) ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥

ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥੧੨॥

*(ਮਾਰੂ ਮ:੫, ਸੋਲਹੇ, ੧੦੮੪-੮)*

(ਅ) ਦਸਤਾਰ ਸਜੌਣ ਉਪਰੰਤ ਪੜ੍ਹਨ ਯੋਗ ਸ਼ਬਦ:-

ਸਲੋਕੁ॥ ਪਤਿ ਰਾਖੀ ਗੁਰ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ॥
ਨਾਨਕ ਸੋਊ ਆਰਾਧੀਐ ਅੰਤੁ ਨ ਪਾਰਾਵਾਰੁ॥੧॥

*(ਗਉੜੀ ਬਾਵਨ ਅੱਖਰੀ ਮ:੫, ੨੫੮-੧)*

## ਦਸ ਪੰਥ ਸੰਨਿਆਸੀਆਂ ਦੇ (੧੩੪੫)

ਦਸ ਪੰਥ ਸੰਨਿਆਸੀਆ ਦੇ : ਤੀਰਥ, ਆਸ਼ਰਮ, ਬਨ ਆਂਗਨਯ, ਗਿਰਿ, ਪਰਬਤ, ਸਾਗਰ, ਸਾਰੰ ਮਵਸਤੀ, ਭਾਰਤੀ ਅਤੇ ਪੁਰੀ।

(ੳ) ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥
ਜੋਗੀ ਕਾਪੜੀਆ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ॥੧॥
ਸਬਦਿ ਰਤੇ ਪੂਰੇ ਬੈਰਾਗੀ॥
ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ॥੧॥ਰਹਾਉ॥
ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ॥੨॥
ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹਮਾਨੇ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ॥੩॥
ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ॥੪॥

*(ਪ੍ਰਭਾਤੀ ਮ:੧, ੧੩੩੨-੪)*

## ਦਸਵਾਂ ਦੁਆਰ (੧੩੪੬)

ਸਿਰ ਦਾ ਤੱਤ ਵਸਤੂ ਭਾਗ ਭਾਵ ਦਿਮਾਗ।

(ੳ) ਨਉ ਦਰ ਠਾਕੇ ਧਾਵਤੁ ਰਹਾਏ॥ ਦਸਵੈ ਨਿਜ ਘਰਿ ਵਾਸਾ ਪਾਏ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ॥੬॥
ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥੭॥

*(ਮਾਝ ਮ:੩, ੧੨੪-੧੩)*

(ਅ) ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ॥ ਨਿਰਮੋਲਕੁ ਹੀਰਾ ਮਿਲੈ ਨ ਉਪਾਇਆ॥
ਹਰਿ ਕਾ ਮੰਦਰੁ ਤਿਸੁ ਮਹਿ ਲਾਲੁ॥ ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ॥੪॥

*(ਬਿਲਾਵਲੁ ਮ:੫, ੮੦੧-੧੧)*

(ੲ) ਦਦਾ ਦੇਖਿ ਜੁ ਬਿਨਸਨਹਾਰਾ॥ ਜਸ ਅਦੇਖਿ ਤਸ ਰਾਖਿ ਬਿਚਾਰਾ॥
ਦਸਵੈ ਦੁਆਰਿ ਕੁੰਚੀ ਜਬ ਦੀਜੈ॥ ਤਉ ਦਇਆਲ ਕੋ ਦਰਸਨੁ ਕੀਜੈ॥੨੪॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੧੧)*

(ਸ) ਅਗਮ ਰੂਪ ਕਾ ਮਨ ਮਹਿ ਥਾਨਾ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ॥੧॥
ਸਹਜ ਕਥਾ ਕੇ ਅੰਮ੍ਰਿਤ ਕੁੰਟਾ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ॥੧॥ਰਹਾਉ॥
ਅਨਹਤ ਬਾਣੀ ਥਾਨੁ ਨਿਰਾਲਾ॥ ਤਾ ਕੀ ਧੁਨਿ ਮੋਹੇ ਗੋਪਾਲਾ॥੨॥
ਤਹ ਸਹਜ ਅਖਾਰੇ ਅਨੇਕ ਅਨੰਤਾ॥ ਪਾਰਬ੍ਰਹਮ ਕੇ ਸੰਗੀ ਸੰਤਾ॥੩॥
ਹਰਖ ਅਨੰਤ ਸੋਗ ਨਹੀ ਬੀਆ॥ ਸੋ ਘਰੁ ਗੁਰਿ ਨਾਨਕ ਕਉ ਦੀਆ॥੪॥

*(ਗਉੜੀ ਮ:੫, ੧੮੬-੧੫)*

(ਹ) ਖੋਲਿ ਕਿਵਾਰਾ ਮਹਿਲ ਬੁਲਾਇਆ॥ ਜੈਸਾ ਸਾ ਤੈਸਾ ਦਿਖਲਾਇਆ॥
ਕਹੁ ਨਾਨਕ ਸਭੁ ਪੜਦਾ ਤੂਟਾ॥ ਹਉ ਤੇਰਾ ਤੂ ਮੈ ਮਨਿ ਵੂਠਾ॥੪॥

*(ਰਾਮਕਲੀ ਮ:੫, ੮੮੭-੩)*

(ਕ) ਆਪੇ ਘਟਿ ਘਟਿ ਰਹਿਆ ਬਿਆਪਿ॥ ਦਇਆਲ ਪੁਰਖ ਪਰਗਟ ਪਰਤਾਪ॥
ਕਪਟ ਖੁਲਾਨੇ ਭ੍ਰਮ ਨਾਠੇ ਦੂਰੇ॥ ਨਾਨਕ ਕਉ ਗੁਰ ਭੇਟੇ ਪੂਰੇ॥੪॥

*(ਰਾਮਕਲੀ ਮ:੫, ੮੯੦-੧੬)*

(ਖ) ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥
ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥
ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥੩੮॥

*(ਰਾਮਕਲੀ ਮ:੩, ਅਨੰਦੁ, ੯੨੨-੧੧)*

(ਗ) ਗਗਨ ਗੰਭੀਰੁ ਗਗਨੰਤਰਿ ਵਾਸੁ॥ ਗੁਣ ਗਾਵੈ ਸੁਖ ਸਹਜਿ ਨਿਵਾਸੁ॥
ਗਇਆ ਨ ਆਵੈ ਆਇ ਨ ਜਾਇ॥ ਗੁਰ ਪਰਸਾਦਿ ਰਹੈ ਲਿਵ ਲਾਇ॥
ਗਗਨੁ ਅਗੰਮੁ ਅਨਾਥੁ ਅਜੋਨੀ॥ ਅਸਥਿਰੁ ਚੀਤੁ ਸਮਾਧਿ ਸਗੋਨੀ॥
ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ॥ ਗੁਰਮਤਿ ਸਾਰੁ ਹੋਰ ਨਾਮ ਬਿਹੂਨੀ॥੨੦॥

*(ਰਾਮਕਲੀ ਮ:੧, ਓਅੰਕਾਰੁ, ੯੩੨-੭)*

(ਘ) ਨਉ ਸਰ ਸੁਭਰ ਦਸਵੈ ਪੂਰੇ॥ ਤਹ ਅਨਹਤ ਸੁੰਨ ਵਜਾਵਹਿ ਤੂਰੇ॥
ਸਾਚੈ ਰਾਚੇ ਦੇਖਿ ਹਜੂਰੇ॥ ਘਟਿ ਘਟਿ ਸਾਚੁ ਰਹਿਆ ਭਰਪੂਰੇ॥
ਗੁਪਤੀ ਬਾਣੀ ਪਰਗਟੁ ਹੋਇ॥ ਨਾਨਕ ਪਰਖਿ ਲਏ ਸਚੁ ਸੋਇ॥੫੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੯)*

(ਙ) ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥
ਅਨਹਦ ਵਾਜੇ ਧੁਨਿ ਵਜਦੇ ਸਬਦਿ ਸੁਣੀਜੈ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥
ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥੧੫॥

*(ਰਾਮਕਲੀ ਵਾਰ ਮ:੩, ੯੫੪-੧੨)*

(ਚ) ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥੧॥
ਸਤਿਗੁਰ ਤੇ ਹਰਿ ਪਾਈਐ ਭਾਈ॥
ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ॥੧॥ਰਹਾਉ॥
ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ॥
ਅੰਦਰੁ ਖੋਲੈ ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ॥੨॥
ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ॥
ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ॥੩॥

*(ਆਸਾ ਮ:੩, ੪੨੫-੧੧)*

(ਛ) ਅਨਹਦੋ ਅਨਹਦੁ ਵਾਜੈ ਰੁਣਝੁਣਕਾਰੇ ਰਾਮ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ॥
ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ॥
ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਕਾਰੇ॥੧॥
ਤਿਤੁ ਅਗਮ ਤਿਤੁ ਅਗਮ ਪੁਰੇ ਕਹੁ ਕਿਤੁ ਬਿਧਿ ਜਾਣੀਐ ਰਾਮ॥
ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ॥

*(ਆਸਾ ਮ:੧, ਛੰਤ, ੪੩੬-੧੩)*

(ਜ) ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਇ॥
ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਇ॥
ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥
ਤਹ ਅਨੇਕ ਵਾਜੇ ਸਦਾ ਅਨਹਦੁ ਹੈ ਸਚੇ ਰਹਿਆ ਸਮਾਏ॥
ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਇ॥੪॥

*(ਆਸਾ ਮ:੩, ਛੰਤ, ੪੪੦-੧੮)*

(ਝ) ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ॥ ਪੂਰੈ ਗੁਰਿ ਹਉਮੈ ਭਰਮੁ ਚੁਕਾਇਆ॥
ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ॥੩॥
ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ॥
ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੪॥

*(ਮਾਝ ਮ:੩, ੧੨੬-੧੮)*

(ਞ) ਉਲਟਿਓ ਕਮਲੁ ਬ੍ਰਹਮੁ ਬੀਚਾਰਿ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥
ਤ੍ਰਿਭਵਣੁ ਬੇਧਿਆ ਆਪਿ ਮੁਰਾਰਿ॥੧॥

*(ਗਉੜੀ ਮ:੧, ੧੫੩-੯)*

(ਟ) ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥
ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ॥੩॥

*(ਗਉੜੀ ਕਬੀਰ, ੩੩੯-੧੩)*

(ਠ) ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣਿ ਮਹਿ ਗਿਆਨ ਧਿਆਨੰ॥
ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ॥
ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ॥੮॥

*(ਸੋਰਠਿ ਮ:੧, ੬੩੫-੫)*

(ਡ) ਕਾਇਆ ਨਗਰੁ ਨਗਰ ਗੜ ਅੰਦਰਿ॥ ਸਾਚਾ ਵਾਸਾ ਪੁਰਿ ਗਗਨੰਦਰਿ॥
ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥੧॥
ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥
ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥੨॥
ਭੀਤਰਿ ਕੋਟ ਗੁਫਾ ਘਰ ਜਾਈ॥ ਨਉ ਘਰ ਥਾਪੇ ਹੁਕਮਿ ਰਜਾਈ॥
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥੩॥

*(ਮਾਰੂ ਮ:੧, ਦਖਣੀ, ੧੦੩੩-੯)*

(ਢ) ਅੰਮ੍ਰਿਤ ਰਸੁ ਸਤਿਗੁਰੂ ਚੁਆਇਆ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ॥੬॥

*(ਮਾਰੂ ਮ:੪, ੧੦੬੯-੧੧)*

(ਣ) ਕਿਆ ਦੇਵਉ ਜਾ ਸਭੁ ਕਿਛੁ ਤੇਰਾ॥ ਸਦ ਬਲਿਹਾਰਿ ਜਾਉ ਲਖ ਬੇਰਾ॥
ਤਨੁ ਮਨੁ ਜੀਉ ਪਿੰਡੁ ਦੇ ਸਾਜਿਆ॥ ਗੁਰ ਕਿਰਪਾ ਤੇ ਨੀਚੁ ਨਿਵਾਜਿਆ॥੩॥
ਖੋਲਿ ਕਿਵਾਰਾ ਮਹਲਿ ਬੁਲਾਇਆ॥ ਜੈਸਾ ਸਾ ਤੈਸਾ ਦਿਖਲਾਇਆ॥
ਕਹੁ ਨਾਨਕ ਸਭੁ ਪੜਦਾ ਤੂਟਾ॥ ਹਉ ਤੇਰਾ ਤੂ ਮੈ ਮਨਿ ਵੂਠਾ॥੪॥

*(ਰਾਮਕਲੀ ਮ:੫, ੮੮੭-੨)*

(ਤ) ਗੁਰਮਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥

*(ਸਲੋਕ ਮ:੩, ੧੪੧੪-੧੦)*

(ਥ) ਦੇਹੀ ਨਗਰੀ ਨਉ ਦਰਵਾਜੇ॥ ਸਿਰਿ ਸਿਰਿ ਕਰਣੈਹਾਰੈ ਸਾਜੇ॥
ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ॥੪॥

... ... ...

ਸਚੈ ਥਾਨਿ ਵਸੈ ਨਿਰੰਕਾਰਾ॥ ਆਪਿ ਪਛਾਣੈ ਸਬਦੁ ਵੀਚਾਰਾ॥
ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ॥੭॥

*(ਮਾਰੂ ਮ:੧, ੧੦੩੯-੧੭)*

(ਦ) ਹਉਮੈ ਮਮਤਾ ਲੋਭ ਬਿਨਾਸਨੁ॥ ਨਉ ਦਰ ਮੁਕਤੇ ਦਸਵੈ ਆਸਨੁ॥
ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ॥੨॥

*(ਮਾਰੂ ਮ:੧, ਸੋਲਹੇ, ੧੦੪੦-੧੫)*

(ਧ) ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ॥੩॥
ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥੪॥

*(ਕੇਦਾਰਾ ਕਬੀਰ, ੧੧੨੩-੧੬)*

(ਨ) ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥੧॥
ਸੰਤਹੁ ਤਹਾ ਨਿਰੰਜਨ ਰਾਮੁ ਹੈ॥ ਗੁਰ ਗਮਿ ਚੀਨੈ ਬਿਰਲਾ ਕੋਇ॥
ਤਹਾਂ ਨਿਰੰਜਨੁ ਰਮਈਆ ਹੋਇ॥੧॥ਰਹਾਉ॥
ਦੇਵ ਸਥਾਨੈ ਕਿਆ ਨੀਸਾਣੀ॥ ਤਹ ਬਾਜੇ ਸਬਦ ਅਨਾਹਦ ਬਾਣੀ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥ ਸਾਖੀ ਜਾਗੀ ਗੁਰਮੁਖਿ ਜਾਣੀ॥੨॥
ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥
ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥੩॥
ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥
ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥੪॥

*(ਰਾਮਕਲੀ ਬੇਣੀ, ੯੭੪-੬)*

(ਪ) ਆਪੇ ਆਪੁ ਉਪਾਇ ਨਿਰਾਲਾ॥ ਸਾਚਾ ਥਾਨੁ ਕੀਓ ਦਇਆਲਾ॥
ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ॥੧॥
ਨਉ ਘਰ ਥਾਪੇ ਥਾਪਣਹਾਰੈ॥ ਦਸਵੈ ਵਾਸਾ ਅਲਖ ਅਪਾਰੈ॥
ਸਾਇਰ ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ॥੨॥

*(ਮਾਰੂ ਮ:੧, ਸੋਲਹੇ, ੧੦੩੬-੧੦)*

(ਫ) ਅਦਿਸਟੁ ਅਗੋਚਰੁ ਪਾਰਬ੍ਰਹਮ ਮਿਲਿ ਸਾਧੂ ਅਕਥੁ ਕਥਾਇਆ ਥਾ॥
ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ॥੨॥

*(ਮਾਰੂ ਮ:੫, ੧੦੦੨-੫)*

(ਬ) ਪਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥
ਨਉ ਦਰਵਾਜੇ ਦਸਵਾ ਦੁਆਰੁ॥ ਬੁਝੁ ਰੇ ਗਿਆਨੀ ਏਹੁ ਬੀਚਾਰੁ॥੧॥

*(ਗਉੜੀ ਮ:੧, ੧੫੨-੨)*

(ਭ) ਜਗਤੁ ਉਪਾਇ ਖੇਲੁ ਰਚਾਇਆ॥ ਪਵਣੈ ਪਾਣੀ ਅਗਨੀ ਜੀਉ ਪਾਇਆ॥
ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੩੧-੯)*

(ਮ) ਮੂਲ ਦੁਆਰੈ ਬੰਧਿਆ ਬੰਧੁ॥ ਰਵਿ ਊਪਰਿ ਗਹਿ ਰਾਖਿਆ ਚੰਦੁ॥
ਪਛਮ ਦੁਆਰੈ ਸੂਰਜੁ ਤਪੈ॥ ਮੇਰ ਡੰਡ ਸਿਰ ਊਪਰਿ ਬਸੈ॥੨॥
ਪਸਚਮ ਦੁਆਰੇ ਕੀ ਸਿਲ ਓੜ॥ਤਿਹ ਸਿਲ ਊਪਰਿ ਖਿੜਕੀ ਅਉਰ॥
ਖਿੜਕੀ ਊਪਰਿ ਦਸਵਾ ਦੁਆਰੁ॥ਕਹਿ ਕਬੀਰ ਤਾ ਕਾ ਅੰਤੁ ਨ ਪਾਰੁ॥੩॥

*(ਭੈਰਉ ਕਬੀਰ, ੧੧੫੯-੧੬)*

(ਯ) ਇਸੁ ਕਾਇਆ ਅੰਦਰਿ ਵਸਤੁ ਅਸੰਖਾ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ॥
ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ॥੩॥

*(ਮਾਝ ਮ:੩, ੧੧੦-੪)*

(ਰ) ਸੋਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ॥
ਦਸਵੈ ਦੁਆਰਿ ਰਹਤ ਕਰੈ ਤ੍ਰਿਭਵਣ ਸੋਝੀ ਪਾਇ॥੩॥

*(ਗੂਜਰੀ ਮ:੩, ੪੯੦-੧੮)*

(ਲ) ਬਸਤ੍ਰ ਉਤਾਰਿ ਦਿਗੰਬਰੁ ਹੋਗੁ॥ ਜਟਾਧਾਰਿ ਕਿਆ ਕਮਾਵੈ ਜੋਗੁ॥
ਮਨੁ ਨਿਰਮਲੁ ਨਹੀ ਦਸਵੈ ਦੁਆਰ॥ ਭ੍ਰਮਿ ਭ੍ਰਮਿ ਆਵੈ ਮੂੜ੍ਹਾ ਵਾਰੋ ਵਾਰ॥੧॥

*(ਬਸੰਤੁ ਮ:੩, ੧੧੬੯-੫)*

(ਵ) ਨਉ ਦਰਵਾਜੇ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ॥੨॥

*(ਕਲਿਆਨ ਮ:੪, ੧੩੨੩-੧੧)*

## ਦਸਵੰਧ ਕਢਣਾ (੧੩੪੭)

ਆਪਣੀ ਸੁਕ੍ਰਿਤ ਵਿਚੋਂ ਸਤਿਗੁਰੂ ਜੀ ਦੇ ਫੁਰਮਾਏ ਹੁਕਮ ਦੇ ਅਨਕੂਲ ਆਪਣੀ ਹਰ ਪ੍ਰਕਾਰ ਦੀ ਦੌਲਤ ਵਿਚੋਂ ਦਸਵਾਂ ਭਾਗ ਸਤਿਗੁਰੂ ਦੇ ਅਰਪਣ ਕਰਨਾ। ਜਿਸ ਵਿਚ, ਦੌਲਤ, ਸਮਾਂ, ਕਮਾਈ, ਸੇਵਾ ਪਰਉਪਕਾਰ, ਵਾਸਤੇ ਦਸਵਾਂ ਹਿੱਸਾ ਕਢਣਾ। ਦਸਵੰਧ ਪ੍ਰਥਾਇ ਕੁਝ ਪਾਵਨ ਉਦਹਾਰਨ ਗੁਰਬਾਣੀ ਵਿਚੋਂ ਪ੍ਰਾਪਤ ਹੁੰਦੇ ਹਨ।

(ੳ) ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ। ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ।੧।

*(ਗਉੜੀ ਬਾਵਨ ਅਖਰੀ ਮ:੫, ੨੫੬-੧੮)*

(ਅ) ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ॥
ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ॥
ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ।੪॥

*(ਸਿਰੀ ਮ:੫, ੪੭-੫)*

(ੲ) ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ॥
ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ॥
ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ॥
ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ॥੨॥

*(ਵਡਹੰਸ ਵਾਰ ਮ:੩, ੫੮੭-੧੭)*

(ਸ) ਤਨੁ ਮਨੁ ਧਨੁ ਅਰਪਉ ਸਭੁ ਅਪਨਾ॥ ਕਵਨ ਸੁ ਮਤਿ ਜਿਤੁ ਹਰਿ ਹਰਿ ਜਪਨਾ॥੧॥

*(ਬਿਲਾਵਲੁ ਮ:੫, ੮੦੪-੩)*

(ਹ) ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥

*(ਰਾਮਕਲੀ ਮ:੩, ਅਨੰਦੁ, ੯੧੮-੫)*

(ਕ) ਸੁਖਦਾਤਾ ਦੁਖੁ ਮੇਟਣਹਾਰਾ॥ ਅਵਰੁ ਨ ਸੂਝਸਿ ਬੀਜੀ ਕਾਰਾ॥
ਤਨੁ ਮਨੁ ਧਨੁ ਹਰਿ ਆਗੈ ਰਾਖਿਆ॥ ਨਾਨਕੁ ਕਹੈ ਮਹਾ ਰਸੁ ਚਾਖਿਆ॥੮॥

*(ਪ੍ਰਭਾਤੀ ਮ:੧, ੧੩੪੩-੫)*

(ਖ) ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ॥ ਸੋਈ ਸੁਹਾਗਨਿ ਕਹੈ ਕਬੀਰੁ॥੩॥

*(ਗਉੜੀ ਕਬੀਰ, ੩੨੮-੬)*

## ਦੱਖਣਾ/ਦੱਛਣਾ (੧੩੪੮)

ਪਰੋਹਤ ਜਾਂ ਧਾਰਮਕ ਆਗੂ ਨੂੰ ਕੀਤੀ ਹੋਈ ਭੇਟਾ।

(ੳ) ਕਰਤਾ ਤੂ ਮੇਰਾ ਜਜਮਾਨੁ॥ ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ॥੧॥ ਰਹਾਉ॥
ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥੨॥
ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ॥
ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ॥੩॥
ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ॥
ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ॥੪॥

*(ਪ੍ਰਭਾਤੀ ਮ:੧, ੧੩੨੯-੬)*

(ਅ) ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ॥
ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ॥੨॥

*(ਗਉੜੀ ਵਾਰ, ਮ:੫, ੩੨੧-੮)*

## ਦਰਸਨ ਕੀ ਪਿਆਸ (੧੩੪੯)

ਦੁਨੀਆਂ ਵਿਚ ਪਿਆਸ ਤਿੰਨ ਪ੍ਰਕਾਰ ਦੀ ਹੈ :

੧-ਜਿਸਮਾਨੀ ਪਿਆਸ ਜੋ ਅੰਦਰੂਨੀ ਜਿਸਮਾਨੀ ਅਗਨੀ ਦੇ ਵੱਧ ਜਾਣ ਕਰਕੇ ਲਗਦੀ ਹੈ। ਪਾਣੀ ਦੇ ਪੀਤਿਆਂ ਪਿਆਸ ਵਲੋਂ ਤ੍ਰਿਪਤੀ ਹੁੰਦੀ ਹੈ।

੨-ਦੂਸਰੀ ਪਿਆਸ ਸੰਸਾਰੀ ਪਦਾਰਥਾਂ ਦੀ ਤ੍ਰਿਸ਼ਨਾ ਕਰਕੇ ਭਟਕਦੀ ਹੈ। ਇਹ ਪਿਆਸ ਉਤਨਾ ਅਰਸਾ ਤਕ ਨਵਿਰਤ ਨਹੀਂ ਹੁੰਦੀ ਜਦ ਤਕ ਸਤਿਗੁਰੂ ਜੀ ਦੀ ਸਰਣ ਵਿਚ ਆ ਕੇ ਗੁਰ ਸ਼ਬਦ ਦਾ ਅਭਿਆਸੀ ਨਹੀਂ ਬਣਦਾ ਹੈ। ਜੋ ਗੁਰੂ ਸਬਦ ਤੋਂ ਵਾਂਝੇ ਰਹਿੰਦੇ ਹਨ। ਉਨ੍ਹਾਂ ਦੀ ਪਿਆਸ ਸਾਰੀ ਆਯੂ ਦੌਰਾਨ ਹੀ ਭਟਕੀ ਰਹਿੰਦੀ ਹੈ।

੩-ਤੀਸਰੀ ਪਿਆਸ ਹੈ ਬਿਰਹੁ ਦੇ ਵਿਛੋੜੇ ਦੁਆਰਾ ਇਕ ਬਿਰਹਨ ਨੂੰ ਲਗਦੀ ਹੈ। ਐਸੀ ਪਿਆਸ ਨੂੰ ਹੀ ਦਰਸਨ ਕੀ ਪਿਆਸ' ਆਖਿਆ ਜਾਂਦਾ ਹੈ। ਇਸ ਪਿਆਸ ਦਾ ਅਉਖਧ ਦੀਦਾਰ ਹੈ, ਵਸਲ ਹੈ ਸਤਿਗੁਰੂ ਜੀ ਦੇ ਬਚਨ ਦੁਆਰਾ ਸਿਖ ਦੇ ਹਿਰਦੇ ਵਿਚ ਸ਼ਬਦ ਦਾ ਤੀਰ ਚੋਟ ਮਾਰਦਾ ਹੈ। ਐਸੀ ਸ਼ਬਦ ਰੂਪੀ ਚੋਟ ਦੇ ਲਗਿਆਂ ਜਗਿਆਸੂ ਦੇ ਹਿਰਦੇ ਵਿਚ ਦੀਦਾਰ ਦੀ ਭਟਕਣਾ ਉਤਪੰਨ ਹੁੰਦੀ ਹੈ। ਦੀਦਾਰ ਦੀ ਪੂਰਤੀ ਨਾ

ਹੋਣ ਕਰਕੇ ਜਗਿਆਸੂ ਦਾ ਜੀਵਨ ਇਕ ਬਿਰਹਨ ਦੀ ਅਵਸਥਾ ਧਾਰਨ ਕਰਦਾ ਹੈ। ਬਿਰਹਾ ਵੈਰਾਗ ਦੀ ਉਪਜ ਹੈ। ਵੈਰਾਗ ਵਿਚੋਂ ਪ੍ਰੇਮ ਦਾ ਜਨਮ ਹੁੰਦਾ ਹੈ। ਪਿਆਰ ਵਿਚੋਂ ਅਰਦਾਸ ਪੈਦਾ ਹੁੰਦੀ ਹੈ ਅਤੇ ਅਰਦਾਸ ਵਿਚੋਂ ਰਹਿਮਤ ਦਾ ਜਨਮ ਹੁੰਦਾ ਹੈ। ਸਤਿਗੁਰੂ ਅਥਵਾ ਵਾਹਿਗੁਰ ਦੀ ਦਇਆਲਤਾ ਹੀ ਦੀਦਾਰ ਹੀ ਅਵਧੀ ਪੈਦਾ ਕਰਦੀ ਹੈ। ਤਾਂ ਤੇ ਦੀਦਾਰ ਦੀ ਪ੍ਰਾਪਤੀ ਨਿਰੋਲ ਪ੍ਰਭੂ ਰਹਿਮਤ 'ਤੇ ਨਿਰਭਰ ਹੈ।

ਦੀਦਾਰ ਤੋਂ ਉਪਰੰਤ ਬਿਰਹਨ ਵਾਸਤੇ ਅਤਿਅੰਤ ਹੀ ਲਾਜ਼ਮੀ ਹੈ ਕਿ ਉਹ ਆਪਣੇ ਪਿਆਰੇ ਦੇ ਸੁਭਾਉ ਦੇ ਅਨੁਕੂਲ ਢਲੇ, ਭਾਵ ਪਿਆਰੇ ਵਾਲੇ ਗੁਣਾਂ ਦਾ ਸੰਚਾਲਣ ਅਪਣੇ ਜੀਵਨ ਵਿਚ ਪੈਦਾ ਕਰੇ, ਪਿਆਰੇ ਦੇ ਗੁਣਾਂ ਵਿਚ ਆਪਣੇ ਆਪ ਨੂੰ ਢਾਲਣਾ ਹੈ। ਆਪਣੇ ਆਪ ਨੂੰ ਪਿਆਰੇ ਦੇ ਗੁਣਾਂ ਵਿਚ ਢਾਲਿਆਂ ਇਕ ਬਿਰਹਨ ਖੁਦ ਭੀ ਪਿਆਰੇ ਜੈਸੀ ਬਣ ਜਾਂਦੀ ਹੈ। ਏਸੇ ਅਵਸਥਾ ਦਾ ਨਾਮ ਅਭੇਦਤਾ ਹੈ। ਭਾਵ ਦੀਦਾਰ ਅਤੇ ਅਭੇਦਤਾ ਦੇ ਵਿਚਕਾਰ ਕਈ ਇਕ ਮੰਜ਼ਲਾਂ ਜੋ ਜਗਿਆਸੂ ਨੂੰ ਪਾਰ ਕਰਨੀਆਂ ਹੀ ਪੈਂਦੀਆ ਹਨ। ਇਨ੍ਹਾਂ ਮੰਜ਼ਲਾਂ ਨੂੰ ਪਾਰ ਕਰਨਾ ਨਿਰੋਲ ਸਤਿਗੁਰੂ ਅਥਵਾ ਵਾਹਿਗੁਰੂ ਜੀ ਦੀ ਰਹਿਮਤ ਤੇ ਹੀ ਨਿਰਭਰ ਹੈ। ਤਾਂ ਤੇ ਹਜੂਰ ਦੀ ਰਹਿਮਤੀ ਅਰਦਾਸ ਦੇ ਦੌਰਾਨ ਮੰਗੀਏ।

(ੳ) ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ॥੩॥
ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ ਤਿਸ ਕੈ ਲਾਗਉ ਪਾਇ॥੪॥
ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ॥੫॥

*(ਆਸਾ ਮ:੫, ਬਿਰਹੜੇ, ੪੩੧-੧੮)*

(ਅ) ਕਈ ਕੋਟਿ ਦਰਸਨ ਪ੍ਰਭ ਪਿਆਸ॥ ਤਿਨ ਕਉ ਮਿਲਿਓ ਪ੍ਰਭੁ ਅਬਿਨਾਸ॥

*(ਗਉੜੀ ਸੁਖਮਨੀ ਮ:੫, ੨੭੬-੧੦)*

(ੲ) ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ॥
ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ॥
ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ॥੧॥
ਮੇਰੇ ਭਾਈ ਜਨਾ ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ॥
ਹਉ ਸਤਿਗੁਰੁ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ॥੧॥ਰਹਾਉ॥
ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ॥
ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ॥
ਹਉ ਗੁਰੁ ਸਾਲਾਹਿ ਨ ਰਜਊ ਮੈ ਮੇਲੇ ਹਰਿ ਪ੍ਰਭੁ ਪਾਸਿ॥੨॥
ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ॥
ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ॥
ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ॥੩॥
ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ॥
ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ॥
ਸਭੁ ਜਗਜੀਵਨੁ ਜਗਿ ਆਪਿ ਹੈ ਨਾਨਕ ਜਲੁ ਜਲਹਿ ਸਮਾਇ॥੪॥

*(ਸਿਰੀ ਮ:੪, ੪੧-੧)*

(ਸ) ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ॥

ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ॥੩॥

(ਸਿਰੀ ਮ:੫, ੫੧-੫)

(ਹ) ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ॥
ਤੇਰੇ ਦਰਸਨ ਕਉ ਬਲਿਹਾਰਣੇ ਤੁਸਿ ਦਿਤਾ ਅੰਮ੍ਰਿਤ ਨਾਮੁ॥੧॥ਰਹਾਉ॥

(ਸਿਰੀ ਮ:੫, ੫੨-੪)

(ਕ) ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ॥ ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥੩॥
ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ॥੪॥

(ਮਾਝ ਮ:੪, ੯੪-੬)

(ਖ) ਆਪੇ ਊਚਾ ਊਚੋ ਹੋਈ॥ ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ॥
ਨਾਨਕ ਨਾਮੁ ਵਸੈ ਘਟ ਅੰਤਰਿ ਆਪੇ ਵੇਖਿ ਵਿਖਾਲਣਿਆ॥੮॥

(ਮਾਝ ਮ:੩, ੧੨੬-੧)

(ਗ) ਦਰਸਨ ਦੇਖਿ ਸੀਤਲ ਮਨ ਭਏ॥ ਜਨਮ ਜਨਮ ਕੇ ਕਿਲ ਬਿਖ ਗਏ॥੩॥

(ਗਉੜੀ ਗੁਆਰੇਰੀ ਮ:੧, ੨੦੨-੧੧)

(ਘ) ਅਦਿਸਟੁ ਦਿਸੈ ਤਾ ਕਹਿਆ ਜਾਇ॥ ਬਿਨੁ ਦੇਖੇ ਕਹਣਾ ਬਿਰਥਾ ਜਾਇ॥
ਗੁਰਮੁਖਿ ਦੀਸੈ ਸਹਜਿ ਸੁਭਾਇ॥ ਸੇਵਾ ਸੁਰਤਿ ਏਕ ਲਿਵ ਲਾਇ॥੨॥

(ਗਉੜੀ ਗੁਆਰੇਰੀ ਮ:੧, ੨੨੨-੧੨)

(ਙ) ਜਿਉ ਅੰਧਕਾਰ ਦੀਪਕ ਪਰਗਾਸੁ॥ ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ॥

(ਗਉੜੀ ਸੁਖਮਨੀ ਮ:੫, ੨੮੨-੧੭)

(ਚ) ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ॥੧॥
ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ॥
ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥੧॥ਰਹਾਉ॥
ਚਾਰਿ ਪਹਰ ਚਹੁ ਜੁਗਹ ਸਮਾਨੇ॥ ਰੈਣਿ ਭਈ ਤਬ ਅੰਤੁ ਨ ਜਾਨੇ॥
ਪੰਚ ਦੂਤ ਮਿਲਿ ਪਿਰਹੁ ਵਿਛੋੜੀ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ॥੩॥
ਜਨ ਨਾਨਕ ਕਉ ਹਰਿ ਦਰਸੁ ਦਿਖਾਇਆ॥ ਆਤਮੁ ਚੀਨ੍ਹਿ ਪਰਮੁ ਸੁਖੁ ਪਾਇਆ॥੪॥

(ਆਸਾ ਮ:੫, ੩੭੪-੧੮)

(ਛ) ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ॥ ਹਉ ਬਲਿਹਾਰੀ ਸਤਿਗੁਰ ਚਰਣਾ॥

(ਵਡਹੰਸੁ ਮ:੫, ੫੬੨-੧੫)

(ਜ) ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ॥
ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ॥

ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ॥
ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ॥੧॥

*(ਵਡਹੰਸੁ ਮ:੫, ੫੬੪-੪)*

(ਝ) ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥
ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ॥
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ॥
ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ॥
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ॥੧॥

*(ਜੈਤਸਰੀ ਮ:੫, ਛੰਤ, ੭੦੩-੧੩)*

(ਞ) ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤੁ॥
ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ॥੧॥

*(ਜੈਤਸਰੀ ਮ:੫, ਛੰਤ, ੭੦੩-੧੨)*

(ਟ) ਮਾਈ ਮੇਰੇ ਮਨ ਕੀ ਪਿਆਸ॥
ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ॥ਰਹਾਉ॥

*(ਟੋਡੀ ਮ:੫, ੭੧੬-੧੭)*

(ਠ) ਜਉ ਮੈ ਕੀਓ ਸਗਲ ਸੀਗਾਰਾ॥ ਤਉ ਭੀ ਮੇਰਾ ਮਨੁ ਨ ਪਤੀਆਰਾ॥
ਅਨਿਕ ਸੁਗੰਧਤ ਤਨ ਮਹਿ ਲਾਵਉ॥ ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ॥
ਮਨ ਮਹਿ ਚਿਤਵਉ ਐਸੀ ਆਸਾਈ॥ ਪ੍ਰਿਅ ਦੇਖਤ ਜੀਵਉ ਮੇਰੀ ਮਾਈ॥੧॥
ਮਾਈ ਕਹਾ ਕਰਉ ਇਹੁ ਮਨੁ ਨ ਧੀਰੈ॥ ਪ੍ਰਿਅ ਪ੍ਰੀਤਮ ਬੈਰਾਗੁ ਹਿਰੈ॥੧॥ਰਹਾਉ॥

*(ਆਸਾ ਮ:੫, ੩੭੩-੧੧)*

(ਡ) ਗੁਰ ਕੈ ਸਬਦਿ ਬਨਾਵਹੁ ਇਹੁ ਮਨੁ॥ ਗੁਰ ਕਾ ਦਰਸਨੁ ਸੰਚਹੁ ਹਰਿ ਧਨੁ॥੧॥

*(ਆਸਾ ਮ:੫, ੩੭੭-੨)*

(ਢ) ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥੧॥
ਦਰਸਨੁ ਹਰਿ ਦੇਖਣ ਕੈ ਤਾਈ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥

*(ਸੂਹੀ ਮ:੪, ੭੫੭-੧੦)*

(ਣ) ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ॥੧੧॥
ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ॥੧੨॥

*(ਸੂਹੀ ਮ:੪, ੭੫੭-੧੭)*

(ਤ) ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ॥੧॥

*(ਸੂਹੀ ਮ:੪, ੭੫੮-੧੪)*

(ਥ) ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ॥
ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ॥੧॥ਰਹਾਉ॥

*(ਬਿਲਾਵਲੁ ਮ:੧, ੭੯੬-੭)*

(ਦ) ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ॥
ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੩॥

*(ਮਾਰੂ ਵਾਰ ਮ:੫, ੧੦੯੯-੧੯)*

(ਧ) ਅੰਤਰਿ ਪ੍ਰੇਮੁ ਪਰਾਪਤਿ ਦਰਸਨੁ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ॥
ਅਹਿਨਿਸਿ ਨਿਰਮਲ ਜੋਤਿ ਸਮਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ॥੧੫॥
ਭੋਜਨ ਗਿਆਨੁ ਮਹਾ ਰਸੁ ਮੀਠਾ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ॥
ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੩੨-੪)*

(ਨ) ਦਰਸਨ ਕੀ ਪਿਆਸ ਜਿਸੁ ਨਰ ਹੋਇ॥ ਏਕਤੁ ਰਾਚੈ ਪਰਹਰਿ ਦੋਇ॥
ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ॥ ਗੁਰਮੁਖਿ ਬੂਝੈ ਏਕ ਸਮਾਇ॥੧॥
ਤੇਰੇ ਦਰਸਨ ਕਉ ਕੇਤੀ ਬਿਲਲਾਇ॥ ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ॥੧॥

*(ਬਸੰਤੁ ਮ:੧, ੧੧੮੮-੧੦)*

(ਪ) ਮੇਰੀ ਮੇਰੀ ਕਰਤ ਵਿਹਾਣੀ॥ ਮਨਮੁਖਿ ਨ ਬੂਝੈ ਫਿਰੈ ਇਆਣੀ॥
ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ॥੪॥

*(ਮਾਰੂ ਮ:੩, ਸੋਲਹੇ, ੧੦੪੯-੮)*

(ਫ) ਮੇਰਾ ਮੇਰਾ ਕਰਦੇ ਪਚਿਮੁਏ ਹਉਮੈ ਕਰਤ ਵਿਹਾਇ॥
ਮਨਮੁਖਾ ਉਰਵਾਰੁ ਨ ਪਾਰੁ ਹੈ ਅਧ ਵਿਚਿ ਰਹੇ ਲਪਟਾਇ॥

*(ਸਲੋਕ ਮ:੩, ੧੪੧੭-੨)*

(ਬ) ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ॥

*(ਰਾਮਕਲੀ ਮ:੧, ਓਅੰਕਾਰ, ੯੩੬-੧)*

(ਭ) ਮੇਰੀ ਮੇਰੀ ਧਾਰਿ ਬੰਧਨਿ ਬੰਧਿਆ॥ ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ॥੩॥

*(ਸੂਹੀ ਮ:੫, ੭੬੧-੧੮)*

## ਦਰਗਹ ਕਾ ਹਾਲਾਤ (੧੩੫੦)

ਵਾਹਿਗੁਰੂ ਦੀ ਨਿਆਇ ਪਰਣਾਲੀ ਦੀ ਸਭਾ, ਵਾਹਿਗੁਰੂ ਦਾ ਦਰਬਾਰ, ਜਿਥੇ ਜੀਵਾਂ ਦੇ ਅੰਤ ਦੇ ਸਮੇਂ ਫ਼ੈਸਲੇ ਹੁੰਦੇ ਹਨ। ਜਿਥੇ ਲੇਖਾ-ਪੱਤਰ ਕੀਤਾ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹਲਤ ਪਲਤ", "ਲੇਖਾ ਪੱਤਰ"।

(ੳ) ਕਾਇਆ ਕਾਗਦੁ ਮਨੁ ਪਰਵਾਣਾ॥ ਸਿਰ ਕੇ ਲੇਖ ਨ ਪੜੈ ਇਆਣਾ॥
ਦਰਗਹ ਘੜੀਅਹਿ ਤੀਨੇ ਲੇਖ॥ ਖੋਟਾ ਕਾਮਿ ਨ ਆਵੈ ਵੇਖੁ॥੧॥
ਨਾਨਕ ਜੇ ਵਿਚਿ ਰੁਪਾ ਹੋਇ॥ ਖਰਾ ਖਰਾ ਆਖੈ ਸਭੁ ਕੋਇ॥੧॥ਰਹਾਉ॥

*(ਧਨਾਸਰੀ ਮ: ੧, ੬੬੨-੧੦)*

(ਅ) ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥
ਏਕਾ ਟੇਕ ਰਖਹੁ ਮਨ ਮਾਹਿ॥ ਨਾਨਕ ਬਹੁਰਿ ਨ ਆਵਹਿ ਜਾਹਿ॥੬॥

*(ਗਉੜੀ ਸੁਖਮਨੀ ਮ:੫, ੨੯੩-੬)*

(ੲ) ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ॥ ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ॥੩॥
ਦਰਗਹ ਨਾਮੁ ਹਦੂਰਿ ਗੁਰਮੁਖਿ ਜਾਣਸੀ॥ ਵੇਲਾ ਸਚੁ ਪਰਵਾਣੁ ਸਬਦੁ ਪਛਾਣਸੀ॥
ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ॥ ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ॥੫॥
ਸਚੇ ਸਚਾ ਨੇਹੁ ਸਚੈ ਲਾਇਆ॥ ਆਪੇ ਕਰੇ ਨਿਆਉ ਜੋ ਤਿਸੁ ਭਾਇਆ॥੬॥

*(ਆਸਾ ਮ:੧, ੪੨੨-੩)*

(ਸ) ਵਾਟ ਨ ਪਾਵਉ ਵੀਗਾ ਜਾਉ॥ ਦਰਗਹ ਬੈਸਣ ਨਾਹੀ ਥਾਉ॥
ਮਨ ਕਾ ਅੰਧੁਲਾ ਮਾਇਆ ਕਾ ਬੰਧੁ॥ ਖੀਨ ਖਰਾਬੁ ਹੋਵੈ ਨਿਤ ਕੰਧੁ॥
ਖਾਣ ਜੀਵਣ ਕੀ ਬਹੁਤੀ ਆਸ॥ ਲੇਖੈ ਤੇਰੈ ਸਾਸ ਗਿਰਾਸ॥੨॥

*(ਆਸਾ ਮ:੧, ੩੫੪-੮)*

(ਹ) ਜਾਂ ਤੂੰ ਦੇਹਿ ਜਪੀ ਤੇਰਾ ਨਾਉ॥ ਦਰਗਹ ਬੈਸਣ ਹੋਵੈ ਥਾਉ॥

*(ਆਸਾ ਮ:੧, ੩੫੪-੧੨)*

(ਕ) ਜਿਸ ਨੋ ਆਪਿ ਲਏ ਲੜਿ ਲਾਇ॥ ਦਰਗਹ ਮਿਲੈ ਤਿਸੈ ਹੀ ਜਾਇ॥
ਸੇਈ ਭਗਤ ਜਿ ਸਾਚੇ ਭਾਣੇ॥ ਜਮਕਾਲ ਤੇ ਭਏ ਨਿਕਾਣੇ॥੩॥
ਸਾਚਾ ਸਾਹਿਬੁ ਸਚੁ ਦਰਬਾਰੁ॥ ਕੀਮਤਿ ਕਉਣੁ ਕਹੈ ਬੀਚਾਰੁ॥

*(ਧਨਾਸਰੀ ਮ:੫, ੬੭੭-੪)*

(ਖ) ਮਨਮੁਖੁ ਬਹੁਤੁ ਕਰੇ ਅਭਿਮਾਨੁ॥ ਦਰਗਹ ਕਬ ਹੀ ਨ ਪਾਵੈ ਮਾਨੁ॥
ਦੂਜੈ ਲਾਗੇ ਜਨਮੁ ਗਵਾਇਆ ਬਿਨੁ ਬੂਝੇ ਦੁਖੁ ਪਾਇਦਾ॥੯॥

*(ਮਾਰੂ ਮ:੩, ਸੋਲਹੇ, ੧੦੬੬-੧੧)*

(ਗ) ਦਰਗਹ ਦਾਨਾ ਬੀਨਾ ਇਕੁ ਆਪੇ ਨਿਰਮਲ ਗੁਰ ਕੀ ਬਾਣੀ॥
ਆਪੇ ਸੁਰਤਾ ਸਚੁ ਵੀਚਾਰਸਿ ਆਪੇ ਬੂਝੇ ਪਦੁ ਨਿਰਬਾਣੀ॥੫॥

*(ਪ੍ਰਭਾਤੀ ਮ:੧, ੧੩੪੫-੧੫)*

(ਘ) ਓੜੁ ਨ ਕਥਨੈ ਸਿਫਤਿ ਸਜਾਈ॥ ਜਿਉ ਤੁਧੁ ਭਾਵਹਿ ਰਹਹਿ ਰਜਾਈ॥
ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਿਸਾਹਾ ਹੇ॥੧੫॥

*(ਮਾਰੂ ਮ:੧, ਸੋਲਹੇ, ੧੦੩੩-੬)*

(ਙ) ਸਤਿਗੁਰ ਬਾਝਹੁ ਮੁਕਤਿ ਕਿਨੇਹੀ॥ ਓਹੁ ਆਦਿ ਜੁਗਾਦੀ ਰਾਮ ਸਨੇਹੀ॥
ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੨੭-੧੯)*

(ਚ) ਮਨੁਮਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰ॥
ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ॥

ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ॥

*(ਸਾਰੰਗ ਵਾਰ ਮ:੩, ੧੨੪੮-੧੪)*

(ਛ) ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੇ ਦਰਬਾਰਿ॥

*(ਸਲੋਕ ਮ:੪, ੧੪੨੨-੧੪)*

(ਜ) ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ॥
ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ॥
ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ॥(੧੭)

*(ਸਲੋਕ ਮ:੪, ੧੪੨੨-੧੮)*

(ਝ) ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ॥

*(ਮਾਰੂ ਵਾਰ ਮ:੩, ੧੦੮੯-੭)*

(ਞ) ਨਾਨਕ ਸਾਚੇ ਕਉ ਸਚੁ ਜਾਣੁ॥
ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ॥੧॥ਰਹਾਉ॥

*(ਸਿਰੀ ਮ:੧, ੧੫-੧੮)*

(ਟ) ਮੁੰਧੇ ਪਿਰ ਬਿਨੁ ਕਿਆ ਸੀਗਾਰੁ॥
ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ॥੧॥ਰਹਾਉ॥

*(ਸਿਰੀ ਮ:੧, ੧੮-੧੯)*

(ਠ) ਅਨਹਦ ਬਾਣੀ ਪਾਈਐ ਤਹ ਹਉਮੈ ਬਿਨਾਸੁ॥
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ॥
ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ॥੩॥

*(ਸਿਰੀ ਮ:੧, ੨੧-੩)*

(ਡ) ਮਨ ਰੇ ਹਉਮੈ ਛੋਡਿ ਗੁਮਾਨੁ॥
ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ॥੧॥ਰਹਾਉ॥

*(ਸਿਰੀ ਮ:੧, ੨੧-੯)*

## ਦਰਦ ਅਤੇ ਦੁਖ (੧੩੫੧)

ਪੀੜਾ ਅਤੇ ਦੁਖ, ਪੀੜਾ ਅਤੇ ਤਕਲੀਫ਼। ਦਰਦ ਅਤੇ ਦੁਖ ਕਿੰਨ੍ਹਾਂ ਦੇ ਨਵਿਰਤ ਹੁੰਦੇ ਹਨ ਅਤੇ ਕਿੰਨ੍ਹਾਂ ਨੂੰ ਲਗਦੇ ਹਨ ਇਸ ਪਰਥਾਇ ਗੁਰਵਾਕ ਹਨ:

(ੳ) ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ॥
ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ॥੧॥

*(ਸਿਰੀ ਮ:੫, ੪੬-੧੮)*

(ਅ) ਅਬ ਮਤਿ ਬਿਨਸੀ ਦੁਸਟ ਬਿਗਾਨੀ॥ ਜਬ ਤੇ ਸੁਣਿਆ ਹਰਿ ਜਸੁ ਕਾਨੀ॥੧॥ਰਹਾਉ॥

ਸਹਜ ਸੂਖੁ ਆਨੰਦ ਨਿਧਾਨ॥ ਰਾਖਨਹਾਰ ਰਖਿ ਲੇਇ ਨਿਦਾਨ॥
ਦੂਖ ਦਰਦ ਬਿਨਸੇ ਭੈ ਭਰਮ॥ ਆਵਣ ਜਾਣ ਰਖੇ ਕਰਿ ਕਰਮ॥੨॥

*(ਗਉੜੀ ਗੁਆਰੇਰੀ ਮ:੫, ੧੯੩-੧੧)*

(ੲ) ਅਪੁਨੈ ਸੁਆਇ ਰਿਦੈ ਲੇ ਧਾਰਿਆ॥ ਦੂਖ ਦਰਦ ਰੋਗ ਸਗਲ ਬਿਦਾਰਿਆ॥੨॥

*(ਗਉੜੀ ਮ:੫, ੧੯੫-੧੫)*

(ਸ) ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ॥
ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ॥੨॥

*(ਗਉੜੀ ਮ:੫, ੨੦੯-੧੫)*

(ਹ) ਯਾਸੁ ਜਪਤ ਮਨਿ ਹੋਇ ਅਨੰਦੁ ਬਿਨਸੈ ਦੂਜਾ ਭਾਉ॥
ਦੂਖ ਦਰਦ ਤ੍ਰਿਸਨਾ ਬੁਝੈ ਨਾਨਕ ਨਾਮਿ ਸਮਾਉ॥੧॥

*(ਗਉੜੀ ਬਾਵਨ ਅਖਰੀ, ਮ:੫, ੩੫੨-੧੯)*

(ਕ) ਦਰਦ ਨਿਵਾਰਹਿ ਜਾ ਕੇ ਆਪੇ॥ ਨਾਨਕ ਤੇਤੇ ਗੁਰਮੁਖਿ ਧ੍ਰਾਪੇ॥੩੪॥

*(ਗਉੜੀ ਬਾਵਨ ਅਖਰੀ ਮ:੫, ੨੫੭-੧੨)*

(ਖ) ਲਲਾ ਲਾਵਉ ਅਉਖਧ ਜਾਹੂ॥ ਦੂਖ ਦਰਦ ਤਿਹ ਮਿਟਹਿ ਖਿਨਾਹੂ॥
ਨਾਮ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀ ਆਵੈ॥
ਹਰਿ ਅਉਖਧੁ ਸਭ ਘਟ ਹੈ ਭਾਈ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ॥
ਗੁਰਿ ਪੂਰੈ ਸੰਜਮੁ ਕਰਿ ਦੀਆ॥ ਨਾਨਕ ਤਉ ਫਿਰਿ ਦੂਖ ਨ ਥੀਆ॥੪੫॥

*(ਗਉੜੀ ਬਾਵਨਅਖਰੀ ਮ:੫, ੨੫੯-੧੪)*

(ਗ) ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥

*(ਗਉੜੀ ਸੁਖਮਨੀ ਮ:੫, ੨੬੫-੬)*

(ਘ) ਕਿਲਬਿਖ ਬਿਨਾਸੇ ਦੁਖ ਦਰਦ ਦੂਰਿ॥ ਭਏ ਪੁਨੀਤ ਸੰਤਨ ਕੀ ਧੂਰਿ॥੧॥ਰਹਾਉ॥

*(ਆਸਾ ਮ:੫, ੩੮੭-੫)*

(ਙ) ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ ਕਰਣ॥
ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ॥੪॥

*(ਗੂਜਰੀ ਮ:੫, ੫੦੨-੪)*

(ਚ) ਮੇਰੇ ਮਨ ਜਪੀਐ ਹਰਿ ਭਗਵੰਤਾ॥
ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ॥ਰਹਾਉ॥

*(ਸੋਰਠਿ ਮ:੫, ੬੩੯-੧੫)*

(ਛ) ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ॥
ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ॥੧॥

*(ਧਨਾਸਰੀ ਮ:੫, ੬੭੫-੧੫)*

(ਜ) ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ ਦੂਖ ਦਰਦ ਸਗਲਾ ਮਿਟਿ ਗਇਆ॥

ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ॥੧॥

*(ਬਿਲਾਵਲੁ ਮ:੫, ੮੨੯-੬)*

(ਝ) ਵੈਦ ਨ ਭੋਲੇ ਦਾਰੂ ਲਾਇ॥ ਦਰਦੁ ਹੋਵੈ ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਬੀਰ॥੧॥

*(ਮਲਾਰ ਮ:੧, ੧੨੫੬-੧੪)*

(ਞ) ਦੋਸੁ ਨਹੀ ਕਾਹੂ ਕਉ ਮੀਤਾ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ॥
ਦਰਦ ਨਿਵਾਰਹਿ ਜਾ ਕੋ ਆਪੇ॥ ਨਾਨਕ ਤੇ ਤੇ ਗੁਰਮੁਖਿ ਧ੍ਰਾਪੇ॥੩੪॥

*(ਗਉੜੀ ਬਾਵਨਅਖਰੀ ਮ:੫, ੨੫੭-੧੧)*

(ਟ) ਪ੍ਰਭ ਦਇਆਲ ਦੁਖ ਦਰਦ ਬਿਦਾਰਣ॥ ਜਿਸੁ ਭਾਵੈ ਤਿਸ ਹੀ ਨਿਸਤਾਰਣ॥

*(ਮਾਰੂ ਮ:੫, ੧੦੦੫-੬)*

(ਠ) ਦੂਖ ਦਰਦ ਕਲੇਸ ਬਿਨਸਹਿ ਜਿਸੁ ਬਸੈ ਮਨ ਮਾਹਿ॥
ਮਿਰਤੁ ਨਰਕੁ ਅਸਥਾਨ ਬਿਖੜੇ ਬਿਖੁ ਨ ਪੋਹੈ ਤਾਹਿ॥੪॥

*(ਮਾਰੂ ਮ:੫, ੧੦੧੭-੧੨)*

(ਡ) ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ॥ ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ॥੨॥

*(ਮਾਰੂ ਵਾਰ-੮, ਮ:੫, ੧੦੯੭-੧)*

(ਢ) ਤੁਮਰੀ ਕ੍ਰਿਪਾ ਤੇ ਜਪੀਐ ਨਾਉ॥ ਸਾਧਸੰਗਿ ਤੁਮਰੇ ਗੁਣ ਗਾਉ॥
ਤੁਮਰੀ ਦਇਆ ਤੇ ਹੋਇ ਦਰਦ ਬਿਨਾਸੁ॥ ਤੁਮਰੀ ਮਇਆ ਤੇ ਕਮਲ ਬਿਗਾਸੁ॥੩॥

*(ਭੈਰਉ ਮ:੫, ੧੧੪੪-੧੨)*

(ਣ) ਪ੍ਰੀਤਮ ਸਾਚਾ ਨਾਮੁ ਧਿਆਇ॥
ਦੂਖ ਦਰਦ ਬਿਨਸੈ ਭਵ ਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ॥੧॥ਰਹਾਉ॥

## ਦਰਬ ਸੰਚਨ ਕਰਨਾ (੧੩੫੨)

ਦਉਲਤ ਦਾ ਇਕੱਤ੍ਰ ਕਰਨਾ, ਪਦਾਰਥਾਂ ਦਾ ਜਮ੍ਹਾ ਕਰਨਾ, ਧੰਨ ਦਾ ਜੋੜਨਾ, ਸਮੱਗਰੀ ਦਾ ਇਕੱਤ੍ਰ ਕਰਨਾ। ਜ਼ਿੰਦਗੀ ਦਾ ਰੋਜ਼ਗਾਰ ਚਲਾਉਣ ਵਾਸਤੇ ਪੈਸਾ ਜਮ੍ਹਾ ਕਰਨਾ ਪਾਪ ਨਹੀਂ ਹੈ, ਜੇਕਰ ਇਹ ਸੁਕ੍ਰਿਤ ਦੁਆਰਾ ਕੀਤਾ ਗਇਆ ਹੋਵੇ। ਕਿਸੇ ਭੀ ਦੁਕ੍ਰਿਤ ਦੁਆਰਾ, ਉਪਦ੍ਰਵ ਦੁਆਰਾ, ਪਾਪ ਦੁਆਰਾ, ਜ਼ੁਲਮ ਦੁਆਰਾ, ਲੁਟ ਮਾਰ ਦੁਆਰਾ, ਛਲ ਕਪਟ ਦੁਆਰਾ ਜਮ੍ਹਾ ਕੀਤਾ ਹੋਇਆ ਦਰਬ ਅਨਰਥ ਕਰਕੇ ਆਖਿਆ ਜਾਂਦਾ ਹੈ। ਤਾਂ ਤੇ ਭਾਈ! ਸੁਕ੍ਰਿਤ ਦੁਆਰਾ ਕੀਤਾ ਹੋਇਆ ਪਦਾਰਥ ਹੀ ਜੀਵਨ ਵਤੀਤ ਕਰਨ ਵਾਸਤੇ ਫਲੀਭੂਤ ਦਰਸਾਇਆ ਹੈ। ਦੇਖੋ, "ਜ਼ੁਲਮ ਕਰਕੇ ਸੰਪਤੀ ਜੋੜਨੀ"

(ੳ) ਧੰਨਵੰਤਾ ਹੋਇ ਕਿਆ ਕੋ ਗਰਬੈ॥ ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ॥

*(ਗਉੜੀ ਸੁਖਮਨੀ ਮ:੫, ੨੮੨-੧੩)*

(ਅ) ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ॥ ਨਹ ਸੰਗਿ ਗਾਮਨੀ॥੧॥

*(ਰਾਮਕਲੀ ਮ:੫, ੯੦੧-੧੪)*

(ੲ) ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ॥
ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ॥੧॥

*(ਧਨਾਸਰੀ ਮ:੫, ੬੭੯-੧੫)*

(ਸ) ਆਪਨ ਤਨੁ ਨਹੀ ਜਾ ਕੋ ਗਰਬਾ॥ ਰਾਜ ਮਿਲਖ ਨਹੀ ਆਪਨ ਦਰਬਾ॥੧॥

*(ਗਉੜੀ ਮ:੫, ੧੮੭-੫)*

(ਹ) ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥ ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥

*(ਮਾਝ ਵਾਰ ਮ:੧, ੧੪੧-੧੭)*

(ਕ) ਬਹੁਤੁ ਦਰਬੁ ਕਰਿ ਮਨੁ ਨ ਅਘਾਨਾ॥ ਅਨਿਕ ਰੂਪ ਦੇਖਿ ਨਹ ਪਤੀਆਨਾ॥
ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ॥ ਓਹ ਬਿਨਸੈ ਓਇ ਭਸਮੈ ਢੇਰੀ॥੧॥
ਬਿਨੁ ਹਰਿ ਭਜਨ ਦੇਖਉ ਬਿਲਲਾਤੇ॥ ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ॥੧॥ਰਹਾਉ॥
ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ॥
ਜਿਉ ਸੁਪਨੈ ਹੋਇ ਬੈਸਤ ਰਾਜਾ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ॥੨॥
ਜਿਉ ਰਾਖਾ ਖੇਤ ਊਪਰਿ ਪਰਾਏ॥ ਖੇਤੁ ਖਸਮ ਕਾ ਰਾਖਾ ਉਠਿ ਜਾਏ॥
ਉਸੁ ਖੇਤ ਕਾਰਣਿ ਰਾਖਾ ਕੜੈ॥ ਤਿਸੁ ਕੈ ਪਾਲੈ ਕਛੂ ਨ ਪੜੈ॥੩॥

*(ਗਉੜੀ ਗੁਆਰੇਰੀ ਮ:੫, ੧੭੯-੬)*

(ਖ) ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁੋਆਨੀ॥
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥੧॥
ਕਾਹੇ ਏਕ ਬਿਨਾ ਚਿਤੁ ਲਾਈਐ॥
ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ॥੧॥ਰਹਾਉ॥

*(ਆਸਾ ਮ:੫, ੩੭੯-੧੭)*

(ਗ) ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ॥
ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ॥੩॥
ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ॥
ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ॥੪॥੧॥

*(ਸੋਰਠ ਕਬੀਰ, ੬੫੪-੭)*

(ਘ) ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ॥
ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ॥
ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ॥
ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ॥੪॥

*(ਜੈਤਸਰੀ ਵਾਰ ਮ:੫, ੭੦੬-੧੬)*

(ਙ) ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ॥੨॥

ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ॥
ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ॥੩॥

*(ਬਿਲਾਵਲੁ ਮ:੫, ੮੦੯-੧੪)*

(ਚ) ਸਿੰਚਹੁ ਦਰਬੁ ਦੇਹਿ ਦੁਖੁ ਲੋਗ॥ ਤੇਰੈ ਕਾਜਿ ਨ ਅਵਰਾ ਜੋਗ॥
ਕਰਿ ਅਹੰਕਾਰੁ ਹੋਇ ਵਰਤਹਿ ਅੰਧ॥ ਜਮ ਕੀ ਜੇਵੜੀ ਤੂ ਆਗੈ ਬੰਧ॥੧॥

*(ਰਾਮਕਲੀ ਮ:੫, ੮੮੯-੧੭)*

(ਛ) ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ॥
ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ॥
ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮਖੜਗੁ ਕਲਖਾ॥

*(ਮਾਰੂ ਵਾਰ ਮ:੩, ੧੦੮੭-੧੮)*

(ਜ) ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ॥
ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ॥੧॥
ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ॥
ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ॥੨॥

*(ਮਾਰੂ ਵਾਰ ਮ:੧, ੧੦੯੦-੧੪)*

(ਝ) ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ॥ ਦਰਬੁ ਹਿਰੈ ਮਿਥਿਆ ਕਰਿ ਖਾਇ॥
ਪਈ ਠਗਉਰੀ ਹਰਿ ਸੰਗਿ ਨ ਜਾਨਿਆ॥ ਬਾਝੁ ਗੁਰੂ ਹੈ ਭਰਮਿ ਭੁਲਾਨਿਆ॥੨॥

*(ਭੈਰਉ ਮ:੫, ੧੧੩੯-੧੧)*

(ਞ) ਕਾਹੇ ਮਾਲੁ ਦਰਬੁ ਦੇਖਿ ਗਰਬਿ ਜਾਹਿ॥ ਚਲਤੀ ਬਾਰ ਤੇਰੋ ਕਛੂ ਨਾਹਿ॥੪॥

*(ਬਸੰਤ ਮ:੧, ੧੧੮੯-੧੭)*

(ਟ) ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ॥
ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ॥
ਕਹੁ ਨਾਨਕ ਹਰਿ ਹਰਿ ਆਰਾਧਨੁ ਕਵਨ ਉਪਮਾ ਦੇਉ ਕਵਨ ਬਡਾਈ॥੨॥

*(ਸਾਰੰਗ ਮ:੫, ਛੰਤ, ੧੨੩੭-੧)*

(ਠ) ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ਹਰਿ ਨਾਮੁ ਚੁਰਾਇਆ॥
ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰਿ ਰਾਇਆ॥
ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ॥੧੭॥

*(ਸਾਰਗ ਵਾਰ ਮ:੪, ੧੨੪੪-੯)*

(ਡ) ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ॥
ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ॥
ਪੁਤ੍ਰ ਕਲਤ੍ਰ ਨ ਵਿਸਰਹਿ ਬਹੁ ਪ੍ਰੀਤਿ ਲਗਾਇਆ॥
ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ॥

ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ॥੨੧॥

*(ਸਾਰਗ ਵਾਰ ਮ:੪, ੧੨੪੫-੧੫)*

(ਢ) ਨਿਤਪ੍ਰਤਿ ਇਨਸਾਨੁ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥
ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ ਹਿਰਨ ਕੀ ਬਾਨੀ॥੨॥

*(ਪ੍ਰਭਾਤੀ ਬੇਣੀ, ੧੩੫੧-੧੪)*

(ਣ) ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥

*(ਫੁਨਹੇ ਮ:੫, ੧੩੬੨-੭)*

(ਤ) ਦਰਬਿ ਸਿਆਣਪ ਨਾ ਓਇ ਰਹਤੇ॥ ਸਾਧਸੰਗਿ ਓਇ ਦੁਸਟ ਵਸਿ ਹੋਤੇ॥੩॥

*(ਗਉੜੀ ਗੁਆਰੇਰੀ ਮ:੫, ੧੮੨-੧੨)*

(ਥ) ਅਪਨ ਕਮਾਇਐ ਆਪੇ ਬਾਧੇ॥ ਦਰਬੁ ਗਇਆ ਸਭੁ ਜੀਅਕੈ ਸਾਥੈ॥੪॥

*(ਗਉੜੀ ਮ:੫, ੧੯੯-੧੭)*

## ਦਰਵਾਣੀ ਅਤੇ ਦਰਵਾਜ਼ਾ (੧੩੫੩)

ਵਾਹਿਗੁਰੂ ਜੀ ਦੇ ਦਰਬਾਰ ਦਾ ਦਰਵਾਜ਼ਾ ਅਤੇ ਦਰਵਾਜ਼ੇ ਉਤੇ ਖੜ੍ਹੇ ਪਹਿਰੇਦਾਰ, ਜੋ ਫ਼ੈਸਲੇ ਵਾਲੇ ਦਿਨ ਹਰ ਆਏ ਵਿਅਕਤੀ ਦੀ ਪੁਛ ਪੜਤਾਲ ਕਰਦੇ ਹਨ। ਕਈ ਇਕ ਐਸੇ ਵਾਹਿਗੁਰੂ ਦੇ ਨਿੱਜੀ ਸੇਵਕ ਭੀ ਹਨ, ਜਿਨ੍ਹਾਂ ਦੀ ਪੁਛ ਪੜਤਾਲ ਨਹੀਂ ਹੁੰਦੀ ਇਸ ਪਰਥਾਂਇ ਪਾਵਨ ਗੁਰਬਾਣੀ ਦੁਆਰਾ ਕੁਝ ਸੰਕੇਤ ਪਰਾਪਤ ਹੁੰਦੇ ਹਨ:

(ੳ) ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ॥ ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ॥੩॥

*(ਸੂਹੀ ਮ:੧, ੭੨੯-੭੬)*

(ਅ) ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ॥
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ॥
ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥
ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥੧॥

*(ਮਾਰੂ ਵਾਰ-੧੨, ਮ:੧, ੧੦੯੦-੯)*

(ੲ) ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ॥ ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ॥੩॥
ਦਰਗਹ ਨਾਮੁ ਹਦੂਰਿ ਗੁਰਮੁਖਿ ਜਾਣਸੀ॥ ਵੇਲਾ ਸਚੁ ਪਰਵਾਣੁ ਸਬਦੁ ਪਛਾਣਸੀ॥੪॥

*(ਆਸਾ ਮ:੧, ੪੨੨-੩)*

(ਸ) ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨ ਦਰਵਾਜਾ॥
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥੨॥

*(ਭੈਰਉ ਕਬੀਰ, ੧੧੬੧-੧੫)*

## ਦਰਵੇਸ਼ (੧੩੫੪)

ਦਰ-ਆਵੇਜ਼, ਵਾਹਿਗੁਰੂ ਦੇ ਦਰ ਤੇ ਮੰਗਤਾ ਬਣ ਕੇ ਆਉਣ ਵਾਲਾ, ਜਾਚਕ ਜਨ, ਹਰੀ ਜਨ, ਵਾਹਿਗੁਰੂ ਦੇ ਦਰ ਦਾ ਸੇਵਕ, ਕੇਵਲ ਵਾਹਿਗੁਰੂ ਦੇ ਦਰ ਤੋਂ ਮੰਗਣ ਵਾਲਾ, ਵਾਹਿਗੁਰੂ ਦੇ ਦਰ ਦਾ ਭਿਖਾਰੀ। ਦੁਨਿਆਵੀ ਆਸਾ ਤਿਆਗ ਕੇ ਕੇਵਲ ਵਾਹਿਗੁਰੂ ਦੇ ਦਰ ਦੀ ਆਸ ਰਖਣ ਵਾਲਾ:

(ੳ) ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥
ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ॥
ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ॥੩॥

(ਸਿਰੀ ਮ:੧, ੫੩-੧੨)

(ਅ) ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥
ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥੩॥

(ਆਸਾ ਮ:੧, ੩੫੮-੧੨)

(ੲ) ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥ ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥੨॥

(ਆਸਾ ਫਰੀਦ, ੪੮੮-੯)

(ਸ) ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥
ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ॥
ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ॥
ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ॥੧॥

(ਬਿਹਾਗੜਾ ਵਾਰ ਮ:੩, ੫੫੦-੧੫)

(ਹ) ਹਵਾਲ ਮਾਲੂਮੁ ਕਰਦੰ ਪਾਕ ਅਲਾਹ॥ ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ॥੪॥

(ਤਿਲੰਗ ਮ:੫, ੭੨੩-੧੭)

(ਕ) ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੬੦॥

(ਸਲੋਕ ਫਰੀਦ, ੧੩੮੧-੭)

(ਖ) ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ॥੧੧੮॥

(ਸਲੋਕ ਫਰੀਦ, ੧੩੮੪-੭)

(ਗ) ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥
ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥੧॥

(ਮਾਰੂ ਵਾਰ ਮ:੧, ੧੦੯੦-੧੦)

(ਘ) ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥
ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ॥੨॥

(ਸਲੋਕ ਫਰੀਦ, ੧੩੭੭-੧੯)

(ਙ) ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥੬੧॥

(ਸਲੋਕ ਫਰੀਦ ੧੩੮੧-੩)

(ਚ) ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ॥

ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ॥

*(ਰਾਮਕਲੀ ਵਾਰ, ਬਲਵੰਡਿ, ੯੬੭-੮)*

(ਛ) ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥੬॥

*(ਮਾਰੂ ਮ:੫, ਸੋਲਹੇ, ੧੦੮੪-੧)*

(ਜ) ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥

*(ਮਾਰੂ ਮ:੫, ਸੋਲਹੇ, ੧੦੮੩-੧੩)*

## ਦਰੂਦ ਪੜਨਾ (੧੩੫੫)

ਦੁਆ ਕਰਨੀ, ਬੇਨਤੀ ਕਰਨੀ, ਪ੍ਰਾਰਥਨਾ ਕਰਨੀ। 'ਦਰੂਦ' ਫਾਰਸੀ ਦਾ ਸ਼ਬਦ ਹੈ, ਜੋ ਇਸਲਾਮੀ ਦੀਨ ਦਾ ਇਕ ਮਹੱਤਵ ਪੂਰਨ ਸਤੋਤ੍ਰ ਹੈ।

(ੳ) ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ॥
ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ॥੨॥

*(ਮਾਰੂ ਵਾਰ ਮ:੫, ੧੦੯੬-੬)*

## ਦਲਾਲਤ ਕਰਨੀ (੧੩੫੬)

ਇਹ ਅਰਬੀ ਦਾ ਸ਼ਬਦ ਹੈ ਜਿਸਦਾ ਅਰਥ ਹੈ: ਰਹਨੁਮਾਈ ਕਰਨੀ, ਅਗਵਾਈ ਕਰਨੀ, ਸਹੀ ਰਸਤਾ ਦਿਖਾਉਣਾ, ਵਿਚੋਲਗੀਰੀ ਕਰਨੀ। ਗੁਰਮਤਿ ਵਿਚ ਝੂਠੀ ਦਲਾਲਤ ਕਰਨੀ ਵਰਜਿਤ ਦਰਸਾਈ ਹੈ। ਝੂਠੇ ਦਲਾਲ ਵਾਸਤੇ ਬੜੀਆਂ ਗੰਭੀਰ ਸਜ਼ਾਵਾਂ ਦਾ ਜ਼ਿਕਰ ਆਇਆ ਹੈ। ਝੂਠ ਬੋਲ ਕੇ ਰੱਬ ਨਾਲ ਜੋੜਨ ਵਾਲੇ ਦਲਾਲਾਂ ਪ੍ਰਤਿ ਅਤਿ ਘਿਰਣਤ ਸਜ਼ਾਵਾਂ ਲਿਖੀਆ ਹਨ:

(ੳ) ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥੧॥

*(ਆਸਾ ਵਾਰ ਮ:੧, ੪੭੨-੭)*

(ਅ) ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ॥
ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ॥
ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥

*(ਰਾਮਕਲੀ ਵਾਰ, ਬਲਵੰਡਿ, ੯੬੭-੫)*

(ੲ) ਕੋਈ ਹੈ ਰੇ ਸੰਤ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ॥
ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ॥੧॥ਰਹਾਉ॥

*(ਰਾਮਕਲੀ ਕਬੀਰ, ੯੬੯-੧)*

(ਸ) ਦੁਇ ਦੀਵੇ ਚਉਦਹ ਹਟਨਾਲੇ॥ ਜੇਤੇ ਜੀਅ ਤੇਤੇ ਵਣਜਾਰੇ॥
ਖੁਲੇ ਹਟ ਹੋਆ ਵਾਪਾਰੁ॥ ਜੋ ਪਹੁਚੈ ਸੋ ਚਲਣਹਾਰੁ॥ ਧਰਮੁ ਦਲਾਲੁ ਪਾਏ ਨੀਸਾਣੁ॥
ਨਾਨਕ ਨਾਮੁ ਲਾਹਾ ਪਰਵਾਣੁ॥ ਘਰਿ ਆਏ ਵਜੀ ਵਾਧਾਈ॥

ਸਚ ਨਾਮ ਕੀ ਮਿਲੀ ਵਡਿਆਈ॥੧॥

*(ਸੂਹੀ ਵਾਰ ਮ:੧, ੭੮੯-੧੧੩)*

## ਦਾਹ ਕਰਨਾ (੧੩੫੭)

ਮੁਰਦੇ ਨੂੰ ਅਗਨ ਭੇਟਾ ਕਰਨਾ। ਕੀ ਮੁਰਦੇ ਨੂੰ ਦਬਣਾ ਚਾਹੀਦਾ ਹੈ ਜਾਂ ਅਗਨ ਭੇਟਾ ਕਰਨਾ ਚਾਹੀਏ? ਇਸ ਪਰਥਾਇ ਗੁਰਬਾਣੀ ਦੁਆਰਾ ਕੋਈ ਠੋਸ ਸ਼ਹਾਦਤ ਨਹੀਂ ਮਿਲਦੀ ਹੈ। ਪਾਵਨ ਗੁਰਬਾਣੀ ਦੁਆਰਾ ਦੋਹਾਂ ਕਰਮਾਂ ਦੀ ਆਗਿਆ ਸਮਾਨ ਹੀ ਦਰਸਾਈ ਗਈ ਹੈ। ਜਿਵੇਂ ਹਜ਼ੂਰ ਬਾਬਾ ਸਤਿਗੁਰੂ ਨਾਨਕ ਸਾਹਿਬ ਜੀ ਦੀ ਚਾਦਰ ਦੋਫਾੜ ਕਰਕੇ ਅੱਧੀ ਨੂੰ ਦਫਨ ਕੀਤਾ ਗਇਆ ਅਤੇ ਅੱਧੀ ਨੂੰ ਦਾਹ ਕੀਤਾ ਗਇਆ ਹੈ। ਪਾਣੀ ਵਿਚ ਭੀ ਮਿਰਤਕ ਸਰੀਰ ਨੂੰ ਬਹਾਇਆ ਜਾ ਸਕਦਾ ਹੈ। ਪਰੰਤੂ ਸਦ ਬਾਣੀ ਵਿਚ ਇਕ ਤੁਕ ਹੀ ਐਸੀ ਪਰਾਪਤ ਹੁੰਦੀ ਹੈ, ਜੋ 'ਹਰਿ ਸਰਿ ''ਫੂਲ ਪਾਵਨ ਵਾਸਤੇ ਸੁਝਾਉ ਦੇਂਦੀ ਹੈ। ਫੂਲ ਸੰਸਕਾਰ ਕੇਵਲ ਦਾਹ ਕੀਤੇ ਹੋਏ ਮਿਰਤਕ ਸਰੀਰ ਦਾ ਹੀ ਕੀਤਾ ਜਾ ਸਕਦਾ ਹੈ। ਧਰਤੀ ਵਿਚ ਦੱਬੇ ਹੋਏ ਜਾਂ ਪਾਣੀ ਵਿਚ ਪਰਵਾਹ ਕੀਤੇ ਸਰੀਰ ਦਾ ਨਹੀਂ ਕੀਤਾ ਜਾ ਸਕਦਾ ਹੈ। ਦੇਖੋ ਨਿਮਨ ਲਿਖਤ ਪਾਵਨ ਗੁਰਬਾਣੀ ਦਾ ਹੁਕਮੁ ਕੀ ਹੈ:

(ੳ) ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥

*(ਰਾਮਕਲੀ ਸਦ, ੯੨੩-੧੫)*

(ਅ) ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ॥
ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ॥
ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ॥੨॥

*(ਸੋਰਠਿ ਵਾਰ ਮ:੧, ੬੪੮-੧੨)*

(ੲ) ਹਾਡ ਜਲੇ ਜੈਸੇ ਲਕਰੀ ਕਾ ਤੂਲਾ॥ ਕੇਸ ਜਲੇ ਜੈਸੇ ਘਾਸ ਕਾ ਪੂਲਾ॥੨॥

*(ਗੋਂਡ ਕਬੀਰ, ੮੭੦-੬)*

(ਸ) ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ॥
ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ॥੧॥

*(ਸੋਰਠ ਕਬੀਰ, ੬੫੪-੧੦)*

(ਹ) ਰਾਖਹੁ ਕੰਧ ਉਸਾਰਹੁ ਨੀਵਾਂ ਸਾਢੇ ਤੀਨਿ ਹਾਥ ਤੇਰੀ ਸੀਵਾਂ॥੨॥
ਬੰਕੇ ਬਾਲ ਪਾਗ ਸਿਰਿ ਡੇਰੀ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ॥੩॥

*(ਸੋਰਠ ਨਾਮ ਦੇਉ, ੬੫੯-੫)*

(ਕ) ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥੯੭॥

*(ਸਲੋਕ ਫਰੀਦ, ੧੩੮੨-੧੯)*

(ਖ) ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥੯੩॥

(ਸਲੋਕ ਫਰੀਦ, ੧੩੮੨-੧੫)

(ਗ) ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥੬੨॥

(ਸਲੋਕ ਫਰੀਦ, ੧੩੮੧-੯)

(ਘ) ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥੪੬॥

(ਸਲੋਕ ਫਰੀਦ, ੧੩੮੦-੫)

(ਙ) ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥੪੫॥

(ਸਲੋਕ ਫਰੀਦ, ੧੩੮੦-੪)

(ਚ) ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥
ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ॥੪॥

(ਸਿਰੀ ਮ:੧, ੨੪-੧੧)

(ਛ) ਬੋਲੈ ਸੇਖ ਫਰੀਦ ਪਿਆਰੇ ਅਲਹ ਲਗੇ॥ ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥੧॥

(ਆਸਾ ਫਰੀਦ, ੪੮੮-੧੨)

(ਜ) ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥੮॥

(ਆਸਾ ਫਰੀਦ, ੪੮੮-੧੮)

(ਝ) ਚਿਲਿ ਮਿਲਿ ਬਿਸੀਆਰ ਦੁਨੀਆ ਫਾਨੀ॥ ਕਾਲੂਬਿ ਅਕਲ ਮਨ ਗੋਰ ਨ ਮਾਨੀ॥

(ਮਲਾਰ ਵਾਰ ਮ:੧, ੧੨੯੧-੬)

(ਞ) ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ॥
ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ॥੧੨੭॥

(ਸਲੋਕ ਕਬੀਰ, ੧੩੭੧-੫)

(ਟ) ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥੫੪॥

(ਸਲੋਕ ਫਰੀਦ, ੧੩੮੦-੧੫)

## ਦਾਗ ਲਗ ਜਾਣਾ (੧੩੫੮)

ਮੈਲਾ ਨਿਸ਼ਾਨ ਪੈ ਜਾਣਾ, ਕਸੂਰਵਾਰ ਠਹਿਰਾਇਆ ਜਾਣਾ, ਪਤਿਹੀਣ ਹੋ ਜਾਣਾ। ਵਰਤ ਵਰਤਾਵੇ ਦੇ ਯੋਗ ਨ ਰਹਿਣਾ, ਅਪਰਾਧੀ ਹੋਣ ਦਾ ਨਿਸ਼ਾਨ ਲਗ ਜਾਣਾ, ਪਤਿਤ ਹੋ ਜਾਣਾ।

(ੳ) ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ॥

ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਵੈ॥੨॥

*(ਗਉੜੀ ਪੂਰਬੀ ਮ:੪, ੧੭੧-੨)*

(ਅ) ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥
ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥੩॥

*(ਧਨਾਸਰੀ ਮ:੧, ੬੬੨-੧)*

(ੲ) ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ॥
ਮੇਰੇ ਠਾਕਰੁ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ॥੨॥

*(ਕਲਿਆਨ ਮ:੪, ੧੩੨੪-੪)*

(ਸ) ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੁਖ ਦਾਗਰੁ॥੧੪॥

*(ਕਾਨੜਾ ਵਾਰ-੧੪, ੧੩੧੮-੧੦)*

(ਹ) ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥ ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ॥੧॥

*(ਬਿਲਾਵਲ ਮ:੫, ੮੦੮-੧੫)*

(ਕ) ਸਾਧਸੰਗੇ ਹਰਿ ਨਾਮ ਰੰਗੇ ਸੰਸਾਰੁ ਸਾਗਰੁ ਸਭੁ ਤਰੈ॥
ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ॥

*(ਰਾਮਕਲੀ ਮ:੫, ਛੰਤ, ੯੨੨-੧)*

(ਖ) ਕਬੀਰ ਸਾਕਤ ਸੰਗੁ ਕੀਜੀਐ ਦੂਰਹਿ ਜਾਈਐ ਭਾਗਿ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥

*(ਸਲੋਕ ਕਬੀਰ, ੧੩੭੧-੯)*

(ਗ) ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ॥
ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ॥
ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ॥
ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿਗੁਨ ਗਾਇ॥੪੦॥

*(ਸਲੋਕ ਮ:੩, ੧੪੧੭-੧੫)*

## ਦਾਜ ਅਥਵਾ ਦਹੇਜ (੧੩੫੯)

ਜੋ ਵਸਤੂ ਲੜਕੀ ਦੇ ਮਾਤਾ ਪਿਤਾ ਲੜਕੇ ਦੇ ਵਿਆਹ ਤੋਂ ਉਪਰੰਤ ਲੜਕੀ ਨੂੰ ਦਿੰਦੇ ਹਨ। ਪਰੰਤੂ ਗੁਰਮਤਿ ਦੇ ਅਨਕੂਲ ਦਹੇਜ਼ ਦੀ ਰਸਮ ਕੁਝ ਵਖਰੀ ਹੈ, ਜੋ ਨਿਮਨਲਿਖਤ ਉਦਹਾਰਣਾਂ ਦੁਆਰਾ ਦਰਸਾਈ ਗਈ ਹੈ। ਦਹੇਜ਼ ਦੀ ਸਮਾਜੀ ਰਸਮ ਇਕ ਲਾਅਨਤ ਹੈ। ਜੋ ਲੜਕੀਆਂ ਦੇ ਜੀਵਨ ਵਿਚ ਗੰਭੀਰ ਕਠਨਾਈ ਦਾ ਸਬਬ ਬਣਦੀ ਹੈ। ਇਹੀ ਕਾਰਣ ਹੈ ਕਿ ਗੁਰਮਤਿ ਨੇ ਸਮਾਜੀ ਅਤੇ ਰਸਮੀ ਦਹੇਜ਼ ਦਾ ਜ਼ੋਰਦਾਰ ਸ਼ਬਦਾਂ ਦੁਆਰਾ ਖੰਡਨ ਕੀਤਾ ਹੈ।

(ੳ) ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥
ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥
ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥
ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ॥

ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥
ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥੪॥

*(ਸਿਰੀ ਮ:੪, ਛੰਤ, ੭੮-੧੯)*

## ਦਾਤਾ ਅਤੇ ਦਾਤਾਂ (੧੩੬੦)

ਵਾਹਿਗੁਰੁ ਦਾਤਾ ਹੈ। ਜੋ ਕੁਝ ਅਸੀਂ ਖਾਂਦੇ ਪੀਂਦੇ ਪਹਿਨਦੇ ਅਤੇ ਹੋਰ ਸੰਸਾਰੀ ਵਸਤੂਆਂ ਦੇ ਰੰਗ ਰਸ ਮਾਣਦੇ ਹਾਂ ਇਹ ਸਾਰੀਆਂ ਹੀ ਦਾਤਾਂ ਹਨ। ਹੋਰ ਜਾਣਕਾਰੀ ਵਾਸਤੇ ਦੇਖੋ "ਵਾਹਿਗੁਰੂ ਦੀਆਂ ਦਾਤਾਂ"।

(ੳ) ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥ ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥ ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥
ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ॥ ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ॥੨॥

*(ਸਾਰੰਗ ਵਾਰ ਮ:੨, ੧੨੩੯-੧)*

(ਅ) ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨ੍ਹਿ ਇਕਨਾ ਸੁਤਿਆ ਦੇਇ ਉਠਾਲਿ॥੧੧੩॥

*(ਸਲੋਕ ਫਰੀਦ, ੧੩੮੪-੨)*

(ੲ) ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥ ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਤਿ॥॥੧੧੨॥

*(ਸਲੋਕ ਫਰੀਦ, ੧੩੮੪-੧)*

(ਸ) ਦਾਤਿ ਕਰੈ ਨਹੀ ਪਛੋੁਤਾਵੈ॥ ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ॥੩॥

*(ਪ੍ਰਭਾਤੀ ਮ:੫, ੧੩੩੭-੧੯)*

(ਹ) ਦਾਤਿ ਜੋਤਿ ਸਭ ਸੂਰਤਿ ਤੇਰੀ॥ ਬਹੁਤੁ ਸਿਆਣਪ ਹਉਮੈ ਮੇਰੀ॥

*(ਸਾਰਗ ਵਾਰ ਮ:੩, ੧੨੫੧-੩)*

(ਕ) ਸਭੁ ਕਿਛੁ ਬਹੁਤੋ ਬਹੁਤੁ ਉਪਾਇਆ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ॥
ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ॥੨॥

*(ਮਾਝ ਮ:੫, ੧੦੪-੧੧)*

(ਖ) ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ॥

*(ਸੋਰਠ ਵਾਰ ਮ:੪, ੬੪੨-੧੮)*

(ਗ) ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥

*(ਆਸਾ ਵਾਰ ਮ:੧, ੪੬੩-੫)*

(ਘ) ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥
ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ॥੪॥੧੧॥

*(ਸੋਰਠਿ ਮ:੩, ੬੦੪-੨)*

(ਙ) ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥੨॥

*(ਧਨਾਸਰੀ ਮ:੫, ੬੭੬-੧੦)*

(ਚ) ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵੁਰ ਨ ਜਾਇ॥

ਜੋ ਚਾਹਹਿ ਸੋਈ ਮਿਲੈ ਨਾਨਕ ਹਰਿ ਗੁਨ ਗਾਇ॥੧॥

*(ਗਉੜੀ ਥਿਤੀ ਮ:੫, ੨੯੬-੧੫)*

(ਛ) ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ॥ ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ॥
ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ॥

*(ਆਸਾ ਮ:੫, ਛੰਤ, ੪੬੧-੭)*

(ਜ) ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥
ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥

*(ਸੂਹੀ ਮ:੫, ਛੰਤ, ੭੮੩-੧੯)*

(ਝ) ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ॥ ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ॥

*(ਸਿਰੀ ਮ:੫, ੪੫-੧੭)*

(ਞ) ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰੁ॥ ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥
ਦੈਨਹਾਰੁ ਸਦ ਜੀਵਨ ਹਾਰਾ॥ ਮਨ ਮੂਰਖ ਕਿਉ ਤਾਹਿ ਬਿਸਾਰਾ॥

*(ਗਉੜੀ ਮ:੫, ਬਾਵਨ ਅਖਰੀ , ੨੫੭-੧੦)*

(ਟ) ਮਾਨੁਖ ਕੀ ਟੇਕ ਬ੍ਰਿਥੀ ਜਾਨੁ॥ ਦੇਵਨ ਕਉ ਏਕੈ ਭਗਵਾਨੁ॥
ਜਿਸ ਕੈ ਦੀਐ ਰਹੈ ਅਘਾਇ॥ ਬਹੁਰਿ ਨ ਤ੍ਰਿਸਨਾ ਲਾਗੈ ਆਇ॥

*(ਗਉੜੀ ਸੁਖਮਨੀ ਮ:੫, ੨੮੧-੩)*

(ਠ) ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ॥੪॥
ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਂਦੇ ਤੋਟਿ ਨਾਹੀ ਭੰਡਾਰ॥
ਊਧੈ ਭਾਂਡੇ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ॥੫॥

*(ਗੂਜਰੀ ਮ:੧, ੫੦੪-੧)*

(ਡ) ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥
ਕਹੁ ਨਾਨਕ ਸਿਮਰੁ ਤਿਹ ਪੂਰਨ ਹੋਵਹਿ ਕਾਮ॥੪੦॥

*(ਸਲੋਕ ਮ:੯, ੧੪੨੮-੧੭)*

## ਦਾਦੁਰ, ਡੱਡੂ (੧੩੬੧)

ਡੱਡੂ, ਮੇਂਡਕ, ਐਸੇ ਜੀਵਾਂ ਪਰਥਾਂਇ ਪਾਵਨ ਗੁਰਬਾਣੀ ਦੁਆਰਾ ਦਾਦਰ ਦਾ ਸਬਦ ਵਰਤਿਆ ਗਇਆ ਹੈ। ਜੋ ਖੂਹ ਵਿਚ ਰਹਿੰਦੇ ਹੋਏ ਵਾਹਿਗੁਰੂ ਦੀ ਦੂਸਰੀ ਕਾਇਨਾਤ ਦੀ ਬਾਬਤ ਬਿਲਕੁਲ ਹੀ ਗਿਆਤ ਨਹੀਂ ਰਖਦੇ ਹਨ। ਅਥਵਾ ਕਵਲ ਫੁਲ ਦੀ ਸਾਰ ਨਹੀਂ ਜਾਣਦੇ ਵਿਸ਼ੇ ਲੰਪਟ ਹੋ ਕੇ ਡੱਡੂ ਵਾਂਗੂ ਛੱਪੜ ਦਾ ਮਿੱਟੀ ਗਾਰਾ ਅਤੇ ਛੋਟੇ ਜੀਵਾਂ ਨੂੰ ਖਾਈ ਜਾਂਦੇ ਹਨ।

(ੳ) ਦਾਦਰ ਤੂ ਕਬਹਿ ਨ ਜਾਨਸਿ ਰੇ॥
ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ॥

*(ਮਾਰੂ ਮ:੧, ੯੯੦-੯)*

(ਅ) ਮਨੁ ਮੁਗਧੌ ਦਾਦਰੁ ਭਗਤਿ ਹੀਨੁ॥ ਦਰਿ ਭ੍ਰਸਟ ਸਰਾਪੀ ਨਾਮ ਬੀਨ॥
ਤਾ ਕੈ ਜਾਤਿ ਨ ਪਾਤੀ ਨਾਮ ਲੀਨ॥ ਸਭਿ ਦੂਖ ਸਖਾਈ ਗੁਣਹ ਬੀਨ॥੩॥

*(ਬਸੰਤੁ ਮ:੧, ਅ, ੧੧੮੮-੨)*

(ੲ) ਸੰਧਿਆ ਪ੍ਰਾਤ ਇਸਨਾਨ ਕਰਾਹੀ॥ ਜਿਉ ਭਏ ਦਾਦੁਰ ਪਾਨੀ ਮਾਹੀ॥੧॥

*(ਗਉੜੀ ਕਬੀਰ ਜੀ, ੩੨੪-੯)*

(ਸ) ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥੧॥

*(ਗਉੜੀ ਪੂਰਬੀ ਰਵਿ ਦਾਸ, ੩੪੬-੬)*

## ਦਾਨੁ ਕਰਨਾ (੧੩੬੨)

ਖ਼ੈਰਾਤ ਕਰਨੀ, ਆਪਣੀ ਸੁਕ੍ਰਿਤ ਵਿਚੋਂ ਲੋੜਵੰਦਾਂ ਵਾਸਤੇ ਵਿਤ ਅਨੁਸਾਰ ਖੈਰਾਤ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ "ਉਦਾਰਤਾ"

(ੳ) ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥

*(ਸਾਰਗ ਵਾਰ ਮ:੧, ੧੨੪੫-੧੯)*

(ਅ) ਅੰਤਰਜਾਮੀ ਸੋ ਪ੍ਰਭੂ ਪੂਰਾ॥ ਦਾਨੁ ਦੇਇ ਸਾਧੂ ਕੀ ਧੂਰਾ॥੧॥

*(ਵਡਹੰਸੁ ਮ:੫, ੫੬੩-੩)*

(ੲ) ਦਾਨੁ ਦੇਇ ਕਰਿ ਪੂਜਾ ਕਰਨਾ॥ ਲੈਤ ਦੇਤ ਉਨ ਮੂਕਰਿ ਪਰਨਾ॥
ਜਿਤੁ ਦਰਿ ਤੁਮ ਹੈ ਬ੍ਰਾਹਮਣ ਜਾਣਾ॥ ਤਿਤੁ ਦਰਿ ਤੂੰਹੀ ਹੈ ਪਛੁਤਾਣਾ॥੧॥

*(ਆਸਾ ਮ:੫, ੩੭੨-੧੪)*

(ਸ) ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ॥
ਦਾਨਿ ਪੁੰਨਿ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ॥੧॥

*(ਟੋਡੀ ਮ:੫, ੭੧੨-੧੪)*

(ਹ) ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ॥
ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ॥੧॥

*(ਜੈਤਸਰੀ ਵਾਰ ਮ:੫, ੭੦੬-੯)*

(ਕ) ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨ॥

*(ਮਾਝ ਬਾਰਹ ਮਾਹ ਮ:੫, ੧੩੫੦੧੮)*

(ਖ) ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮ ਵਿਣਾਸ॥੧॥

*(ਸਿਰੀ ਮ:੧, ੫੬-੧੨)*

(ਗ) ਸੁਣਿ ਗਲਾ ਗੁਰ ਪਹਿ ਆਇਆ॥ ਨਾਮੁ ਦਾਨੁ ਇਸਨਾਨੁ ਦਿੜਾਇਆ॥

ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ॥੧੧॥

*(ਸਿਰੀ ਮ:੫, ੭੪-੧)*

(ਘ) ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ॥
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰਿ ਮਲੁ ਧੋਵੈ॥
ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ॥
ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ॥੩॥

*(ਗਉੜੀ ਪੂਰਬੀ ਮ:੧, ਛੰਤ, ੨੪੩-੮)*

(ਙ) ਹਰਿ ਜਨ ਕੈ ਹਰਿ ਨਾਮੁ ਨਿਧਾਨੁ॥ ਪਾਰਬ੍ਰਹਮਿ ਜਨ ਕੀਨੋ ਦਾਨ॥

*(ਗਉੜੀ ਸੁਖਮਨੀ ਮ:੫, ੨੬੪-੧੬)*

(ਚ) ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਗਉੜੀ ਸੁਖਮਨੀ ਮ:੫, ੨੬੫-੧੧)*

(ਛ) ਅਗਨਿ ਮਾਹਿ ਹੋਮਤ ਪਰਾਨ॥ ਕਨਿਕ ਅਸਵ ਹੈਵਰੁ ਭੂਮਿ ਦਾਨ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥੨॥

*(ਗਉੜੀ ਸੁਖਮਨੀ ਮ:੫, ੨੬੫-੧੩)*

(ਜ) ਪੁੰਨ ਦਾਨ ਤਪ ਜੇਤੇ ਸਭ ਊਪਰਿ ਨਾਮੁ॥ ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥੩॥

*(ਆਸਾ ਮ:੫, ੪੦੧-੨)*

(ਝ) ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥੧॥
ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ॥੧॥ਰਹਾਉ॥

*(ਧਨਾਸਰੀ ਮ:੫, ੬੭੪-੫)*

## ਦਾਨਸ਼ਮੰਦ (੧੩੬੩)

ਇਹ ਫਾਰਸੀ ਭਾਸ਼ਾ ਦਾ ਸ਼ਬਦ ਹੈ। ਇਸ ਦੇ ਅਰਥ ਹਨ ਬੁਧੀਵਾਨ, ਅਕਲਮੰਦ, ਸਿਆਣਾ, ਚਾਤੁਰ।

(ੳ) ਦਾਨਸਬੰਦੁ ਸੋਈ ਦਿਲਿ ਧੋਵੈ॥ ਮੁਸਲਮਾਣੁ ਸੋਈ ਮਲੁ ਖੋਵੈ॥
ਪੜਿਆ ਬੂਝੈ ਸੋ ਪਰਵਾਣੁ॥ ਜਿਸੁ ਸਿਰਿ ਦਰਗਹ ਕਾ ਨੀਸਾਣੁ॥੪॥

*(ਧਨਾਸਰੀ ਮ:੧, ੬੬੨-੧੫)*

## ਦਾਨ ਦਾ ਪਾਤਰ (੧੩੬੪)

ਦਾਨ ਲੈਣ ਦਾ ਅਧਿਕਾਰੀ ਜਾਂ ਨਾ ਅਧਿਕਾਰੀ, ਦਾਨ ਦੇਣ ਦਾ ਅਧਿਕਾਰੀ ਜਾਂ ਸ਼ੁਭ ਕਮਾਈ ਕਰਕੇ ਦਾਨ ਕਰਨਾ ਉਚਿਤ ਹੈ। ਅਥਵਾ ਬਲਵੰਚਿ ਕਰਕੇ ਦਾਨ ਕਰਨਾ ਸਮਾਜ ਅਤੇ ਸਤਿਗੁਰੂ ਜੀ ਨਾਲ ਅਥਵਾ ਵਾਹਿਗੁਰੂ ਨਾਲ ਕਪਟ ਕਮਾਵਨ ਹੈ॥

(ੳ) ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ ਕਾ ਦਾਨੁ ਨ ਲੈਣਾ॥
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥

*(ਮਲਾਰ ਵਾਰ ਮ:੧, ੧੨੮੦-੫)*

(ਅ) ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ॥ ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥

*(ਆਸਾ ਵਾਰ ਮ:੧, ੪੬੬-੧)*

(ੲ) ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ॥੨॥

*(ਮਾਰੂ ਮ:੧, ੧੦੧੨-੧੯)*

(ਸ) ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ॥ ਘਰਿ ਘਰਿ ਮਾਗਤ ਲਾਜ ਨ ਲਾਗੈ॥੧॥ਰਹਾਉ॥

*(ਰਾਮਕਲੀ ਮ:੧, ੯੦੩-੮)*

(ਹ) ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥੨॥

*(ਗੂਜਰੀ ਤ੍ਰਿਲੋਚਨ, ੫੨੬-੨)*

## ਦਾਰਿਦ੍ਰਤਾ (੧੩੬੫)

ਭਾਵ-ਗ਼ਰੀਬੀ, ਕੰਗਾਲੀ, ਨਿਰਧਨਤਾ, ਮੁਫਲਿਸੀ।

(ੳ) ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥
ਅਸਟ ਦਸਾ ਸਿਧਿ ਕਰਤਲੈ ਸਭ ਕ੍ਰਿਪਾ ਤੁਮਾਰੀ॥੧॥

*(ਬਿਲਾਵਲ ਰਵਿ ਦਾਸ, ੮੫੮-੪)*

(ਅ) ਦੂਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ॥

*(ਗਉੜੀ ਥਿਤੀ ਮ:੫, ੨੯੭-੧੧)*

(ੲ) ਦੁਖ ਭੂਖ ਦਾਰਿਦ੍ਰ ਨਾਠੇ ਪ੍ਰਗਟੁ ਮਗੁ ਦਿਖਾਇਆ॥
ਮਿਲਿ ਸਾਧ ਸੰਗੇ ਨਾਮ ਰੰਗੇ ਮਨਿ ਲੋੜੀਦਾ ਪਾਇਆ॥

*(ਆਸਾ ਮ:੫, ਛੰਤ, ੪੫੯-੧)*

(ਸ) ਹਰਿ ਹਰਿ ਨਾਮ ਪਰਗਾਸਿਆ ਮੇਰੇ ਗੋਵਿੰਦਾ ਸਭ ਦਾਲਦ ਦੁਖ ਲਹਿ ਜਾਹੀ ਜੀਉ॥

*(ਗਉੜੀ ਮਾਝ ਮ:੪, ੧੭੩-੧੭)*

(ਹ) ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ॥

*(ਸਿਰੀ ਵਾਰ ਮ:੪, ੮੮-੭)*

(ਕ) ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ॥

*(ਗਉੜੀ ਵਾਰ ਮ:੩, ੩੨੧-੧੮)*

(ਖ) ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ॥

*(ਸੂਹੀ ਮ:੪, ੭੩੧-੧੨)*

(ਗ) ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ॥੩੫॥

*(ਰਾਮਕਲੀ ਮ:੧ ਓਅੰਕਾਰ, ੯੩੪-੧੪)*

(ਘ) ਪਰਖੋਤਮੁ ਹਰਿ ਨਾਮੁ ਜਨਿ ਗਾਇਓ ਸਭਿ ਦਾਲਦ ਦੁਖ ਦਲਲੇ॥
ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ ਹਰਿ ਕੀਏ ਖਿਨ ਪਰਲੇ॥੨॥

*(ਨਟ ਮ:੪, ੯੭੫-੧੨)*

(ਙ) ਜੇ ਵਡਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ॥
ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ॥੨॥

*(ਰਾਮਕਲੀ ਮ:੪, ੮੮੧-੨)*

(ਚ) ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ॥੧॥

*(ਮਾਰੂ ਮ:੪, ੯੯੫-੪)*

(ਛ) ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ॥ ਹਰਿ ਗੁਣ ਗਾਵਹਿ ਰਸਨ ਰਸੇਰੇ॥
ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ॥੩॥

*(ਮਾਰੂ ਮ:੧, ਸੋਹਲੇ, ੧੦੨੫-੧੫)*

(ਜ) ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ॥
ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ ਦਾਲਦੁ ਭੰਜਿ ਸਮਾਇਆ॥੪॥

*(ਬਸੰਤੁ ਮ:੪, ੧੧੯੧-੧੪)*

(ਝ) ਗਨਿਕਾ ਉਧਰੀ ਹਰਿ ਕਹੈ ਤੋਤ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ॥
ਬਿਪ੍ਰ ਸੁਦਾਮੇ ਦਾਲਦੁ ਭੰਜ॥ ਰੇ ਮਨ ਤੂ ਭੀ ਭਜੁ ਗੋਬਿੰਦ॥੨॥

*(ਬਸੰਤੁ ਮ:੫, ੧੧੯੨-੫)*

(ਞ) ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥ ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥

*(ਸਾਰਗ ਵਾਰ ਮ:੫,, ੧੨੫੧-੮)*

(ਟ) ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਗੁਰ ਸਤਿਗੁਰ ਚਰਨ ਉਰਧਰਿਆ॥
ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ॥੪॥

*(ਕਾਨੜਾ ਮ:੪, ੧੨੯੪-੯)*

(ਠ) ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈਗੋ॥
ਨਾਨਕ ਦਇਆ ਦਇਆ ਕਰਿ ਦੀਨੀ ਦੁਖੁ ਦਾਲਦੁ ਭੰਜਿ ਸਮਾਵੈਗੋ॥੮॥

*(ਕਾਨੜਾ ਮ:੪, ੧੩੧੧-੬)*

(ਡ) ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ ਦੁਖੁ ਲਹਿ ਜਾਇ॥

*(ਕਾਨੜਾ ਵਾਰ ਮ:੪, ੧੩੧੩-੧੮)*

(ਢ) ਸਭਿ ਬੋਲਹੁ ਰਾਮ ਰਮੋ ਸ੍ਰੀ ਰਾਮ ਰਮੋ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਵਣੀ॥੩॥

*(ਕਾਨੜਾ ਵਾਰ ਮ:੪, ੧੩੧੪-੩)*

(ਣ) ਨਾਨਕ ਹਰਿ ਹਰਿ ਚਉਦਿਆ ਸਭੁ ਦਾਲਦੁ ਦੁਖੁ ਲਹਿ ਜਾਇ॥੨॥

*(ਕਾਨੜਾ ਵਾਰ ਮ:੪, ੧੩੧੬-੧੩)*

(ਤ) ਮੇਰੇ ਮਨ ਸੇਵ ਸਫਲ ਹਰਿ ਘਾਲ॥ ਲੇ ਗੁਰ ਪਗ ਰੇਨ ਰਵਾਲ॥
ਸਭਿ ਦਾਲਿਦ ਭੰਜਿ ਦੁਖ ਦਾਲ॥ ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ਰਹਾਉ॥

*(ਨਟ ਮ:੪, ੯੮੨-੮)*

(ਥ) ਆਦਿ ਅੰਤਿ ਮਧਿ ਪ੍ਰਭੁ ਸੋਈ॥ ਆਪੇ ਕਰਤਾ ਕਰੇ ਸੁ ਹੋਈ॥
ਭ੍ਰਮ ਭਉ ਮਿਟਿਆ ਸਾਧਸੰਗ ਤੇ ਦਾਲਿਦ ਨ ਕੋਈ ਘਾਲਕਾ॥੬॥

*(ਮਾਰੂ ਮ:੫, ਸੋਹਲੇ, ੧੦੮੫-੧)*

(ਦ) ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥
ਸੁਆਰਥ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥

*(ਸਿਰੀ ਮ:੫, ੭੦-੯)*

## ਦਾਰਾ ਅਤੇ ਮੀਤ (੧੩੬੬)

ਭਾਵ ਇਸਤ੍ਰੀ ਅਤੇ ਮਿਤ੍ਰ ਇਸ ਪ੍ਰਕਰਣ ਦੁਆਰਾ ਇਹ ਦਰਸਾਇਆ ਗਇਆ ਹੈ ਕਿ ਇਕ ਇਨਸਾਨ ਆਪਣੀ ਇਸਤ੍ਰੀ ਅਤੇ ਦੋਸਤਾਂ ਮਿਤ੍ਰਾਂ ਦੇ ਭਰੋਸੇ ਤੇ ਅਥਵਾ ਇਨ੍ਹਾ ਦੀ ਮੋਹ ਮਮਤਾ ਅਤੇ ਮਾਣ ਗੁਮਾਨ ਵਿਚ ਰਹਿੰਦਾ ਹੋਇਆ ਆਪਣੇ ਅਸਲੀ ਜੀਵਨ ਪ੍ਰਯੋਜਨ ਨੂੰ ਖਤਮ ਕਰ ਲੈਂਦਾ ਹੈ। ਏਸੇ ਪਰਕਾਰ ਇਕ ਇਸਤ੍ਰੀ ਅਪਣੇ ਪਤੀ ਦੀ ਮੋਹ ਮਮਤਾ ਵਿਚ ਪੈ ਕੇ ਆਪਣਾ ਜੀਵਨ ਮਨੋਰਥ ਧੁੰਧਲਾ ਬਣਾ ਲੈਂਦੀ ਹੈ। ਇਸ ਦਾ ਭਾਵ ਇਹ ਨਹੀਂ ਹੈ, ਕਿ ਇਨਸਾਨ ਆਪਣੀ ਪਰਵਾਰਕ ਜ਼ਿੰਦਗੀ ਤੋਂ ਦੂਰ ਹੋ ਜਾਵੇ। ਇਸ ਦਾ ਸਾਰੰਸ਼ ਇਹ ਹੈ ਕਿ ਜੀਵ ਪਰਵਾਰਕ ਜੀਵਨ ਨੂੰ ਭੋਗਦਾ ਹੋਇਆ ਭੀ ਮੋਹ ਮਮਤਾ ਦੇ ਜਾਲ ਤੋਂ ਸੁਤੰਤਰ ਰਹੇ। ਇਸ ਪਰਥਾਂਇ ਪਾਵਨ ਗੁਰਬਾਣੀ ਦਾ ਮਸ਼ਵਰਾ ਨਿਮਨ ਲਿਖਤ ਦੇ ਅਨਕੂਲ ਹੈ। ਹੋਰ ਦੇਖੋ, "ਪੁੱਤ੍ਰ ਅਤੇ ਇਸਤ੍ਰੀ ਦਾ ਮਾਣ"।

(ੳ) ਦਾਰਾ ਮੀਤ ਪੂਤ ਸੰਪਤਿ ਧਨ ਪੂਰਨ ਸਭ ਮਹੀ॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ॥੧॥

*(ਸੋਰਠ ਮ:੯, ੬੩੧-੧੬)*

(ਅ) ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ॥
ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ॥੧॥

*(ਜੈਜਾਵੰਤੀ ਮ:੯, ੧੩੫੨-੧੨)*

(ੲ) ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ॥
ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ॥
ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ॥੧॥

*(ਸਿਰੀ ਮ:੫, ੪੭-੧੫)*

(ਸ) ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ॥
ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ॥੨॥

*(ਮਾਝ ਵਾਰ ਮ:੪, ੧੪੧-੧੪)*

(ਹ) ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ॥

ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ॥੩॥
ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟੁ ਠਇਓ॥
ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ॥੪॥

*(ਗਉੜੀ ਕਬੀਰ, ੩੩੬-੧੬)*

(ਕ) ਜਗਤ ਮੈ ਝੂਠੀ ਦੇਖੀ ਪ੍ਰੀਤਿ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥

*(ਵਡਹੰਸਾਰੀ ਮ:੯, ੫੩੬-੧੬)*

(ਖ) ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥

*(ਸੋਰਠ ਮ:੯, ੬੩੩-੭)*

(ਗ) ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥੧॥
ਮਨ ਮੇਰੇ ਭੂਲੇ ਕਪਟੁ ਨ ਕੀਜੈ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥ਰਹਾਉ॥

*(ਸੋਰਠ ਕਬੀਰ, ੬੫੬-੭)*

(ਘ) ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ॥
ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ॥
ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ॥
ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ॥
ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ॥
ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ॥੩॥

*(ਤੁਖਾਰੀ ਮ:੧, ਛੰਤ, ੧੧੧੦-੮)*

(ਙ) ਧਨੁ ਦਾਰਾ ਸੰਪਤਿ ਗ੍ਰੇਹ॥ ਕਛੁ ਸੰਗਿ ਨ ਚਾਲੈ ਸਮਝ ਲੇਹ॥੨॥

*(ਬਸੰਤੁ ਮ:੯, ੧੧੮੭-੧)*

(ਚ) ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥੪॥

*(ਸਵੀਏ ਮ:੪, ਕੇ, ਕੀਰਤ, ੧੪੦੬-੯)*

(ਛ) ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥੫॥

*(ਸਲੋਕ ਮ:੯, ੧੪੨੬-੧੪)*

## ਦਾਰੂ, ਅਉਖਧੁ (੧੪੬੭)

ਦਵਾ-ਬੂਟੀ ਕਰਨਾ, ਇਲਾਜ ਕਰਨਾ, ਦਵਾਈ ਦੇਣੀ। ਹੋਰ ਜਾਣਕਾਰੀ ਵਾਸਤੇ ਦੇਖੋ" ਅਉਖਧੁ"।

(ੳ) ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥ ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥

*(ਮਾਝ ਵਾਰ ਮ:੨, ੧੪੮-੮)*

(ਅ) ਮਨੁ ਮਾਰੇ ਧਾਤੁ ਮਰਿ ਜਾਇ॥ ਬਿਨੁ ਮੂਏ ਕੈਸੇ ਹਰਿ ਪਾਇ॥
ਮਨੁ ਮਰੈ ਦਾਰੂ ਜਾਣੈ ਕੋਇ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ॥੧॥

*(ਗਉੜੀ ਗੁਆਰੇਰੀ ਮ:੩, ੧੫੯-੪)*

(ੲ) ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥
ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ॥੨॥

*(ਗਉੜੀ ਵਾਰ ਮ:੫, ੩੧੫-੧੦)*

(ਸ) ਮਨਮੁਖ ਕਰਣ ਪਲਾਵ ਕਰਿ ਭਰਮੇ ਸਭਿ ਅਉਖਧ ਦਾਰੂ ਲਾਇ ਜੀਉ॥
ਜਿਸ ਕੀ ਵਸਤੁ ਪ੍ਰਭ ਲਏ ਸੁਆਮੀ ਜਨ ਉਬਰੇ ਸਬਦੁ ਕਮਾਇ ਜੀਉ॥

*(ਆਸਾ ਮ:੪, ਛੰਤ, ੪੪੭-੯)*

(ਹ) ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥
ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥੨॥

*(ਆਸਾ ਵਾਰ ਮ:੨, ੪੬੬-੧੮)*

(ਕ) ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥੨॥

*(ਆਸਾ ਵਾਰ ਮ:੧, ੪੬੮-੧੩)*

(ਕ) ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥
ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥੧॥

*(ਆਸਾ ਵਾਰ ਮ:੧, ੪੬੯-੯)*

(ਗ) ਠਾਢਿ ਪਾਈ ਕਰਤਾਰੇ॥ ਤਾਪੁ ਛੋਡਿ ਗਇਆ ਪਰਵਾਰੇ॥
ਗੁਰਿ ਪੂਰੈ ਹੈ ਰਾਖੀ॥ ਸਰਣਿ ਸਚੇ ਕੀ ਤਾਕੀ॥੧॥ ਪਰਮੇਸਰੁ ਆਪਿ ਹੋਆ ਰਖਵਾਲਾ॥
ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ॥ਰਹਾਉ॥
ਹਰਿ ਹਰਿ ਨਾਮੁ ਦੀਓ ਦਾਰੂ॥ ਤਿਨਿ ਸਗਲਾ ਰੋਗ ਬਿਦਾਰੂ॥
ਅਪਣੀ ਕਿਰਪਾ ਧਾਰੀ॥ ਤਿਨਿ ਸਗਲੀ ਬਾਤ ਸਵਾਰੀ॥੨॥

*(ਸੋਰਠਿ ਮ:੫, ੬੨੨-੧੬)*

(ਘ) ਮਨੁ ਮਰੈ ਧਾਤੁ ਮਰਿ ਜਾਇ॥ ਬਿਨੁ ਮਨ ਮੂਏ ਕੈਸੇ ਹਰਿ ਪਾਇ॥
ਇਹੁ ਮਨੁ ਮਰੈ ਦਾਰੂ ਜਾਣੈ ਕੋਇ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ॥੧॥

*(ਧਨਾਸਰੀ ਮ:੩, ੬੬੫-੮)*

(ਙ) ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥੧॥

*(ਧਨਾਸਰੀ ਮ:੧, ਛੰਤ, ੬੮੭-੧੫)*

(ਚ) ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ॥ ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ॥

*(ਗੂਜਰੀ ਵਾਰ-੧੬, ਮ:੫, ੫੨੨-੧੨)*

(ਛ) ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ॥

*(ਬਿਹਾਗੜਾ ਵਾਰ ਮ:੩,, ੫੫੪-੯)*

(ਜ) ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ॥੧॥
ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ॥
ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ॥੧॥ਰਹਾਉ॥

*(ਬਿਲਾਵਲੁ ਮ:੫, ੮੧੭-੯)*

(ਝ) ਗੀਤ ਰਾਗ ਘਨ ਤਾਲ ਸਿ ਕੂਰੇ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ॥
ਦੂਜੀ ਦੁਰਮਤਿ ਦਰਦੁ ਨ ਜਾਇ। ਛੂਟੈ ਗੁਰਮੁਖਿ ਦਾਰੂ ਗੁਣ ਗਾਇ॥੩॥

*(ਬਿਲਾਵਲੁ ਮ:੧, ੮੩੨-੫)*

(ਞ) ਪ੍ਰਣਵਤਿ ਨਾਨਕੁ ਅਗਮੁ ਸੁਣਾਏ॥ ਗੁਰ ਚੇਲੇ ਕੀ ਸੰਧਿ ਮਿਲਾਏ॥
ਦੀਖਿਆ ਦਾਰੂ ਭੋਜਨੁ ਖਾਇ॥ ਛਿਅ ਦਰਸਨ ਕੀ ਸੋਝੀ ਪਾਇ॥੪॥

*(ਰਾਮਕਲੀ ਮ:੧, ੮੭੭-੧੯)*

(ਟ) ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ॥
ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ॥
ਅਨਦਿਨੁ ਗੁਣ ਗਾਵੈ ਸੁਖ ਸਹਜੇ ਬਿਖੁ ਭਵਜਲੁ ਨਾਮਿ ਤਰੇਇ॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ॥੩॥

*(ਰਾਮਕਲੀ ਵਾਰ ਮ:੩, ੯੪੮-੧੧)*

(ਠ) ਪਉਣ ਪਾਣੀ ਕੀ ਇਹ ਦੇਹੁ ਸਰੀਰਾ॥ ਹਉਮੈ ਰੋਗੁ ਕਠਿਨ ਤਨਿ ਪੀਰਾ॥
ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ॥ ਕਰਿ ਕਿਰਪਾ ਗੁਰਿ ਰੋਗੁ ਗਵਾਇਆ॥੩॥

*(ਬਸੰਤੁ ਮ:੩, ੧੧੭੨-੧੩)*

(ਡ) ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ॥
ਗੁਰਿ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ॥੧॥
ਗੋਬਿੰਦ ਜੀਉ ਸਤਸੰਗਤਿ ਮੇਲਿ ਹਰਿ ਧਿਆਈਐ॥
ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ॥੧॥ਰਹਾਉ॥

*(ਬਸੰਤੁ ਮ:੪, ੧੧੭੯-੫)*

(ਢ) ਗੁਰ ਕਾ ਸ਼ਬਦੁ ਦਾਰੂ ਹਰਿ ਨਾਉ॥ ਜਿਉ ਤੂ ਰਾਖਹਿ ਤਿਵੈ ਰਹਾਉ॥
ਜਗੁ ਰੋਗੀ ਕਹ ਦੇਖਿ ਦਿਖਾਉ॥ ਹਰਿ ਨਿਰਮਾਇਲੁ ਨਿਰਮਲੁ ਨਾਉ॥੪॥

*(ਬਸੰਤੁ ਮ:੧, ੧੧੮੯-੭)*

(ਣ) ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥
ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥
ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥
ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥
ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥੧॥

*(ਸਾਰਗ ਵਾਰ ਮ:੧, ੧੨੪੦-੧੨)*

(ਤ) ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥
ਇਕ ਦੁਖੁ ਰੋਗ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥੧॥
ਵੈਦ ਨ ਭੋਲੇ ਦਾਰੂ ਲਾਇ॥ ਦਾਰਦੁ ਹੋਵੈ ਦੁਖੁ ਰਹੈ ਸਰੀਰ॥
ਐਸਾ ਦਾਰੂ ਲਗੈ ਨ ਬੀਰ॥੧॥ ਰਹਾਉ॥
ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥
ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ॥੨॥
ਚੰਦਨ ਕਾ ਫਲੁ ਚੰਦਨ ਵਾਸੁ ॥ ਮਾਣਸ ਕਾ ਫਲੁ ਘਟ ਮਹਿ ਸਾਸੁ॥
ਸਾਸਿ ਗਇਐ ਕਾਇਆ ਢਲਿ ਪਾਇ॥ ਤਾ ਕੈ ਪਾਛੈ ਕੋਇ ਨ ਖਾਇ॥੩॥
ਕੰਚਨ ਕਾਇਆ ਨਿਰਮਲ ਹੰਸੁ॥ ਜਿਸ ਮਹਿ ਨਾਮ ਨਿਰੰਜਨ ਅੰਸੁ॥
ਦੂਖ ਰੋਗ ਸਭਿ ਗਇਆ ਗਵਾਇ॥ ਨਾਨਕ ਛੂਟਸਿ ਸਾਚੈ ਨਾਇ॥੪॥

*(ਮਲਾਰ ਮ:੧, ੧੨੫੬-੧੨)*

(ਥ) ਦੁਖ ਮਹੁਰਾ ਮਾਰਣ ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
ਨਿਤ ਨਿਤ ਲੇਹੁ ਨ ਛੀਜੈ ਦੇਹ॥ ਅੰਤ ਕਾਲਿ ਜਮੁ ਮਾਰੈ ਠੇਹ॥੧॥
ਐਸਾ ਦਾਰੂ ਖਾਹਿ ਗਵਾਰ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ॥੧॥ਰਹਾਉ॥

*(ਮਲਾਰ ਮ:੧, ੧੨੫੬-੧੯)*

(ਦ) ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥੧॥
ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥ ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥
ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ॥
ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥੨॥

*(ਮਲਾਰ ਮ:੧, ੧੨੭੯-੧੫)*

(ਧ) ਇਹੁ ਸੰਸਾਰੁ ਸਗਲ ਬਿਕਾਰੁ॥ ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ॥੧॥ਰਹਾਉ॥

*(ਪ੍ਰਭਾਤੀ ਮ:੧, ੧੩੨੭-੧੧)*

(ਨ) ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ॥
ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ॥੧੯॥

*(ਸਲੋਕ ਕਬੀਰ, ੧੩੬੮-੧੨)*

## ਦਾਵਾ ਅਗਨੀ (੧੩੬੮)

ਜੰਗਲ ਦੀ ਅਗਨੀ, ਜੋ ਦਰਖਤਾਂ ਦੇ ਪਰਸਪਰ ਖਹਿਣ ਨਾਲ ਉਤਪਨ ਹੁੰਦੀ ਹੈ। ਇਸੇ ਪਰਕਾਰ ਸਰੀਰ ਰੂਪੀ ਜੰਗਲ ਵਿਚ ਮੋਹ ਮਾਇਆ, ਆਸਾ ਤ੍ਰਿਸਨਾ ਅਤੇ ਵਿਸ਼ੇ ਵਿਕਾਰਾਂ ਦੇ ਰਗੜ ਖਾਣ ਦੁਆਰਾ ਪੈਦਾ ਹੁੰਦੀ ਹੈ। ਏਹ ਸੰਸਾਰ ਭੀ ਦਾਵਾਗਨਿ ਦੀ ਨਿਆਂਈ ਹੀ ਜਲ ਬਲ ਰਿਹਾ ਹੈ। ਪ੍ਰਸ਼ਟੀ ਲਈ ਗੁਰਬਾਣੀ ਦੇ ਪਾਵਨ ਵਾਕ ਨਿਮਨ ਉਦਹਾਰਣਾਂ ਦੇ ਅਨਕੂਲ ਹਨ। ਦਾਵਾਨਲ ਭੀ ਏਸੇ ਅਗਨੀ ਪਰਿਥਾਂਇ ਹੀ ਆਖਿਆ ਗਇਆ ਹੈ।

(ੳ) ਦਾਵਾ ਅਗਨਿ ਰਹੇ ਹਰਿ ਬੂਟ॥ ਮਾਤ ਗਰਭ ਸੰਕਟ ਤੇ ਛੂਟ॥
ਜਾ ਕਾ ਨਾਮੁ ਸਿਮਰਤ ਭਉ ਜਾਇ॥ ਤੈਸੇ ਸੰਤ ਜਨਾ ਰਾਖੈ ਹਰਿ ਰਾਇ॥੧॥

*(ਰਾਮਕਲੀ ਮ:੫, ੮੧੪-੧੧)*

(ਅ) ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥
ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ॥੨॥

*(ਆਸਾ ਮ:੫, ੩੮੪-੨)*

## ਦਾੜ੍ਹੀ ਰਖਣੀ (੧੩੬੯)

ਇਸ ਪ੍ਰਕਰਣ ਦੁਆਰਾ ਦਾੜ੍ਹੀ ਰਖਣ ਦੀ ਮਹੱਤਤਾ ਦਰਸਾਈ ਗਈ ਹੈ ਕਿ ਦਾੜ੍ਹੀ ਰਖਣੀ ਕਿੰਨਾਂ ਕਿਨ੍ਹਾਂ ਹਾਲਤਾਂ ਵਿਚ ਸੁਖਦਾਇਕ, ਅਥਵਾ ਪਤਵੰਤੀ ਹੈ। ਅਤੇ ਕਿਨ੍ਹਾਂ ਸੂਤਰਾਂ ਵਿਚ ਦਾੜ੍ਹੀ ਦਾ ਰਖਣਾ ਜੀਵ ਨੂੰ ਅਪਤਿ ਭੀ ਦਿੰਦਾ ਹੈ।

(ੳ) ਗਰੀਬਾ ਉਪਰਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥੧॥
ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥੧॥ਰਹਾਉ॥
ਆਦਿ ਜੁਗਾਦਿ ਪ੍ਰਗਟਿ ਪਰਤਾਪੁ॥ ਨਿੰਦਕੁ ਮੁਆ ਉਪਜਿ ਵਡ ਤਾਪੁ॥੨॥
ਤਿਨਿ ਮਾਰਿਆ ਜਿ ਰਖੈ ਨ ਕੋਇ॥ ਆਗੈ ਪਾਛੈ ਮੰਦੀ ਸੋਇ॥੩॥
ਅਪੁਨੇ ਦਾਸ ਰਾਖੇ ਕੰਠਿ ਲਾਇ॥ ਸਰਣਿ ਨਾਨਕ ਹਰਿ ਨਾਮੁ ਧਿਆਇ॥੪॥

*(ਗਉੜੀ ਮ:੫, ੧੯੯-੧੧)*

(ਅ) ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨ੍ਹਿ॥
ਅਨਦਿਨੁ ਸੇਵਨਿ ਗੁਰੁ ਆਪਣਾ ਅਨਿਦਨੁ ਅਨਦਿ ਰਹੰਨ੍ਹਿ॥
ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨ੍ਹਿ॥੫੨॥
ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ॥

*(ਸਲੋਕ ਮ:੩, ੧੪੧੯-੧੨)*

## ਦਿਸਾ ਪੂਰੀ ਦਿਸਾਵਰੀ (੧੩੭੦)

ਭਾਵ ਬੇਗਾਨੇ ਮੁਲਕ ਵਿਚ ਚਲੇ ਜਾਣਾ, ਜਿਨ੍ਹਾ ਦੇ ਪਿਆਰੇ ਪਰਾਏ ਦੇਸ਼ ਵਿਚ ਰਹਿੰਦੇ ਹਨ, ਜੋ ਜੀਵ ਇਸਤ੍ਰੀਆਂ ਵਾਹਿਗੁਰੂ ਨਾਲੋਂ ਵਿਛੁੜਕੇ ਪਰਾਏ ਦੇਸ ਵਿਚ ਭਾਵ ਜੋਨੀਆਂ ਵਿਚ ਭਟਕਦੀਆਂ ਹਨ। ਹੋਰ ਜਾਣਕਾਰੀ ਵਾਸਤੇ ਦੇਖੋ "ਪਿਰ ਪਰਦੇਸੀ"

(ੳ) ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ॥
ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥੨॥

*(ਸੂਹੀ ਵਾਰ ਮ:੨, ੭੯੧-੧੦)*

(ਅ) ਫਿਰਦੀ ਫਿਰਦੀ ਨਾਨਕ ਜੀਉ ਹਉ ਫਾਵੀ ਥੀਈ ਬਹੁਤੁ ਦਿਸਾਵਰ ਪੰਧਾ॥
ਤਾ ਹਉ ਸੁਖਿ ਸੁਖਾਲੀ ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ॥੨॥

*(ਰਾਮਕਲੀ ਮ:੫, ੯੬੩-੧੯)*

## ਦਿਹਾੜੀ ਦਾ ਲਾਹਾ (੧੩੭੧)

ਇਕ ਜੀਵ ਦਿਹਾੜੀ ਵਿਚ ਆਪਣੇ ਰਸਤੇ ਦੇ ਖਰਚ ਵਾਸਤੇ ਅਥਵਾ ਫੈਸਲੇ ਦੇ ਦਿਨ ਵਾਸਤੇ ਕਿਤਨਾ ਕੁਝ ਕਮਾਂਵਦਾ ਹੈ। ਕਿਤਨੇ ਸੁਆਸਾਂ ਨੂੰ ਅਪਣੇ ਲਾਹੇ ਵਾਸਤੇ ਵਰਤਦਾ ਹੈ। ਅਤੇ ਕਿਤਨੇ ਸੁਆਸ ਅਜਾਂਈ ਵੰਞਾ ਲੈਂਦਾ ਹੈ। ਜਿਤਨੇ ਸੁਆਸ ਵਾਹਿਗੁਰੂ ਦੇ ਲੇਖੇ ਅਥਵਾ ਪਿਆਰੇ ਦੀ ਯਾਦ ਵਿਚ ਵਿਤਾਂਦਾ ਹੈ। ਉਹ ਦਿਹਾੜੀ ਦਾ ਲਾਹਾ ਹੈ। ਜਿਤਨੇ ਸੁਆਸ ਮੋਹ ਮਾਇਆ, ਆਸਾ ਤ੍ਰਿਸਨਾ, ਵਿਸ਼ੇ ਵਿਕਾਰਾਂ ਵਿਚ ਬੇ-ਅਰਥ ਗੁਆ ਲੈਂਦਾ ਹੈ॥ ਉਹ ਤੋਟਾ ਹੈ। ਦੇਖੋ, "ਤੋਟਾ ਅਤੇ ਲਾਹਾ"

(ੳ) ਹਰਿ ਰਾਸਿ ਮੇਰੀ ਮਨੁ ਵਣਜਾਰਾ॥ ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ॥
ਹਰਿ ਹਰਿ ਨਿਤ ਜਪਿਹੁ ਲਾਹਾ ਖਟਿਹੁ ਦਿਹਾੜੀ॥

*(ਰਾਮਕਲੀ ਮ:੩, ਅਨੰਦ, ੯੨੧-੮)*

(ਅ) ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ॥
ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਹਾਲੀ॥੮॥

*(ਬਸੰਤੁ ਹਿੰਡੋਲ ਮ:੧, ੧੧੮੧-੬)*

## ਦਿਗੰਬਰ (੧੩੭੨)

ਨੰਗਾ ਰਹਿਣ ਵਾਲਾ ਜੈਨ ਸਾਧੂ, ਜੋ ਦਿਸ਼ਾ ਨੂੰ ਹੀ ਆਪਣਾ ਵਸਤ੍ਰ ਸਮਝਦਾ ਹੈ।

(ੳ) ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ॥ ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ॥

*(ਮਾਰੂ ਵਾਰ ਮ:੫, ੧੧੦੦-੧੭)*

(ਅ) ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥
ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ॥੨॥
ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ॥
ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ॥੩॥
ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹਦਿਸ ਚਲਿ ਚਲਿ ਗਵਨੁ ਕਰਈਆ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ॥੪॥

*(ਬਿਲਾਵਲੁ ਮ:੪, ੮੩੫-੯)*

(ੲ) ਬਸਤ੍ਰ ਉਤਾਰਿ ਦਿਗੰਬਰੁ ਹੋਗੁ॥ ਜਟਾਧਾਰਿ ਕਿਆ ਕਮਾਵੈ ਜੋਗੁ॥
ਮਨੁ ਨਿਰਮਲੁ ਨਹੀ ਦਸਵੈ ਦੁਆਰ॥ ਭ੍ਰਮਿ ਭ੍ਰਮਿ ਆਵੈ ਮੂੜਾ ਵਾਰੋ ਵਾਰ॥੧॥

*(ਬਸੰਤੁ ਮ:੩, ੧੧੬੯-੫)*

(ਸ) ਆਸ ਨਿਰਾਸੀ ਤਉ ਸੰਨਿਆਸੀ॥ ਜਾਂ ਜਤੁ ਜੋਗੀ ਤਾਂ ਕਾਇਆ ਭੋਗੀ॥੨॥
ਦਇਆ ਦਿਗੰਬਰੁ ਦੇਹ ਬੀਚਾਰੀ॥ ਆਪਿ ਮਰੈ ਅਵਰਾ ਨਹ ਮਾਰੀ॥੩॥

ਏਕੁ ਤੂ ਹੋਰਿ ਵੇਸ ਬਹੁਤੇਰੇ॥ ਨਾਨਕੁ ਜਾਣੈ ਚੋਜ ਨ ਤੇਰੇ॥੪॥

*(ਆਸਾ ਮ:੧, ੩੫੬-੧੬)*

## ਦਿਨਸੁ ਰੈਣਿ ਆਰਾਧਹੁ (੧੩੭੩)

(ੳ) ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥
ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜ ਟੁਕਾਇ॥
ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ॥੧॥

*(ਸਿਰੀ ਮ:੪, ੪੧-੧੭)*

(ਅ) ਨਿਮਖ ਨਿਮਖ ਏਹੀ ਆਰਾਧਉ॥ ਦਿਨਸੁ ਰੈਣਿ ਏਹ ਸੇਵਾ ਸਾਧਉ॥
ਭਏ ਕ੍ਰਿਪਾਲ ਗੁਪਾਲ ਗੋਬਿੰਦ॥ ਸਾਧਸੰਗਿ ਨਾਨਕ ਬਖਸਿੰਦ॥੪॥

*(ਆਸਾ ਮ:੫, ੩੯੧-੧੧)*

(ੲ) ਵਿਸਰੁ ਨਾਹੀ ਏਵਡ ਦਾਤੇ॥ ਕਰਿ ਕਿਰਪਾ ਭਗਤਨ ਸੰਗਿ ਰਾਤੇ॥
ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ॥੧॥

*(ਮਾਝ ਮ:੫, ੧੦੦-੨)*

(ਸ) ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

*(ਮਾਝ ਵਾਰ ਮ:੨, ੧੪੬-੧੫)*

(ਹ) ਗੁਰ ਕੇ ਚਰਣ ਊਪਰਿ ਬਲਿ ਜਾਈ॥ ਦਿਨਸੁ ਰੈਨਿ ਸਾਸਿ ਸਾਇ ਸਮਾਲੀ ਪੂਰਨੁ ਸਭਨੀ ਥਾਈ॥

*(ਸੋਰਠਿ ਮ:੫, ੬੨੮-੪)*

(ਕ) ਸਿਮਰਉ ਅਪੁਨਾ ਸਾਂਈ॥ ਦਿਨਸੁ ਰੈਨਿ ਸਦ ਧਿਆਈ॥
ਹਾਥ ਦੇਇ ਜਿਨਿ ਰਾਖੇ॥ ਹਰਿ ਨਾਮੁ ਮਹਾ ਰਸ ਚਾਖੇ॥੧॥

*(ਸੋਰਠਿ ਮ:੫, ੬੩੦-੧੮)*

(ਖ) ਦਿਨਸੁ ਰੈਨਿ ਹਰਿ ਕੀਰਤਨੁ ਗਾਈਐ॥ ਸੋ ਜਨੁ ਜਮ ਕੀ ਵਾਟ ਨ ਪਾਈਐ॥੩॥
ਆਠ ਪਹਰ ਜਿਸੁ ਵਿਸਰਹਿ ਨਾਹੀ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ॥੪॥

*(ਆਸਾ ਮ:੫, ੩੮੬-੯)*

(ਗ) ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ॥ ਨੈਨੀ ਨੀਦ ਸੁਪਨ ਬਰੜਾਇਓ॥
ਹਰਿ ਬਿਸਰਤ ਹੋਵਤ ਏਹ ਹਾਲ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ॥੧੩॥

*(ਗਉੜੀ ਮ:੫, ਥਿਤੀ, ੨੯੮-੧੩)*

(ਘ) ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ॥
ਗਹਬਰ ਬਨ ਘੋਰ ਗਹਬਰ ਬਨ ਘੋਰ ਹੇ ਗ੍ਰਿਹ ਮੂਸਤ ਮਨ ਚੋਰ ਹੇ ਦਿਨਕਰੋ ਅਨਦਿਨੁ ਖਾਤ॥
ਦਿਨ ਖਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ ਕਰੁਣਾ ਪਤੇ॥
ਜਨਮ ਮਰਣ ਅਨੇਕ ਬੀਤੇ ਪ੍ਰਿਆ ਸੰਗ ਬਿਨੁ ਕਛੁ ਨਹ ਗਤੇ॥
ਕੁਲ ਰੂਪ ਧੂਪ ਗਿਆਨ ਹੀਨੀ ਤੁਝ ਬਿਨਾ ਮੋਹਿ ਕਵਨ ਮਾਤ॥
ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ ਗਾਤ॥੧॥

*(ਆਸਾ ਮ:੫, ਛੰਤ, ੪੬੧-੧੮)*

(ਙ) ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਾਰੀ॥
ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ॥੨॥
ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ॥
ਸਤਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ॥੩॥

*(ਆਸਾ ਮ:੫, ੪੦੧-੧੪)*

(ਚ) ਦਿਨ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ॥੨॥

*(ਮਾਝ ਮ:੫, ਦਿਨ ਰੈਣਿ, ੧੩੭-੪)*

(ਛ) ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ॥੩॥

*(ਮਾਝ ਮ:੫, ੧੩੭-੮)*

(ਜ) ਉਕਤਿ ਸਿਆਨਪ ਕਿਛੂ ਨ ਜਾਨਾ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ॥

*(ਆਸਾ ਮ:੫, ੩੮੭-੧੯)*

(ਝ) ਦਿਨੁ ਰੈਣਿ ਸੁਹਾਵੜੀ ਆਈ ਸਿਮਰਤ ਨਾਮੁ ਹਰੇ॥
ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ ਟਰੇ॥

*(ਆਸਾ ਮ:੫, ਛੰਤ, ੪੫੮-੧੯)*

(ਞ) ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ॥੫॥

*(ਆਸਾ ਮ:੫, ਬਿਰਹੜੇ, ੪੩੨-੫)*

(ਟ) ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ॥
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ॥੧॥

*(ਗੂਜਰੀ ਮ:੫, ੪੯੮-੧੫)*

(ਠ) ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ॥
ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ॥
ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ॥
ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥
ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੈ ਸਾਥੇ॥
ਭਜੁ ਸਾਧ ਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ॥੧॥

*(ਆਸਾ ਮ:੫, ੪੬੧-੪)*

(ਡ) ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ॥
ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ॥੨॥

*(ਤਿਲੰਗ ਮ:੫, ੭੨੪-੧੨)*

(ਢ) ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ॥ ਤ੍ਰਿਸਨਾ ਭੁਖ ਵਿਕਰਾਲ ਨਾਇ ਤੇਰੈ ਧ੍ਰਾਪੀਐ॥

*(ਰਾਮਕਲੀ ਵਾਰ-੧੨, ੯੬੩-੯)*

(ਣ) ਕੀਨ੍ਹੇ ਪਾਪ ਕੇ ਬਹੁ ਕੋਟ॥ ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ॥੧॥ਰਹਾਉ॥

*(ਸਾਰਗ ਮ:੫, ੧੨੨੪-੯)*

(ਤ) ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ॥
ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ॥੩॥

*(ਪ੍ਰਭਾਤੀ ਮ:੧, ੧੩੩੦-੧੨)*

(ਥ) ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ॥
ਨਾਮ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ॥੪॥

*(ਸੂਹੀ ਮ:੫, ੭੪੭-੮)*

(ਦ) ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ॥
ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ॥੩॥

*(ਬਿਲਾਵਲੁ ਮ:੧, ਛੰਤ, ੮੪੩-੧੩)*

(ਧ) ਪਾਰਬ੍ਰਹਮ ਜਬ ਭਏ ਕ੍ਰਿਪਾਲ॥ ਤਬ ਭੇਟੇ ਗੁਰ ਸਾਧ ਦਇਆਲ॥
ਦਿਨੁ ਰੈਣਿ ਨਾਨਕੁ ਨਾਮੁ ਧਿਆਏ॥ ਸੁਖ ਸਹਜ ਆਨੰਦ ਹਰਿ ਨਾਏ॥੪॥

*(ਗੋਂਡ ਮ:੫, ੮੬੩-੧੯)*

(ਨ) ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥
ਜਿਸੁ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ॥੨॥

*(ਬਸੰਤ ਵਾਰ ਮ:੫, ੧੧੯੩-੧੦)*

(ਪ) ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ॥
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ॥੬॥

*(ਸੂਹੀ ਮ:੧, ਛੰਤ, ੭੬੭-੪)*

(ਫ) ਦਿਨੁ ਰੈਨਿ ਅਪਨਾ ਕੀਆ ਪਾਈ॥ ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ॥੪॥

*(ਸੂਹੀ ਮ:੫, ੭੪੫-੪)*

(ਬ) ਲੋਭਿ ਮੋਹਿ ਬਾਧੀ ਦੇਹ॥ ਬਿਨੁ ਭਜਨ ਹੋਵਤ ਖੇਹ॥ ਜਮਦੂਤ ਮਹਾ ਭਇਆਨ॥
ਚਿਤ ਗੁਪਤ ਕਰਮਹਿ ਜਾਨ॥ ਦਿਨੁ ਰੈਨਿ ਸਾਖਿ ਸੁਨਾਇ॥ ਨਾਨਕ ਹਰਿ ਸਰਨਾਇ॥੩॥

*(ਬਿਲਾਵਲੁ ਮ:੫, ੮੩੮-੪)*

(ਭ) ਹੋਵੈ ਸੋਈ ਭਲ ਮਾਨੁ॥ ਆਪਨਾ ਤਜਿ ਅਭਿਮਾਨੁ॥
ਦਿਨੁ ਰੈਨਿ ਸਦਾ ਗੁਨ ਗਾਉ॥ ਪੂਰਨ ਏਹੀ ਸੁਆਉ॥੧॥

*(ਰਾਮਕਲੀ ਮ:੫, ੮੯੫-੯)*

(ਮ) ਕਰਿ ਅਨੁਗ੍ਰਹ ਰਾਖਿ ਲੀਨੇ ਏਕ ਨਾਮ ਅਧਾਰ॥
ਦਿਨੁ ਰੈਨਿ ਸਿਮਰਤ ਸਦਾ ਨਾਨਕ ਮੁਖ ਊਜਲ ਦਰਬਾਰਿ॥੨॥

*(ਸਾਰਗ ਮ:੫, ੧੨੨੮-੧੨)*

(ਯ) ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ॥

ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ॥੧॥

*(ਬਿਲਾਵਲੁ ਮ: ੫, ਛੰਤ, ੮੪੫-੧੬)*

## ਦਿਬਦ੍ਰਿਸਟਿ (੧੩੭੪)

ਅਲੌਕਿਕ ਦ੍ਰਿਸਟੀ, ਜਿਸ ਨਾਲ ਸਾਰੇ ਗੁਪਤ ਚਿਤ੍ਰ ਨਜ਼ਰ ਆ ਜਾਣ।

(ੳ) ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ॥ ਗੁਰ ਪਰਸਾਦਿ ਪਰਮ ਪਦੁ ਪਾਏ॥
ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ॥੨॥

*(ਮਾਰੂ ਮ:੩,੧੦੧੬-੭)*

(ਅ) ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ॥
ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੩॥

*(ਮਾਰੂ ਵਾਰ ਮ:੫, ੧੦੯੯-੧੯)*

(ੲ) ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ॥
ਤੁਧੁ ਭਾਵੈ ਸੰਤੋਖੀਆ ਚੂਕੇ ਆਲ ਜੰਜਾਲੁ॥

*(ਮਲਾਰ ਵਾਰ ਮ:੩, ੧੨੭੯-੭)*

(ਸ) ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬਦ੍ਰਿਸਟਿ ਹੋਈ॥੩੬॥

*(ਰਾਮਕਲੀ ਮ:੩, ਅਨੰਦ, ੯੨੨-੭)*

(ਹ) ਪਵਨ ਸੂਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ॥
ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ॥੭॥

*(ਨਟ ਮ:੪, ੯੮੩-੫)*

(ਕ) ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ॥
ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ॥
ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ੍ਹ ਕਉ ਪਦਵੀ ਉਚ ਭਈ॥
ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ॥
ਅਵਲੋਕ੍ਯਾ ਬ੍ਰਹਮੁ ਭਰਮੁ ਸਭੁ ਛੁਟਕ੍ਯਾ ਦਿਬ੍ਯ੍ਯਦ੍ਰਿਸਟ ਕਾਰਣ ਕਰਣੰ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥੩॥

*(ਸਵਈਏ ਮ:੪, ਕੇ, ੧੪੦੭-੧)*

(ਖ) ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ॥
ਅੰਦਰੁ ਖੋਲੈ ਦਿਬਦ੍ਰਿਸਟਿ ਦੇਖੈ ਮੁਕਤਿ ਭੰਡਾਰਾ॥੨॥
ਅੰਦਰਿ ਮਹਲ ਅਨੇਕ ਹਰਿ ਜੀਉ ਕਰੇ ਵਸੇਰਾ॥
ਮਨ ਚਿਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ॥੩॥

*(ਆਸਾ ਮ: ੩, ੪੨੫-੧੩)*

(ਗ) ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ॥
ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭ੍ਰਮਾਤਾ॥੩॥

*(ਸੋਰਠਿ ਮ:੫, ੬੧੦-੫)*

(ਘ) ਸੋ ਜਨੁ ਸਾਚਾ ਜਿ ਅੰਤਰੁ ਭਾਲੇ॥ ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ॥
ਗਿਆਨ ਅੰਜਨੁ ਪਾਏ ਗੁਰ ਸਬਦੀ ਨਦਰੀ ਨਦਰਿ ਮਿਲਾਇਦਾ॥੪॥
ਵਡੈ ਭਾਗ ਇਹੁ ਸਰੀਰੁ ਪਾਇਆ॥ ਮਾਣਸ ਜਨਮਿ ਸਬਦਿ ਚਿਤੁ ਲਾਇਆ॥
ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ॥੫॥

*(ਮਾਰੂ ਮ:੩, ਸੋਲਹੇ, ੧੦੬੫-੩)*

(ਙ) ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ॥ ਗੁਰ ਪਰਸਾਦਿ ਪਰਮਪਦੁ ਪਾਏ॥
ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ॥੨॥

*(ਮਾਰੂ ਮ:੩, ੧੦੧੬-੭)*

(ਚ) ਅਗਮ ਨਿਗਮੁ ਸਤਿਗੁਰੂ ਦਿਖਾਇਆ॥ ਕਰਿ ਕਿਰਪਾ ਅਪਨੈ ਘਰਿ ਆਇਆ॥
ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ॥੬॥

*(ਮਾਰੂ ਮ:੩, ੧੦੧੬-੧੨)*

(ਛ) ਬਿਨੁ ਗੁਰ ਦੀਖਿਆ ਕੈਸੇ ਗਿਆਨੁ॥ ਬਿਨੁ ਪੇਖੈ ਕਹੁ ਕੈਸੋ ਧਿਆਨੁ॥
ਬਿਨੁ ਭੈ ਕਥਨੀ ਸਰਬ ਬਿਕਾਰ॥ ਕਹੁ ਨਾਨਕ ਦਰ ਕਾ ਬੀਚਾਰ॥੫॥

*(ਭੈਰਉ ਮ:੫, ੧੧੪੦-੧੪)*

(ਜ) ਪਾਰਬ੍ਰਹਮ ਸਤਿਗੁਰ ਆਦੇਸੁ॥ ਮਨੁ ਤਨੁ ਤੇਰਾ ਸਭੁ ਤੇਰਾ ਦੇਸੁ॥
ਚੂਕਾ ਪੜਦਾ ਤਾਂ ਨਦਰੀ ਆਇਆ॥ ਖਸਮੁ ਤੂ ਹੈ ਸਭਨਾ ਕੇ ਰਾਇਆ॥੨॥

*(ਭੈਰਉ ਮ:੫, ੧੧੪੧-੧੭)*

(ਝ) ਹਰਿ ਪ੍ਰਭ ਰਤੇ ਲੋਇਣਾ ਗਿਆਨ ਅੰਜਨੁ ਗੁਰੁ ਦੇਇ॥
ਮੈ ਪ੍ਰਭੁ ਸਜਣੁ ਪਾਇਆ ਜਨ ਨਾਨਕ ਸਹਜਿ ਮਿਲੇਇ॥੧॥

*(ਕਾਨੜਾ ਵਾਰ ਮ:੪, ੧੩੧੭-੬)*

(ਞ) ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ॥
ਸਫਲ ਜਨਮ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ॥
ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲਿ ਛਾਇਆ॥
ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ॥
ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ ਜਾਏ॥
ਪੇਖਿ ਦਰਸਨੁ ਨਾਨਕ ਬਿਗਸੇ ਆਪਿ ਲਏ ਮਿਲਾਏ॥੪॥

*(ਸੂਹੀ ਮ:੫, ੭੮੨-੧੭)*

## ਦਿਲ ਦੁਖਾਉਣਾ (੧੩੨੫)

ਮਨ ਬਚ ਕਰਮ ਕਰਕੇ ਕਿਸੇ ਦਾ ਦਿਲ ਦੁਖਉਣਾ, ਮੰਦਾ ਬਚਨ ਕਹਿਕੇ, ਮੰਦਾ ਕਰਕੇ ਕਿਸੇ ਦਾ ਦਿਲ ਦੁਖਾਉਣਾ, ਦਿਲ ਦੁਖਾਉਣੇ ਕਰਕੇ ਵਡੀ ਭਾਰੀ ਸਜ਼ਾ ਦਰਸਾਈ ਹੈ। ਦਿਲ ਦੁਖਉਣੇ ਵਾਲਾ ਇਨਸਾਨ ਦਰਗਹ ਵਿਚ ਅਪਤਿ ਕੀਤਾ ਜਾਂਦਾ ਹੈ।

(ੳ) ਠਠਾ ਮਨੂਆ ਠਾਹਰਿ ਨਾਹੀ॥ ਜੋ ਸਗਲ ਤਿਆਗਿ ਏਕਹਿ ਲਪਟਾਹੀ॥
ਠਹਕਿ ਠਹਕਿ ਮਾਇਆ ਸੰਗਿ ਮੂਏ॥ ਉਆ ਕੈ ਕੁਸਲ ਨ ਕਤਹੂ ਹੂਏ॥

ਠਾਂਢਿ ਪਰੀ ਸੰਤਹ ਸੰਗਿ ਬਸਿਆ ਅੰਮ੍ਰਿਤ ਨਾਮੁ ਤਹਾ ਜੀਅ ਰਸਿਆ॥
ਠਾਕੁਰ ਅਪੁਨੇ ਜੋ ਜਨੁ ਭਾਇਆ॥ ਨਾਨਕ ਉਆ ਕਾ ਮਨੁ ਸੀਤਲਾਇਆਂ॥੨੮॥

*(ਗਉੜੀ ਬਾਵਨ ਅਖਰੀ ਮ:੫, ੨੫੬-੧)*

(ਅ) ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ॥
ਨੇੜੇ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ॥
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥
ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ॥੧੭॥

*(ਗਉੜੀ ਵਾਰ ਮ:੫, ੩੨੨-੯)*

(ੲ) ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ॥
ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ॥੧॥
ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ॥
ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ॥੧॥ਰਹਾਉ॥
ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ॥
ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ॥੨॥
ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ॥
ਜੇਂਹ ਕਾਰਜਿ ਰਹੈ ਓਲ੍ਾ ਸੋਇ ਕਾਮੁ ਨ ਕਰਿਆ॥੩॥
ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ॥
ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ॥੪॥

*(ਆਸਾ ਮ:੫, ੪੦੮-੬)*

(ਸ) ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ॥
ਮੁੰਢੈ ਦੀ ਖਸਲਤਿ ਨ ਗਈਆ ਅੰਧੈ ਵਿਛੁੜਿ ਚੋਟਾ ਖਾਏ॥
ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ॥
ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ॥
ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ॥
ਚਰਣ ਕਰ ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ॥
ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵ ਨਿਧਿ ਪਾਏ॥
ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ॥
ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ॥
ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਏ॥
ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ॥੨॥

*(ਬਿਹਾਗੜਾ ਵਾਰ ਮ:੩, ੫੪੯-੧੮)*

(ਹ) ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੨੯॥
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥੧੩੦॥

*(ਸਲੋਕ ਫਰੀਦ, ੧੩੮੪-੧੭)*

## ਦ੍ਰਿਸਟੀ ਦੁਆਰਾ ਦਯਾ ਕਰਨੀ (੧੩੭੬)

ਰਹਿਮਤ ਭਰੀ ਨਜ਼ਰ ਧਾਰਕੇ ਪਾਰ ਉਤਾਰਾ ਕਰ ਦੇਣਾ, ਦਯਾ ਦ੍ਰਿਸਟੀ ਦੁਆਰਾ ਸੇਵਕ ਨੂੰ ਕ੍ਰਿਤਾਰਥ ਕਰ ਦੇਣਾ, ਮਇਆਵਾਨ ਹੋ ਕੇ ਤੱਕਣਾ, ਰਹਿਮਤ ਦੀ ਨਿਗਾਹ ਦੁਆਰਾ ਰਹਿਮਤ ਦੀਆਂ ਝੜੀਆਂ ਲਾ ਦੇਣੀਆਂ॥ ਵਾਹਿਗੁਰੂ ਜੀ ਅਤੇ ਸਤਿਗੁਰੂ ਜੀ ਦੀ ਮਿਹਰ ਭਰੀ ਨਜ਼ਰ ਦੁਆਰਾ ਸੇਵਕਾਂ ਦੇ ਕਾਰਜ ਸਿਰੇ ਚੜ੍ਹਦੇ ਹਨ:- ਹੁਕਮੀ ਬੰਦਿਆਂ ਨੂੰ ਦਯਾ ਦ੍ਰਿਸਟੀ ਦਾ ਅਵਸਰ ਆਮ ਕਰਕੇ ਪ੍ਰਾਪਤ ਹੁੰਦਾ ਹੈ। ਦੇਖੋ, "ਦਇਆ ਕਰਨੀ"।

(ੳ) ਦ੍ਰਿਸਟਿ ਤੇਰੀ ਸੁਖੁ ਪਾਈਐ ਮਨ ਮਾਹਿ ਨਿਧਾਨਾ॥
ਜਾ ਕਉ ਤੁਮ ਕਿਰਪਾਲ ਭਏ ਸੇਵਕ ਸੇ ਪਰਵਾਨਾ॥੩॥

*(ਆਸਾ ਮ:੫, ੪੦੦-੧)*

(ਅ) ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ॥ ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ॥
ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ॥੪॥

*(ਮਾਝ ਮ:੫, ੧੦੮-੨)*

(ੲ) ਦ੍ਰਿਸਟਿ ਧਾਰਿ ਪ੍ਰਭਿ ਰਾਖਿਆ ਮਨੁ ਤਨੁ ਰਤਾ ਮੂਲਿ॥
ਨਾਨਕ ਜੋ ਪ੍ਰਭ ਭਾਣੀਆ ਮਰਉ ਵਿਚਾਰੀ ਸੂਲਿ॥੨॥

*(ਗੂਜਰੀ ਵਾਰ ਮ:੫, ੫੧੯-੧੦)*

(ਸ) ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ॥
ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ॥
ਦ੍ਰਿਸਟਿ ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ॥
ਜੀਉ ਪਿੰਡੁ ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨ॥੩॥

*(ਸਿਰੀ ਮ:੫, ੪੯-੨)*

(ਹ) ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ॥
ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ॥ਰਹਾਉ॥

*(ਧਨਾਸਰੀ ਮ:੫, ੬੮੩-੯)*

(ਕ) ਸਾਦ ਰਹੇ ਬਾਦੰ ਅਹੰਕਾਰਾ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ॥
ਜਾਤਿ ਰਹੇ ਪਤਿ ਕੇ ਆਚਾਰਾ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ॥੪॥

*(ਗਉੜੀ ਗੁਆਰੇਰੀ ਮ:੧, ੨੨੧-੫)*

(ਖ) ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ॥
ਕਰੁ ਗਹਿ ਭੁਜਾ ਗਹੀ ਕਟਿ ਜਮ ਕੀ ਫਾਸੀ ਰਾਮ॥
ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ ਅੰਕੁਰਿ ਉਦੋਤੁ ਜਣਾਇਆ॥

ਮਲਨ ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ॥
ਦ੍ਰਿਸਟਿ ਧਾਰੀ ਮਨਿ ਪਿਆਰੀ ਮਹਾ ਦੁਰਮਤਿ ਨਾਸੀ॥
ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ॥੩॥

*(ਬਿਲਾਵਲੁ ਮ:੫, ਛੰਤ, ੮੪੬-੧੩)*

(ਗ) ਦ੍ਰਿਸਟਿ ਧਾਰਿ ਮਨੁ ਬੇਧਿਆ ਪਿਆਰੇ ਰਤੜੇ ਸਹਜਿ ਸੁਭਾਏ॥
ਸੇਜ ਸੁਹਾਵੀ ਸੰਗਿ ਮਿਲਿ ਪ੍ਰੀਤਮ ਅਨਦ ਮੰਗਲ ਗੁਣ ਗਾਏ॥

*(ਬਿਲਾਵਲੁ ਮ:੫, ੮੦੩-੬)*

(ਘ) ਕਾਲੁ ਗਵਾਇਆ ਕਰਤੈ ਆਪਿ॥ ਸਦਾ ਸਦਾ ਮਨ ਤਿਸ ਨੋ ਜਾਪਿ॥
ਦ੍ਰਿਸਟਿ ਧਾਰਿ ਰਾਖੇ ਸਭਿ ਜੰਤ॥ ਗੁਣ ਗਾਵਹੁ ਨਿਤ ਨਿਤ ਭਗਵੰਤ॥੩॥

*(ਮਲਾਰ ਮ:੫, ੧੨੭੧-੫)*

(ਙ) ਅਨਿਕ ਬੀਂਗ ਦਾਸ ਕੇ ਪਰਹਰਿਆ॥ਕਰਿ ਕਿਰਪਾ ਪ੍ਰਭਿ ਅਪਨਾ ਕਰਿਆ॥੧॥
ਤੁਮਹਿ ਛਡਾਇ ਲੀਓ ਜਨੁ ਅਪਨਾ॥ ਉਰਝਿ ਪਰਿਓ ਜਾਲੁ ਜਗੁ ਸੁਪਨਾ॥੧॥ਰਹਾਉ॥
ਪਰਬਤ ਦੋਖ ਮਹਾ ਬਿਕਰਾਲਾ॥ ਖਿਨ ਮਹਿ ਦੂਰਿ ਕੀਏ ਦਇਆਲਾ॥੨॥
ਸੋਗ ਰੋਗ ਬਿਪਤਿ ਅਤਿ ਭਾਰੀ॥ ਦੂਰਿ ਭਈ ਜਪਿ ਨਾਮੁ ਮੁਰਾਰੀ॥੩॥
ਦ੍ਰਿਸਟਿ ਧਾਰਿ ਲੀਨੋ ਲੜਿ ਲਾਇ॥ ਹਰਿ ਚਰਣ ਗਹੇ ਨਾਨਕ ਸਰਣਾਇ॥੪॥

*(ਸੂਹੀ ਮ:੫, ੭੪੨-੧੬)*

(ਚ) ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ॥
ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ॥੪॥

*(ਸਾਗਰ ਮ:੫, ੧੨੦੪-੩)*

(ਛ) ਜਿਸ ਊਪਰਿ ਨਦਰਿ ਕਰੇ ਕਰਤਾਰੁ॥ ਤਿਸੁ ਜਨ ਕੇ ਸਭਿ ਕਾਜ ਸਵਾਰਿ॥
ਤਿਸ ਕਾ ਰਾਖਾ ਏਕੋ ਸੋਇ॥ ਜਨ ਨਾਨਕ ਅਪੜਿ ਨ ਸਾਕੈ ਕੋਇ॥੪॥

*(ਭੈਰਉ ਮ:੫, ੧੧੩੯-੧੯)*

## ਦ੍ਰਿਸਟੀਮਾਨੁ (੧੩੭੭)

ਭਾਵ ਜੋ ਕੁਝ ਦਿਖਾਈ ਦਿੰਦਾ ਹੈ, ਜੋ ਕੁਛ ਨਜ਼ਰ ਆ ਰਿਹਾ ਹੈ। ਇਸ ਕਾਇਨਾਤ ਪਰਥਾਂਇ ਸਤਿਗੁਰੂ ਨੇ ਪਾਵਨ ਬਾਣੀ ਦੇ ਸ੍ਰੇਸਟ ਵਿਚਾਰ ਦਰਸਾਏ ਹਨ:-

(ੳ) ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ॥
ਏਕੈ ਹਰਿ ਪ੍ਰੀਤਿ ਲਾਇ ਮਿਲਿ ਸਾਧਸੰਗਿ ਸੋਹਾ॥੧॥

*(ਸਾਗਰ ਮ:੫, ੧੨੩੦-੧੨)*

(ਅ) ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥੩॥

*(ਸਾਰਗ ਮ:੫, ੧੨੦੪-੮)*

(ੲ) ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥ ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥੨॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ॥

ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ॥੩॥

*(ਬਿਲਾਵਲ ਮ:੫, ੮੦੮-੬)*

(ਸ) ਦ੍ਰਿਸਟਿਮਾਨ ਹੈ ਸਗਲ ਮਿਥੇਨਾ॥ ਇਕੁ ਮਾਗਉ ਦਾਨੁ ਗੋਬਿੰਦ ਸੰਤ ਰੇਨਾ॥
ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ॥੧੮॥

*(ਮਾਰੂ ਮ:੫, ਸੋਲਹੇ, ੧੦੮੩-੮)*

## ਦ੍ਰਿਸਟਿ ਰੋਗ (੧੩੭੮)

ਅੱਖੀਆਂ ਦਾ ਰੋਗ, ਕਿਸੇ ਵਸਤੂ ਦੇ ਰੂਪ ਨੂੰ ਵੇਖ ਕੇ ਰੂਪ ਵਿਚ ਗੁੰਮ ਹੋ ਜਾਣਾ। ਸਿਰਜਣਹਾਰ ਦੇ ਸਿਰਜੇ ਹੋਏ ਰੂਪ ਉਤੇ ਮੋਹਤ ਹੋ ਜਾਣਾ, ਸਿਰਜਣਹਾਰ ਤੇ ਮੋਹਤ ਨ ਹੋਣਾ। ਐਸੀ ਨਜ਼ਰ ਨੂੰ 'ਦ੍ਰਿਸਟਿ ਰੋਗ' ਕਰਕੇ ਦਇਸਾਇਆ ਗਇਆ ਹੈ।

(ੳ) ਰੇ ਮਨ ਕਿਆ ਕਰਹਿ ਹੈ ਹਾ ਹਾ॥
ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ ਇਕੁ ਰਾਮ ਭਜਨੁ ਲੈ ਲਾਹਾ॥੧॥ਰਹਾਉ॥

*(ਆਸਾ ਮ:੫, ੪੦੨-੧)*

(ਅ) ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲ ਬਸਿ ਲੀਨਾ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥੧॥

*(ਭੈਰਉ ਮ:੫, ੧੧੪੦-੧੬)*

## ਦਿਲ ਦੇ ਖੋਟੇ (੧੩੭੯)

ਭਾਵ ਜੋ ਆਪਣੇ ਦਿਲ ਵਿਚ ਮੰਦੀ ਸੋਚ ਰਖਦੇ ਹਨ।

(ੳ) ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ॥
ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ॥

*(ਰਾਮਕਲੀ ਵਾਰ ਬਲਵੰਡ, ੯੬੭-੪)*

(ਅ) ਕਹਾਂ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ॥੪॥

*(ਪ੍ਰਭਾਤੀ ਕਬੀਰ, ੧੩੪੯-੧੫)*

(ੲ) ਫਰੀਦਾ ਕੰਨਿ ਮੁਸਲਾ ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥੫੦

*(ਸਲੋਕ ਫਰੀਦ, ੧੩੮੦-੧੦)*

(ਸ) ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥
ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥੩॥

*(ਤਿਲੰਗ ਮ:੧, ੭੨੧-੭)*

## ਦਿਲ ਯਾਰ ਵਲਿ, ਹੱਥ ਕਾਰ ਵਲਿ (੧੩੮੦)

(ੳ) ਜਾ ਕਉ ਭਏ ਗੋਵਿੰਦ ਸਹਾਈ॥
ਸੁਖ ਸਹਜ ਆਨੰਦ ਸਗਲ ਸਿਉ ਵਾ ਕਉ ਬਿਆਧਿ ਨ ਕਾਈ॥੧॥ਰਹਾਉ॥
ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ॥

ਏਕੈ ਰੰਗਿ ਤਤ ਕੇ ਬੇਤੇ ਸਤਿਗੁਰ ਤੇ ਬੁਧਿ ਪਾਈ॥੧॥
ਦਇਆ ਮਇਆ ਕਿਰਪਾ ਠਾਕੁਰ ਕੀ ਸੇਈ ਸੰਤ ਸੁਭਾਈ॥
ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ॥੨॥

*(ਜੈਤਸਰੀ ਮ:੫, ੭੦੧-੯)*

(ਅ) ਰੈਣਿ ਦਿਨਸੁ ਰਹੈ ਇਕ ਰੰਗਾ॥ ਪ੍ਰਭ ਕਉ ਜਾਣੈ ਸਦ ਹੀ ਸੰਗਾ॥
ਠਾਕੁਰ ਨਾਮੁ ਕੀਓ ਉਨਿ ਵਰਤਨਿ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ॥੧॥
ਹਰਿ ਸੰਗਿ ਰਾਤੇ ਮਨ ਤਨ ਹਰੇ॥ ਗੁਰ ਪੂਰੇ ਕੀ ਸਰਨੀ ਪਰੇ॥੧॥ਰਹਾਉ॥
ਚਰਣ ਕਮਲ ਆਤਮ ਆਧਾਰ॥ ਏਕੁ ਨਿਹਾਰਹਿ ਆਗਿਆਕਾਰ॥
ਏਕੋ ਬਨਜੁ ਏਕੋ ਬਿਉਹਾਰੀ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ॥੨॥
ਹਰਖ ਸੋਗ ਦੁਹਹੂੰ ਤੇ ਮੁਕਤੇ॥ ਸਦਾ ਅਲਿਪਤੁ ਜੋਗ ਅਰੁ ਜੁਗਤੇ॥
ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥੩॥
ਸੰਤਨ ਕੀ ਮਹਿਮਾ ਕਵਨ ਵਖਾਨਉ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥
ਪਾਰਬ੍ਰਹਮ ਮੋਹਿ ਕਿਰਪਾ ਕੀਜੈ॥ ਧੂਰਿ ਸੰਤਨ ਕੀ ਨਾਨਕ ਦੀਜੈ॥੪॥

*(ਗਉੜੀ ਗੁਆਰੇਰੀ ਮ:੫, ੧੮੧-੭)*

(ੲ) ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥੨੧੩॥

*(ਸਲੋਕ ਕਬਰਿ, ੧੩੭੫-੧੯)*

## ਦਿਲਹੁ ਮੁਹੱਬਤ (੧੩੮੧)

ਜੋ ਦਿਲੋਂ ਪਿਆਰ ਕਰਦੇ ਹਨ, ਜੋ ਦਿਲ ਵਿਚ ਖੋਜ ਕਰਦੇ ਹਨ, ਜੋ ਦਿਲ ਵਿਚ ਯਾਦ ਕਰਦੇ ਹਨ।

(ੳ) ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭਤਿਰਿ ਜੋਇ॥੧੮੪॥
ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥
ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ॥੧੮੫॥
ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ॥
ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ॥੧੮੬॥

*(ਸਲੋਕ ਕਬੀਰ, ੧੩੭੪-੭)*

(ਅ) ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥੨॥

*(ਪ੍ਰਭਾਤੀ ਕਬੀਰ, ੧੩੪੯-੧੩)*

(ੲ) ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ॥
ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥

*(ਆਸਾ ਫਰੀਦ, ੧੮੮-੮)*

## ਦੀਖਿਆ ਦੇਣੀ (੧੩੯੨)

ਧਰਮ ਉਪਦੇਸ ਦੇਣਾ, ਧਰਮ ਮੰਤ੍ਰ ਦਾ ਧਾਰਨੀ ਕਰਵਾਉਣਾ।

(ੳ) ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰ ਨਾਨਕ ਦੇਉ॥੧॥

*(ਵਾਰ ਮਾਝ ਮ:੨, ੧੫੦-੧੩)*

(ਅ) ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ॥੧॥

*(ਗਉੜੀ ਮ:੫, ੨੦੮-੨)*

(ੲ) ਗੁਰ ਸੇਵੀ ਗੁਰ ਲਾਗਉ ਪਾਇ॥ ਭਗਤਿ ਕਰੀ ਰਾਚਉ ਹਰਿ ਨਾਇ॥
ਸਿਖਿਆ ਦੀਖਿਆ ਭੋਜਨ ਭਾਉ॥ ਹੁਕਮਿ ਸੰਜੋਗੀ ਨਿਜ ਘਰਿ ਜਾਉ॥੬॥

*(ਗਉੜੀ ਗੁਆਰੇਰੀ ਮ:੧, ੨੨੧-੨)*

(ਸ) ਸਤਿਗੁਰੁ ਦੇਖਿਆ ਦੀਖਿਆ ਲੀਨੀ॥ ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ॥
ਗਤਿ ਮਿਤਿ ਪਾਈ ਆਤਮੁ ਚੀਨੀ॥੪॥

*(ਗਉੜੀ ਗੁਆਰੇਰੀ ਮ:੧, ੨੨੨-੧੬)*

(ਹ) ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ॥
ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ॥੧॥

*(ਗਉੜੀ ਬਾਵਨਅਖਰੀ ਮ:੫, ੨੬੦-੫)*

(ਕ) ਪੂਰੇ ਗੁਰ ਕੀ ਪੂਰੀ ਦੀਖਿਆ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਆ॥

*(ਗਉੜੀ ਸੁਖਮਨੀ ਮ:੫, ੨੯੩-੫)*

(ਖ) ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥੨੫॥

*(ਗਉੜੀ ਵਾਰ ਮ:੪, ੩੧੪-੯)*

(ਗ) ਸਿਖ ਸਭਾ ਦੀਖਿਆ ਕਾ ਭਾਉ॥ ਗੁਰਮੁਖਿ ਸੁਣਣਾ ਸਾਚਾ ਨਾਉ॥
ਨਾਨਕ ਆਖਣੁ ਵੇਰਾ ਵੇਰ॥ ਇਤੁ ਰੰਗਿ ਨਾਚਹੁ ਰਖਿ ਰਖਿ ਪੈਰ॥੪॥

*(ਆਸਾ ਮ:੧, ੩੫੦-੧੩)*

(ਘ) ਗੁਰ ਦੀਖਿਆ ਲੇ ਜਪੁ ਤਪੁ ਕਮਾਹਿ॥ ਨਾ ਮੋਹ ਤੂਟੈ ਨਾ ਥਾਇ ਪਾਹਿ॥੫॥
ਨਦਰਿ ਕਰੇ ਤਾ ਏਹੁ ਮੋਹੁ ਜਾਇ॥ ਨਾਨਕ ਹਰਿ ਸਿਉ ਰਹੈ ਸਮਾਇ॥੬॥

*(ਆਸਾ ਮ:੧, ੩੫੬-੮)*

(ਙ) ਨਾਨਕ ਕਉ ਗੁਰਿ ਦੀਖਿਆ ਦੀਨ॥ ਪ੍ਰਭ ਅਬਿਨਾਸੀ ਘਟਿ ਘਟਿ ਚੀਨ੍॥੪॥

*(ਆਸਾ ਮ:੫, ੩੭੬-੧੬)*

(ਚ) ਸਤਿਗੁਰੁ ਭੇਟੇ ਤਾ ਪਾਰਸੁ ਹੋਵੈ॥ ਪਾਰਸੁ ਹੋਇ ਤ ਪੂਜ ਕਰਾਏ॥

ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ॥੨॥

*(ਗੂਜਰੀ ਮ:੩, ੪੯੧-੯)*

(ਛ) ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ॥ ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ॥
ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ॥੨॥

*(ਸੂਹੀ ਮ:੧, ੭੨੯-੧੫)*

(ਜ) ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥੧॥
ਮਨੁ ਤਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥
ਘਟ ਹੀ ਭਤਿਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥੨॥

*(ਸੂਹੀ ਮ:੧, ੭੩੦-੧੮)*

(ਝ) ਐਸੀ ਦੀਖਿਆ ਜਨ ਸਿਉ ਮੰਗਾ॥ ਤੁਮ੍ਹਰੋ ਧਿਆਨੁ ਤੁਮ੍ਹਾਰੋ ਰੰਗਾ॥
ਤੁਮ੍ਹਰੀ ਸੇਵਾ ਤੁਮ੍ਹਾਰੇ ਅੰਗਾ॥੧॥ਰਹਾਉ॥

*(ਬਿਲਾਵਲੁ ਮ:੫, ੮੨੮-੮)*

(ਞ) ਪ੍ਰਣਵਤਿ ਨਾਨਕੁ ਅਗਮੁ ਸੁਣਾਏ॥ ਗੁਰ ਚੇਲੇ ਕੀ ਸੰਧਿ ਮਿਲਾਏ॥
ਦੀਖਿਆ ਦਾਰੂ ਭੋਜਨੁ ਖਾਇ॥ ਛਿਅ ਦਰਸਨ ਕੀ ਸੋਝੀ ਪਾਇ॥੪॥

*(ਰਾਮ ਮ:੧, ੮੭੭-੧੯)*

(ਟ) ਗੁਰ ਕੀ ਦੀਖਿਆ ਸੇ ਸਚਿ ਰਾਤੇ॥ ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ॥੫੪॥

*(ਰਾਮਕਲੀ ਸਿਧਗੋਸਟਿ ਮ:੧, ੯੪੪-੩)*

(ਠ) ਸਤੀ ਪਾਪੁ ਕਰਿ ਸਤੁ ਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥

*(ਰਾਮਕਲੀ ਵਾਰ ਮ:੧, ੯੫੧-੧੩)*

(ਡ) ਬਿਨੁ ਗੁਰ ਦੀਖਿਆ ਕੈਸੇ ਗਿਆਨੁ॥ ਬਿਨੁ ਪੇਖੇ ਕਹੁ ਕੈਸੋ ਧਿਆਨੁ॥
ਬਿਨੁ ਭੈ ਕਥਨੀ ਸਰਬ ਬਿਕਾਰ॥ ਕਹੁ ਨਾਨਕ ਦਰ ਕਾ ਬੀਚਾਰੁ॥੫॥

*(ਭੈਰਉ ਮ:੫, ੧੧੪੦-੧੪)*

(ਢ) ਸੋ ਪੰਡਿਤੁ ਜੋ ਤਿਹਾਂ ਗੁਣਾਂ ਕੀ ਪੰਡ ਉਤਾਰੈ॥ ਅਨਦਿਨੁ ਏਕੋ ਨਾਮੁ ਵਖਾਣੈ॥
ਸਤਿਗੁਰ ਕੀ ਓਹੁ ਦੀਖਿਆ ਲੇਇ॥ ਸਤਿਗੁਰ ਆਗੈ ਸੀਸੁ ਧਰੇਇ॥

*(ਮਲਾਰ ਮ:੩, ੧੨੬੧-੨)*

(ਣ) ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ॥
ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ॥

*(ਸਲੋਕ ਮ:੧, ੧੪੧੦-੧੫)*

## ਦੀਨ ਅਤੇ ਦੁਨੀਆ (੧੩੮੩)

ਧਰਮ ਦਾ ਰਸਤਾ ਅਤੇ ਦੁਨਿਆਵੀ ਰਸਤਾ; ਇਹ ਸੰਸਾਰ ਅਤੇ ਪਰਲੋਕ; ਪਰਮਾਰਥ ਅਤੇ ਸੰਸਾਰੀ ਕਾਰੋਬਾਰ। ਗੁਰਬਾਣੀ ਨੇ ਦੀਨ ਦੀ ਖਾਤਰ ਸਮਾਂ ਖਰਚ ਕਰਨਾ ਸਫਲ ਦਰਸਾਇਆ ਹੈ। ਅਤੇ ਦੁਨੀਆ ਵਿਚ ਗੁਜ਼ਾਰੇ ਵਾਸਤੇ ਕਾਰਜ ਕਰਨਾ ਭੀ ਜਾਇਜ਼ ਫੁਰਮਾਇਆ ਹੈ। ਸੁਕ੍ਰਿਤ ਕਰਦਿਆਂ ਦੁਨੀ ਸਵਾਰਨੀ ਹੈ, ਨਾਮ ਜਪਦਿਆ ਦੀਨ ਸਵਾਰਨਾ ਹੈ।

(ੳ) ਦੀਨੁ ਛਡਾਇ ਦੁਨੀ ਜੋ ਲਾਏ॥ ਦੁਹੀ ਸਰਾਈ ਖੁਨਾਮੀ ਕਹਾਏ॥੧॥
ਜੋ ਤਿਸੁ ਭਾਵੈ ਸੋ ਪਰਵਾਣੁ॥ ਆਪਣੀ ਕੁਦਰਤਿ ਆਪੇ ਜਾਣੁ॥੧॥ਰਹਾਉ॥
ਸਚਾ ਧਰਮੁ ਪੁੰਨੁ ਭਲਾ ਕਰਾਏ॥ ਦੀਨ ਕੈ ਤੋਸੈ ਦੁਨੀ ਨ ਜਾਏ॥੨॥
ਸਰਬ ਨਿਰੰਤਰਿ ਏਕੋ ਜਾਗੈ॥ ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ॥੩॥

*(ਸੂਹੀ ਮ:੫, ੭੪੩-੧)*

(ਅ) ਬਾਦਿਸਾਹ ਬੇਨਤੀ ਸੁਨੇਹੁ॥ ਨਾਮੇ ਸਰ ਭਰਿ ਸੋਨਾ ਲੇਹੁ॥੧੦॥
ਮਾਲੁ ਲੇਉ ਤਉ ਦੋਜਕਿ ਪਰਉ॥ ਦੀਨੁ ਛੋਡਿ ਦੁਨੀਆ ਕਉ ਭਰਉ॥੧੧॥

*(ਭੈਰਉ ਨਾਮ ਦੇਉ, ੧੧੬੫-੧੯)*

(ੲ) ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ॥੧॥ਰਹਾਉ॥
ਸਾਧਸੰਗਤਿ ਕਬਹੁ ਨਹੀ ਕੀਨੀ ਰਚਿਓ ਧੰਧੈ ਝੂਠ॥
ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ॥੧॥
ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥
ਮਨਸਾ ਬਾਚਾ ਕਰਮਨਾ ਮੈ ਦੇਖੇ ਜੋਦਕ ਜਾਤ॥੨॥
ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥
ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ॥੩
ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ॥
ਰਾਮੁ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ॥੪॥

*(ਮਾਰੂ ਨਾਮ ਦੇਉ, ੧੧੦੫-੧੪)*

(ਸ) ਦੀਨ ਦੁਨੀਆ ਤੇਰੀ ਟੇਕ॥ ਸਭ ਮਹਿ ਰਵਿਆ ਸਾਹਿਬ ਏਕ॥੧॥ਰਹਾਉ॥

*(ਭੈਰਉ ਮ:੫, ੧੧੪੭-੨)*

(ਹ) ਕਰਤੇ ਕੁਦਰਤੀ ਮੁਸਤਾਕੁ॥ ਦੀਨੁ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ॥ਰਹਾਉ॥

*ਦਿਲੰਗ ਮ:੫, ੭੨੪-੧੦)*

(ਕ) ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ॥
ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ॥੪॥

*(ਤਲੰਗ ਮ:੫, ੭੨੪-੧੪)*

## ਦੀਨਾ ਦਾ ਬੰਧਪ (੧੩੯੪)

ਵਾਹਿਗੁਰੂ ਆਜਜ਼ਾਂ ਦਾ ਸੰਬੰਧੀ ਹੈ, ਆਪਣੇ ਸੇਵਕਾਂ ਦਾ ਰਿਸਤੇਦਾਰ ਹੈ। ਜੋ ਦੁਨੀਆਂ ਨੂੰ ਤਿਆਗਕੇ ਦੀਨ ਵਿਚ ਆ ਜਾਂਦੇ ਹਨ, ਵਾਹਿਗੁਰੂ ਉਨ੍ਹਾਂ ਦਾ ਬੰਧੂ ਹੈ।

(ੳ) ਦੀਨ ਬੰਧਾਰੋ ਦਾਸ ਦਾਸਰੋ ਸੰਤਹ ਕੀ ਸਾਰਾਨ॥
ਮਾਂਗਨਿ ਮਾਂਗਉ ਹੋਇ ਅਚਿੰਤਾ ਮਿਲੁ ਨਾਨਕ ਕੇ ਹਰਿ ਪ੍ਰਾਨ॥੨॥

*(ਸਾਰਗ ਮ:੫, ੧੨੧੫-੧੭)*

(ਅ) ਮਨਿ ਤਨਿ ਬਸਿ ਰਹੇ ਗੋਪਾਲ॥ ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ॥੧॥

*(ਮਾਲੀ ਗਉੜਾ ਮ:੫, ੯੮੮-੫)*

(ੲ) ਜਗ ਝੂਠੇ ਕਉ ਸਾਚੁ ਜਾਨਿਕੈ ਤਾ ਸਿਉ ਰੁਚ ਉਪਜਾਈ॥
ਦੀਨ ਬੰਧ ਸਿਮਰਿਓ ਨਹੀ ਕਬਹੁ ਹੋਤ ਜੁ ਸੰਗਿ ਸਹਾਈ॥੧॥
ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ॥
ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ॥੨॥

*(ਟੋਡੀ ਮ:੯, ੭੧੮-੭)*

(ਸ) ਜੀਉ ਮਨੁ ਤਨੁ ਪ੍ਰਾਨੁ ਪ੍ਰਭੁ ਕੇ ਦੀਏ ਸਭਿ ਰਸ ਭੋਗ॥
ਦੀਨ ਬੰਧਪ ਜੀਓ ਦਾਤਾ ਸਰਣਿ ਰਾਖਣ ਜੋਗੁ॥੧॥
ਮੇਰੇ ਮਨ ਧਿਆਇ ਹਰਿ ਹਰਿ ਨਾਉ॥
ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ॥੧॥ਰਹਾਉ॥

*(ਆਸਾ ਮ:੫, ੪੦੫-੭)*

## ਦੀਪਕ ਦਾ ਪ੍ਰਗਾਸ ਹੋਣਾ (੧੩੯੫)

ਗਿਆਨ ਰੂਪੀ ਲੋਅ ਦਾ ਹਿਰਦੇ ਵਿਚ ਚਾਨਣ ਹੋਣਾ, ਦਸਮ ਦੁਆਰ ਤਕ ਗਿਆਨ ਦੀ ਦੀਪਕ ਦਾ ਚਾਨਣਾ ਹੋ ਜਾਣਾ; ਹਿਰਦੇ ਵਿਚੋਂ ਅਗਿਆਨਤਾ ਦਾ ਅੰਧੇਰਾ ਦੂਰ ਹੋ ਜਾਣਾ।

(ੳ) ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ
ਚੰਦਨ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁਵ
ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰਹਾਰੁ॥੫॥

*(ਸਿਰੀ ਮ:੫, ੫੪-੭)*

(ਅ) ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ॥੭॥

*ਰਓਮਕਲੀ ਮ:੧, ੯੦੭-੧੦)*

(ੲ) ਜਿਹ ਸਿਮਰਨਿ ਕਰਹਿ ਤੂ ਕੇਲ॥ ਦੀਪਕੁ ਬਾਂਧਿ ਧਰਿਓ ਬਿਨੁ ਤੇਲ॥
ਸੋ ਦੀਪਕੁ ਅਮਰਕੁ ਸੰਸਾਰਿ॥ ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ॥੩॥

*(ਰਾਮਕਲੀ ਕਬੀਰ, ੯੭੧-੧੦)*

(ਸ) ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥
ਜਹ ਕਹ ਤਹ ਭਰਪੂਰ ਸਬਦੁ ਦੀਪਕਿ ਦੀਪਾਯਉ॥

*(ਸਵਈਏ ਮ:੩, ਕੇ, ੧੩੯੫-੬)*

(ਹ) ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ॥
ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ॥
ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ॥
ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ।੨॥

*(ਸਿਰੀ ਮ:੪, ੩੯-੮)*

(ਕ) ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥

ਅਮਰ ਪਦਾਰਥ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥

*(ਵਾਰ ਮਾਝ ਮ:੧, ੧੩੭-੧੫)*

(ਖ) ਆਉ ਸਖੀ ਗੁਣ ਕਾਮਣ ਕਰੀਹਾ ਜੀਉ॥ ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ॥
ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ॥ ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ॥੧॥

*(ਗਉੜੀ ਮਾਝ ਮ:੪, ੧੭੩-੬)*

## ਦੀਵਾਨ (੧੩੯੬)

ਸਭਾ, ਧਰਮ ਪਰਚਾਰ ਦੀ ਸੰਗਠਨਤਾ, ਗੁਰਬਾਣੀ ਵੀਚਾਰ ਦੀ ਇਕੱਤ੍ਰਤਤਾ, ਕਚਿਹਰੀ, ਫੈਸਲੇ ਕਰਨ ਵਾਲੀ ਕਚਿਹਰੀ, ਰੱਬੀ ਦੰਰਗਹ, ਦਚਿਹਰੀ ਲਗਾਵਨ ਵਾਲਾ ਕਰਮਚਾਰੀ, ਸਭਾ ਦਾ ਮੁਖੀਆ।

(ੳ) ਦੀਬਾਨੁ ਹਮਾਰੋ ਤੁਹੀ ਏਕ॥ ਸੇਵਾ ਥਾਰੀ ਗੁਰਹਿ ਟੇਕ॥੧॥ਰਹਾਉ॥

*(ਗਉੜੀ ਚੇਤੀ ਮ:੫, ੨੧੦-੧੬)*

(ਅ) ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ॥ ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥੨॥

*(ਆਸਾ ਵਾਰ ਮ:੧, ੪੭੩-੧੯)*

(ੲ) ਥਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥

*(ਸਿਰੀ ਮ:੫, ੪੪-੧੦)*

(ਸ) ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ॥
ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ॥

*(ਸਿਰੀ ਵਾਰ ਮ:੪, ੮੭-੩)*

(ਹ) ਸਿਖ ਸਭਾ ਦੀਖਿਆ ਕਾ ਭਾਉ॥ ਗੁਰਮੁਖਿ ਸੁਣਣਾ ਸਾਚਾ ਨਾਉ॥

*(ਆਸਾ ਮ:੧, ੩੫੦-੧੩)*

(ਕ) ਕਰਣੀ ਕੀਰਤਿ ਗੁਰਮੁਖਿ ਸਾਰ॥ ਸੰਤ ਸਭਾ ਗੁਣ ਗਿਆਨੁ ਬੀਚਾਰੁ॥

*(ਪੈਭਾਤੀ ਮ:੧, ੧੩੪੩-੧੮)*

(ਖ) ਜਿਸ ਕੈ ਘਰਿ ਦੀਬਾਨੁ ਹਰਿ ਹੋਵੈ ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ॥
ਤਿਸ ਕਉ ਤਲਕੀ ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ॥
ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ॥
ਸੋ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ॥
ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ ਗੁਰਮੁਖਿ ਵਿਰਲੈ ਕਿਨੈ ਧਿਆਇਆ॥੧੪॥

*(ਵਡਹੰਸ ਵਾਰ ਮ:੪, ੫੯੧-੧੩)*

(ਗ) ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ॥੨॥

*(ਸਾਰਗ ਵਾਰ ਮ:੧, ੧੨੪੧-੫)*

(ਘ) ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ॥
ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨੁ॥੧॥

*(ਕੇਦਾਰਾ ਕਬੀਰ, ੧੧੨੪-੫)*

(ਙ) ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ॥
ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ॥੩॥

*(ਆਸਾ ਮ:੫, ੪੦੮-੯)*

(ਚ) ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ॥੯॥

*(ਵਾਰ ਮਾਝ ਮ:੧, ੧੪੨-੯)*

(ਛ) ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ॥
ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ॥੫॥

*(ਵਡਹੰਸ ਮ:੩, ੫੫੯-੧੭)*

(ਜ) ਕਿਆ ਤੈ ਖਟਿਆ ਕਹਾ ਗਵਾਇਆ॥ ਚਲਹੁ ਸਿਤਾਬ ਦੀਬਾਨਿ ਬੁਲਾਇਆ॥੧॥
ਚਲੁ ਦਰਹਾਲੁ ਦੀਵਾਨਿ ਬੁਲਾਇਆ॥ ਹਰਿ ਫੁਰਮਾਨੁ ਦਰਗਹ ਕਾ ਆਇਆ॥੧॥ਰਹਾਉ॥

*(ਸੂਹੀ ਕਬੀਰ ੭੯੨-੧੪)*

## ਦੀਵਾਨਾ (੧੩੮੭)

ਝੱਲਾ ਪਾਗਲ, ਮਸਤੀ ਵਿਚ ਆਣਕੇ ਆਪੇ ਦੀ ਸੁਧਯ ਭੁਲ ਜਾਣ ਵਾਲਾ, ਰੱਬੀ ਲਗਨ ਦੀ ਮਸਤੀ, ਮਾਇਆ ਦੀ ਖੁਮਾਰੀ ਵਿਚ ਪਾਗਲ ਹੋਇਆ ਵਿਅਕਤੀ। ਦੇਖੋ :ਬਉਰਾ"।

(ੳ) ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ॥੧੨॥

*(ਸੂਹੀ ਮ:੪, ੭੫੭-੧੮)*

(ਅ) ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥ ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ਰਹਾਉ॥
ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥ ਏਕੀ ਸਾਹਿਬ ਬਾਹਰਾ ਦੂਜਾ ਅਵਰ ਨ ਜਾਣੈ ਕੋਇ॥੨॥
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥੪॥

*(ਮਾਰੂ ਮ:੧, ੯੯੧-੬)*

(ੲ) ਕਹਿ ਕਬਰਿ ਹਉ ਭਇਆ ਦਿਵਾਨਾ॥ ਮੁਸਿ ਮੁਸਿ ਮਨੂਆ ਸਹਜਿ ਸਮਾਨਾ॥੪

*(ਭੈਰਉ ਕਬੀਰ, ੧੧੫੮-੧੧)*

(ਸ) ਤੇਤੀਸ ਕਰੋੜੀ ਹੈ ਖੇਲ ਖਾਨਾ॥ ਚਉਰਾਸੀ ਲਖ ਫਿਰੈ ਦਿਵਾਨਾ॥

*(ਭੈਰਉ ਕਬਰਿ, ੧੧੬੧-੬)*

(ਹ) ਲਾਜ ਮਰੰਤੀ ਮਰਿ ਗਈ ਘੂਘਟੁ ਚਲੀ॥ ਸਾਸੂ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ॥

*(ਰਾਮਕਲੀ ਮ:੧, ਓਅੰਕਾਰ, ੯੩੧-੬)*

(ਕ) ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥੧॥

*(ਧਨਾਸਰੀ ਮ:੯, ੬੮੪-੧੯)*

(ਖ) ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ॥
ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ ਗੁਲ ਗੋਲੀਐ॥੧॥

*(ਦੇਵਗੰਧਾਰੀ ਮ:੪, ੫੨੭-੧੨)*

(ਗ) ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ॥
ਤਿਨ ਕੇ ਕਰਮ ਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ॥੩॥

*(ਗਉੜੀ ਪੂਰਬੀ ਮ:੪, ੧੭੦-੨)*

(ਘ) ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ॥੧॥ਰਹਾਉ॥

*(ਮਾਰੂ ਕਬੀਰ, ੧੧੦੫-੧੪)*

(ਙ) ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ॥
ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦੁ ਨ ਜਾਨੇ॥੩॥

*(ਪ੍ਰਭਾਤੀ ਮ:੧, ੧੩੪੫-੧੩)*

(ਚ) ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ॥
ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ॥੧੭੬॥

*(ਸਲੋਕ ਕਬੀਰ, ੧੩੭੩-੧੯)*

(ਛ) ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥
ਕਰ ਕਾਸਾ ਦਰਸਨ ਕੀ ਭੂਖ॥ ਮੈ ਦਰਿ ਮਾਗਉ ਨੀਤਾ ਨੀਤ॥੧॥

*(ਤਿਲੰਗ ਮ:੧, ੭੨੧-੧੦)*

(ਜ) ਮੂੰਡ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ॥
ਮਨੂਆ ਡੋਲੈ ਦਹਦਿਸ ਧਾਵੈ ਬਿਨੁ ਰਤ ਆਤਮ ਗਿਆਨਾ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ॥੫॥

*(ਮਾਰੂ ਮ:੧, ਅ, ੧੦੧੩-੫)*

(ਝ) ਦੂਜੈ ਭਾਇ ਫਿਰੈ ਦੇਵਾਨੀ॥ ਮਾਇਆ ਮੋਹਿ ਦੁਖ ਮਾਹਿ ਸਮਾਹੀ॥
ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ॥੧੨॥

*(ਮਾਰੂ ਮ:੩, ਸੋਹਲੇ, ੧੦੪੭-੧੬)*

(ਞ) ਇਸ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤਲਿਓ ਨਜਾਈ॥
ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ॥

*(ਰਾਮਕਲੀ ਮ:੧, ਓਅੰਕਾਰ, ੯੩੦-੧੧)*

(ਟ) ਬਦਫੈਲੀ ਗੈਬਾਨਾ ਖਸਮੁ ਨ ਜਾਣਈ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ॥

*(ਮਾਝ ਵਾਰ ਮ:੧, ੧੪੨-੬)*

(ਠ) ਮਨੁ ਮੈਗਲੁ ਸਾਕਤ ਦੇਵਾਨਾ॥ ਬਨ ਖੰਡਿ ਮਾਇਆ ਮੋਹਿ ਹੈਰਾਨਾ॥

ਇਤ ਉਤ ਜਾਹਿ ਕਾਲ ਕੇ ਚਾਪੇ॥ ਗੁਰਮੁਖਿ ਖੋਜਿ ਲਹੈ ਘਰੁ ਆਪੇ॥੧॥

*(ਆਸਾ ਮ:੧, ੪੧੫-੬)*

(ਭ) ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥
ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥ ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ॥
ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ॥ ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥੯॥

*(ਜੈਤਸਰੀ ਵਾਰ ਮ:੫, ੭੦੭-੧੯)*

(ਢ) ਜੀਵਤ ਛਾਡਿ ਜਾਹਿ ਦੇਵਾਨੇ॥ ਮੁਇਆ ਉਨ ਤੇ ਕੋ ਵਰਸਾਂਨੇ॥੧॥

*(ਗਉੜੀ ਮ:੫, ੧੯੯-੭)*

## ਦੀਵਾ ਬਾਲਨਾ (੧੩੯੮)

ਹਿੰਦੂ ਮਤਿ ਦੀ ਮ੍ਰਿਤਕ ਕ੍ਰਿਆ ਦੇ ਸਮੇਂ ਜੀਵ ਦੇ ਮਰਣ ਸਮੇਂ ਅਤੇ ਮਰਣ ਤੋਂ ਕਈ ਦਿਨ ਬਾਅਦ ਵਿਚ ਦੀਵਾ ਬਾਲਿਆ ਜਾਂਦਾ ਹੈ। ਤਾਕਿ ਪ੍ਰੇਤ ਆਤਮਾ ਨੂੰ ਜਮ ਮਾਰਗ ਤੇ ਚਲਦੇ ਸਮੇਂ ਚਾਨਣਾ ਹੁੰਦਾ ਰਹੇ। (ਹੋਰ ਜਾਣਕਾਰੀ ਵਾਸਤੇ ਦੇਖੋ ਗਰੜ ਪੁਰਾਣ, ਅਧਿਆਇ ਦੂਸਰਾ, ਪ੍ਰੇਤ ਕਲਪ ਪਾਪ ਪਛਤਾਵਾ, ਅੰਸੁ ੩੭ ਵਾਂ) (ਦੇਖੋ ਗਰੜ, ਗਿਆਰਵਾ ਧਿਆਇ ਅੰਸੂ ਅਠਵਾਂ) (ਦੇਖੋ ਅਠਾਰਵਾਂ ਧਿਆਇ ਅੰਸੂ ੪) ਗੁਰਬਾਣੀ ਵਿਚ ਕੈਸਾ ਦੀਵਾ ਬਾਲਣਾ ਦਰਸਾਇਆ ਹੈ? ਨਿਮਨ ਲਿਖਤ ਗੁਰਵਾਕ ਦੇਖੋ ਜੀ, ਹਿੰਦੂ ਮਤਿ ਵਾਲਾ ਦੀਵਾ ਵਰਜਿਤ ਹੈ।

(ੳ) ਬਿਨੁ ਤੇਲ ਦੀਵਾ ਕਿਉ ਜਲੈ॥੧॥ਰਹਾਉ॥
ਪੋਥੀ ਪੁਰਾਣ ਕਮਾਇਐ॥ ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾਈਐ॥੨॥
ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ਰਹਾਉ॥
ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥ ਸਭ ਦੁਨੀਆ ਆਵਣ ਜਾਣੀਆ॥੩॥
ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥
ਕਹੁ ਨਾਨਕ ਬਾਹ ਲੁਡਾਈਐ॥੪॥

*(ਸਿਰੀ ਮ:੧, ੨੫-੧੭੦*

(ਅ) ਸਤਿਗੁਰ ਸਚੇ ਵਾਹੁ ਸਚੁ ਸਮਾਲਿਆ॥ ਪਾਇਆ ਰਤਨੁ ਘਰਾਹੁ ਦੀਵਾ ਬਾਲਿਆ॥

*(ਮਾਝ ਵਾਰ ਮ:੧, ੧੪੯-੬)*

(ੲ) ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਈ॥

*(ਮਾਝ ਵਾਰ ਮ:੧, ੧੪੯-੧੬)*

(ਸ) ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥੧॥
ਲੋਕਾ ਮਤ ਕੋ ਫਕੜਿ ਪਾਇ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥੧॥ਰਹਾਉ॥

*(ਆਸਾ ਮ:੧, ੩੫੮-੭)*

(ਹ) ਅੰਤਰਿ ਲੋਭੁ ਭਰਮੁ ਅਨਲ ਵਾਉ॥ ਦੀਵਾ ਬਲੈ ਨ ਸੋਝੀ ਪਾਇ॥੧॥

ਗੁਰਮੁਖਿ ਭਗਤਿ ਘਟਿ ਚਾਨਣੁ ਹੋਇ॥ ਆਪੁ ਪਛਾਣਿ ਮਿਲੈ ਪ੍ਰਭੁ ਸੋਇ॥੧॥ਰਹਾਉ॥

*(ਆਸਾ ਮ:੩, ੩੬੮-੧੫)*

(ਕ) ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥

*(ਧਨਾਸਰੀ ਰਵਿਦਾਸ, ੬੯੪-੧੬)*

(ਖ) ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥
ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥

*(ਸੂਹੀ ਵਾਰ ਮ:੧, ੭੯੧-੨)*

(ਗ) ਸੁਰਤੀ ਸੁਰਿਤ ਰਲਾਈਐ ਹੇਤੁ॥ ਤਨੁ ਕਰਿ ਤੁਲਹਾ ਲੰਘਹਿ ਜੇਤੁ॥
ਅੰਤਰਿ ਭਾਹਿ ਤਿਸੈ ਤੂ ਰਖੁ॥ ਅਹਿਨਿਸਿ ਦੀਵਾ ਬਲੈ ਅਥਕੁ॥੧॥
ਐਸਾ ਦੀਵਾ ਨੀਰਿ ਤਰਾਇ॥ ਜਿਤੁ ਦੀਵੈ ਸਭ ਸੋਝੀ ਪਾਇ॥੧॥ਰਹਾਉ॥
ਹਛੀ ਮਿਟੀ ਸੋਝੀ ਹੋਇ॥ ਤਾ ਕਾ ਕੀਆ ਮਾਨੈ ਸੋਇ॥
ਕਰਣੀ ਤੇ ਕਰਿ ਚਕਹੁ ਢਾਲਿ॥ ਐਥੈ ਓਥੈ ਨਿਬਹੀ ਨਾਲਿ॥੨॥
ਆਪੇ ਨਦਰਿ ਕਰੇ ਜਾ ਸੋਇ॥ ਗੁਰਮੁਖਿ ਵਿਰਲਾ ਬੂਝੈ ਕੋਇ॥
ਤਿਤੁ ਘਟਿ ਦੀਵਾ ਨਿਹਚਲੁ ਹੋਇ॥ ਪਾਣੀ ਮਰੈ ਨ ਬੁਝਾਇਆ ਜਾਇ॥
ਐਸਾ ਦੀਵਾ ਨੀਰਿ ਤਰਾਇ॥੩॥
ਡੋਲੈ ਵਾਉ ਨ ਵਡਾ ਹੋਇ॥ ਜਾਪੈ ਜਿਉ ਸਿੰਘਾਸਣਿ ਲੋਇ॥
ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ॥ ਨਿਰਤਿ ਨ ਪਾਈਆ ਗਣੀ ਸਹੰਸ॥
ਐਸਾ ਦੀਵਾ ਬਾਲੇ ਕੋਇ॥ ਨਾਨਕ ਸੋ ਪਾਰੰਗਤਿ ਹੋਇ॥੪॥

*(ਰਾਮ ਮ:੧, ੮੭੮-੬)*

(ਘ) ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਬਾਣੁ ਜੀਉ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥
ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥੫॥

*(ਰਾਮਕਲੀ ਵਾਰ, ਬਲਵੰਡਿ, ੯੨੩-੧੫)*

(ਙ) ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ॥
ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥

*(ਮਲਾਰ ਵਾਰ ਮ:੧, ੧੨੮੪-੧੧)*

## ਦੁਇ ਪੰਧ (੧੩੮੯)

ਜੀਵਨ ਦੇ ਦੋ ਰਸਤੇ; ਸਿਵ ਤੇ ਸ਼ਕਤੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸਿਵ ਸਕਤਿ"।

(ੳ) ਵੇਕੀ ਵੇਕੀ ਜੰਤ ਉਪਾਏ॥ ਦੁਇ ਪੰਦੀ ਦੁਇ ਰਾਹ ਚਲਾਏ॥

ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ॥੨॥

*(ਮਾਰੂ ਮ:੧, ਸੋਲਹੇ, ੧੦੩੨-੯)*

(ਅ) ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ ਜੀਉ॥
ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ॥
ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ॥
ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ॥

*(ਧਨਾਸਰੀ ਮ:੧, ਛੰਤ, ੬੮੮-੧੩)*

(ੲ) ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ॥
ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ॥
ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ॥

*(ਮਾਰੂ ਵਾਰ ਮ:੩, ੧੦੯੦-੧)*

(ਸ) ਦੋਵੈ ਤਰਫਾ ਉਪਾਇ ਇਕੁ ਵਰਤਿਆ॥ ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ॥
ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ॥
ਮਨਮੁਖ ਕਚੇ ਕੂੜਿਆਰ ਤਿਨ੍ਹੀ ਨਿਹਚਉ ਦਰਗਹ ਹਾਰਿਆ॥
ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ॥
ਸਚੈ ਅੰਦਰਿ ਮਹਲਿ ਸਬਦਿ ਸਵਾਰਿਆ॥

*(ਮਲਾਰ ਵਾਰ ਮ:੧, ੧੨੮੦-੧੦)*

## ਦੁਸ਼ਟ ਸਭਾ (੧੩੯੦)

ਮੰਦੇ ਪੁਰਸ਼ਾਂ ਦੀ ਚਉਕੜੀ, ਦੁਰਜਨਾਂ ਦੀ ਜੁੰਡਲੀ, ਜਿਨ੍ਹਾਂ ਦਾ ਇਸ਼ਟ ਵਾਹਿਗੁਰੂ ਤੋਂ ਵਖਰਾ ਹੋਵੇ, ਭਾਵ ਮੰਦੇ ਰਸਤੇ ਜੀਵਨ ਬਤੀਤ ਕਰਨ ਵਾਲੇ। ਦੋਖੀ,, ਦੁਰਜਨ, ਕਾਮੁ, ਕ੍ਰੋਧ, ਲੋਭੁ, ਮੋਹੁ ਅਹੰਕਾਰ ਆਦਿ ਮੰਦੀਆਂ ਆਦਤਾ,, ਮੰਦਾ ਸੁਭਾਅ।

(ੳ) ਸੰਡਾ ਮਰਕਾ ਸਭਿ ਜਾਇ ਪੁਕਾਰੇ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥
ਦੁਸਟ ਸਭਾ ਮਹਿ ਮੰਤ੍ਰੁ ਪਕਾਇਆ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ॥੩॥

*(ਭੈਰਉ ਮ:੩, ੧੧੩੩-੫)*

(ਅ) ਮੂਰਖ ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ॥
ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ॥੩॥
ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ॥
ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ॥੪॥

*(ਭੈਰਉ ਮ:੩, ੧੧੩੩-੧੪)*

(ੲ) ਜਿਨੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨ੍ਹਿ॥
ਪੰਚ ਚੋਰ ਤਿਨਾ ਘਰੁ ਮੁਹਨ੍ਹਿ ਹਉਮੈ ਅੰਦਰਿ ਸੰਨ੍ਹਿ॥
ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨ੍ਹਿ॥
ਜਿਨੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨ੍ਹਿ॥
ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨ੍ਹਿ॥

ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨ੍ਹਿ॥
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨ੍ਹਿ॥੧॥

*(ਬਿਲਾਵਲ ਵਾਰ ਮ:੩, ੮੫੪-੬)*

(ਸ) ਪ੍ਰਹਲਾਦਿ ਸਭਿ ਚਾਟੜੇ ਵਿਗਾਰੇ॥ ਹਮਾਰਾ ਕਹਿਆ ਨ ਸੁਣੈ ਆਪਣੇ ਕਾਰਜ ਸਵਾਰੇ॥
ਸਭ ਨਗਰੀ ਮਹਿ ਭਗਤਿ ਦ੍ਰਿੜਾਈ॥ ਦੁਸਟ ਸਭਾ ਕਾ ਕਿਛੁ ਨ ਵਸਾਈ॥੪॥

*(ਭੈਰਉ ਮ:੩, ੧੧੫੪-੮)*

(ਹ) ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥੩॥

*(ਭੈਰਉ ਨਾਮਦੇਉ, ੧੧੬੫-੯)*

(ਕ) ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ॥
ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ॥
ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ॥
ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ॥੩॥

*(ਪ੍ਰਭਾਤੀ ਮ:੧, ੧੩੪੩-੧੧)*

(ਖ) ਗੁਰੁ ਗੋਬਿੰਦ ਗੁਰੂ ਗੋਪਾਲ॥ ਅਪਨੇ ਦਾਸ ਕਉ ਰਾਖਨਹਾਰ॥੧॥ਰਹਾਉ॥
ਪਾਤਿਸਾਹ ਸਾਹ ਉਮਰਾਉ ਪਤੀਆਏ॥ ਦੁਸਟ ਅਹੰਕਾਰੀ ਮਾਰਿ ਪਚਾਏ॥
ਨਿੰਦਕ ਕੇ ਮੁਖਿ ਕੀਨੋ ਰੋਗੁ॥ ਜੈ ਜੈ ਕਾਰੁ ਕਰੈ ਸਭੁ ਲੋਗੁ॥
ਸੰਤਨ ਕੈ ਮਨ ਮਹਾ ਅਨੰਦ॥ ਸੰਤ ਜਪਹਿ ਗੁਰਦੇਉ ਭਗਵੰਤੁ॥
ਸੰਗਤਿ ਕੇ ਮੁਖ ਊਜਲ ਭਏ॥ ਸਗਲ ਥਾਨ ਨਿੰਦਕ ਕੇ ਗਏ॥੩॥

*(ਗੋਂਡ ਮ:੫, ੮੬੯-੧੦)*

(ਗ) ਅਪਣੇ ਜਨ ਪ੍ਰਭਿ ਆਪਿ ਰਖੇ॥ ਦੁਸਟ ਦੂਤ ਸਭਿ ਭ੍ਰਮਿ ਥਕੇ॥
ਬਿਨ ਗੁਰ ਸਾਚੇ ਨਹੀ ਜਾਇ॥ ਦੁਖੁ ਦੇਸ ਦਿਸੰਤਰਿ ਰਹੇ ਧਾਇ॥੨॥

*(ਬਸੰਤ ਮ:੫, ੧੧੮੩-੧੩)*

(ਘ) ਦੁਸ਼ਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ ਅਪਨਾਏ॥
ਜਿਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ॥੩॥
ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖ ਲਿਖਾਏ॥
ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ॥੪॥

*(ਮਲਾਰ ਮ:੫, ੧੨੬੬-੮)*

(ਙ) ਲੇਪੁ ਨ ਲਾਗੋ ਤਿਲ ਕਾ ਮੂਲਿ॥ ਦੁਸਟ ਬ੍ਰਾਹਮਣ ਮੂਆ ਹੋਇ ਕੈ ਸੂਲ॥੧॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥ ਪਾਪੀ ਮੂਆ ਗੁਰ ਪਰਤਾਪਿ॥੧॥ਰਹਾਉ॥

*(ਭੈਰਉ ਮ:੫, ੧੧੩੭-੧੪)*

(ਚ) ਪਰ ਦਾਰਾ ਪਰ ਧਨੁ ਲੋਭਾ ਹਉਮੈ ਬਿਖੈ ਬਿਕਾਰ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ॥੧॥

*(ਮਲਾਰ ਮ:੧, ੧੨੫੫-੧੮)*

(ਛ) ਦੁਸਟ ਮੁਏ ਬਿਖੁ ਖਾਈ ਰੀ ਮਾਈ॥
ਜਿਸ ਕੇ ਜੀਅ ਤਿਨ ਹੀ ਰਖਿ ਲੀਨੇ ਮੇਰੇ ਪ੍ਰਭ ਕਉ ਕਿਰਪਾ ਆਈ॥੧॥ਰਹਾਉ॥

*(ਮਲਾਰ ਮ:੫, ੧੩੬੯-੧੩)*

(ਜ) ਦੂਜੈ ਭਾਇ ਦੁਸਟਾ ਕਾ ਵਾਸਾ॥ ਭਉਦੇ ਫਿਰਹਿ ਬਹੁ ਮੋਹ ਪਿਆਸਾ॥
ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ॥੧੧॥

*(ਮਾਰੂ ਮ:੩, ਸੋਹਲੇ, ੧੦੬੮-੧੫)*

(ਝ) ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ॥
ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ॥

*(ਬਿਲਾਵਲ ਮ:੫, ੮੧੫-੪)*

(ਞ) ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥ ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥

*(ਸੂਹੀ ਮ:੩, ੭੫੫-੬)*

(ਟ) ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥
ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥੧॥

*(ਬਿਲਾਵਲ ਮ:੫, ੮੨੩-੧੯)*

(ਠ) ਰਾਮ ਕਵਚੁ ਦਾਸ ਕਾ ਸੰਨਾਹੁ॥ ਦੂਤ ਦੁਸਟ ਤਿਸੁ ਪੋਹਤ ਨਾਹਿ॥
ਜੋ ਜੋ ਗਰਬੁ ਕਰੇ ਸੋ ਜਾਇ॥ ਗਰੀਬ ਦਾਸ ਕੀ ਪ੍ਰਭੁ ਸਰਣਾਇ॥੨॥

*(ਗੋਂਡ ਮ:੫, ੮੬੮-੮)*

(ਡ) ਅੰਤਰਿ ਸੂਖਾ ਹਰਿ ਜਪਿ ਮਲਨ ਭਏ ਦੁਸਟਾਰੀ॥੧॥
ਜਿਸ ਤੇ ਲਾਗੇ ਤਿਨਹਿ ਨਿਵਾਰੇ ਪ੍ਰਭ ਜੀਉ ਅਪਣੀ ਕਿਰਪਾ ਧਾਰੀ॥੨॥
ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ॥੩॥

*(ਰਾਮਕਲੀ ਮ:੫, ੯੧੬-੧੪)*

(ਢ) ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ॥
ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ॥
ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ॥੨॥

*(ਸੋਰਠਿ ਮ:੩, ੬੦੧-੧੨)*

(ਣ) ਬਸਤ੍ਰ ਹਮਾਰੇ ਰੰਗਿ ਚਲੂਲ॥ ਸਗਲ ਆਭਰਣ ਸੋਭਾ ਕੰਠਿ ਫੂਲ॥
ਪ੍ਰਿਅ ਪੇਖੀ ਦ੍ਰਿਸਟਿ, ਪਾਏ ਸਗਲ ਨਿਧਾਨ॥ ਦੁਸਟ ਦੂਤ ਕੀ ਚੂਕੀ ਕਾਨਿ॥੩॥

*(ਆਸਾ ਮ:੫, ੩੭੨-੧੧)*

(ਤ) ਦੁਸਟ ਦੂਤ ਪਰਮੇਸਰਿ ਮਾਰੇ॥ ਜਨ ਕੀ ਪੈਜ ਰਖੀ ਕਰਤਾਰੇ॥੧॥

*(ਗਉੜੀ ਮ:੫, ੨੦੧-੭)*

(ਥ) ਅਬ ਮਤਿ ਬਿਨਸੀ ਦੁਸਟ ਬਿਗਾਨੀ॥ ਜਬ ਤੇ ਸੁਣਿਆ ਹਰਿ ਜਸੁ ਕਾਨੀ॥੧॥ਰਹਾਉ॥

*(ਗਉੜੀ ਮ:੫, ੧੮੩-੧੧)*

(ਦ) ਇਹੁ ਸਰੀਰੁ ਮਾਇਆ ਕਾ ਪੁਤਨਲਾ ਵਿਚਿ ਹਉਮੈ ਦੁਸਟੀ ਪਾਈ॥
ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ॥੨॥

*(ਸਿਰੀ ਮ:੩, ੩੧-੪)*

(ਧ) ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ॥
ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ॥੨॥

*(ਸਿਰੀ ਮ:੧, ੨੩-੧੭)*

(ਨ) ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ॥
ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ॥੧੫॥

*(ਸਿਰੀ ਵਾਰ ਵਮ:੪, ੮੯-੬)*

(ਪ) ਪਾਪ ਬਿਨਾਸਨ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ॥੫॥
ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ॥੬॥
ਕਰਤੈ ਕੀਆ ਤਪਾਸਵੋ ਦੁਸਟ ਮੁਏ ਹੋਇ ਮੂਰੇ॥੭॥

*(ਮਾਝ ਮ:੫, ੧੩੩-੭)*

(ਫ) ਉਨ ਤੇ ਰਾਖੈ ਬਾਪੁ ਨ ਮਾਈ॥ ਉਨ ਤੇ ਰਾਖੈ ਮੀਤੁ ਨ ਭਾਈ॥
ਦਰਬਿ ਸਿਆਣਪ ਨਾ ਓਇ ਰਹਤੇ॥ ਸਾਧਸੰਗਿ ਓਇ ਦੁਸਟ ਵਸਿ ਹੋਤੇ॥੩॥

*(ਗਉੜੀ ਗੁਆਰੇਰੀ ਮ:੫, ੧੮੭-੧੭)*

(ਬ) ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ॥
ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ॥

*(ਗਉੜੀ ਮ:੧, ਛੰਤ, ੨੪੨-੧੮)*

(ਭ) ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥

*(ਗਉੜੀ ਵਾਰ ਮ:੪, ੩੦੭-੧੬)*

(ਮ) ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ॥
ਅੰਧਕਾਰ ਮਹਿ ਰਤਨੁ ਪ੍ਰਗਸਿਓ ਮਲੀਨ ਬੁਧਿ ਹਛਨਈ॥੧॥

*(ਆਸਾ ਮ:੫, ੪੦੭-੬)*

(ਯ) ਸਤਿਗੁਰ ਬਚਨ ਤੁਮ੍ਹਾਰੇ॥ ਨਿਰਗੁਣ ਨਿਸਤਾਰੇ॥੧॥ਰਹਾਉ॥
ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ॥੧॥

*(ਆਸਾ ਮ:੫, ੪੦੬-੧੭)*

(ਰ) ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੁਸਟ ਝਖ ਮਾਰਾ॥
ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ॥੩॥

*(ਆਸਾ ਮ:੪, ਛੰਤ, ੪੫੧-੧੧)*

(ਲ) ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੂ ਤੂਠਾ ਸਹਜੁ ਭਇਆ॥

ਗ੍ਰਿਹੁ ਵਸਿ ਆਇਆ ਮੰਗਲ ਗਾਇਆ ਪੰਚ ਦੁਸਟ ਓਇ ਭਾਗ ਗਇਆ॥

*(ਆਸਾ ਮ:੫, ਛੰਤ, ੪੫੨-੧੧)*

(ਵ) ਰਖੇ ਰਖਣਹਾਰ ਆਪਿ ਉਬਾਰਿਅਨੁ॥ ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ॥
ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ॥ ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ॥
ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ॥ ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ॥
ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ॥੨॥

*(ਗੂਜਰੀ ਵਾਰ ਮ:੫, ੫੧੭-੧੭)*

(ੜ) ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ॥
ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ॥੧॥

*(ਗੂਜਰੀ ਵਾਰ ਮ:੫, ੫੨੩-੧)*

(ਓਓ) ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ॥
ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ॥੧॥
ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟੁ ਦੁਸਟਾਰੀ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮਾਰੀ॥੨॥

*(ਦੇਵਗੰਧਾਰੀ ਮ:੪, ੫੨੮-੪)*

(ਓਅ) ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ॥
ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ॥੧॥

*(ਦੇਵਗੰਧਾਰੀ ਮ:੫, ੫੩੩-੩)*

(ਓਇ) ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ॥
ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ॥੩॥

*(ਬਿਹਾਗੜਾ ਮ:੪, ਛੰਤ, ੫੪੦-੧੯)*

(ਓਸ) ਨਾਮ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ॥
ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ॥੩॥

*(ਸੂਹੀ ਮ:੫, ੭੫੦-੨)*

(ਓਹ) ਆਪਨਾ ਪ੍ਰਭੁ ਆਇਆ ਚੀਤਿ॥
ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ॥੧॥ਰਹਾਉ॥

*(ਬਿਲਾਵਲ ਮ:੫, ੮੨੬-੧੦)*

(ਓਕ) ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ ਦੂਖ ਦਰਦ ਸਗਲਾ ਮਿਟਿ ਗਇਆ॥
ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ॥੧॥

*(ਬਿਲਾਵਲੁ ਮ:੫, ੮੨੯-੬)*

(ਓਖ) ਛਾਦਨੁ ਭੋਜਨੁ ਮਾਗਤੁ ਭਾਗੈ॥ ਖੁਧਿਆ ਦੁਸਟ ਜਲੈ ਦੁਖੁ ਆਗੈ॥
ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ॥ ਗੁਰਮਤਿ ਭਗਤਿ ਪਾਵੈ ਜਨੁ ਕੋਈ॥੧॥

*(ਰਾਮਕਲੀ ਮ:੧, ੮੭੯-੧੨)*

## ਦੁਸਮਨ (੧੩੯੧)

ਭਾਵ ਵੈਰੀ, ਦੋਖੀ, ਸ਼ਤ੍ਰੂ, ਅਰਿ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ॥

(ੳ) ਮਨਿ ਤਨਿ ਵਸਿਆ ਸਚਾ ਸੋਈ॥ ਬਿਖੜਾ ਥਾਨੁ ਨ ਦਿਸੈ ਕੋਈ॥
ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ॥੨॥

*(ਮਾਝ ਮ:੫, ੧੦੭-੨)*

(ਅ) ਗੁਰ ਕੇ ਚਰਣ ਹਿਰਦੈ ਵਸਾਇ॥ ਦੁਖ ਦੁਸਮਨ ਤੇਰੀ ਹਤੈ ਬਲਾਇ॥੨॥

*(ਗਉੜੀ ਮ:੫, ੧੯੦-੧੩)*

(ੲ) ਸਾਧਸੰਗਿ ਦੁਸਮਨ ਸਭਿ ਮੀਤ॥ ਸਾਧੂ ਕੈ ਸੰਗਿ ਮਹਾ ਪੁਨੀਤ॥
ਸਾਧਸੰਗਿ ਕਿਸ ਸਿਉ ਨਹੀ ਬੈਰੁ॥ ਸਾਧ ਕੈ ਸੰਗਿ ਨ ਬੀਗਾ ਪੈਰੁ॥
ਸਾਧ ਕੈ ਸੰਗਿ ਨਾਹੀ ਕੋ ਮੰਦਾ॥ ਸਾਧਸੰਗਿ ਜਾਨੇ ਪਰਮਾਨੰਦਾ॥

*(ਗਉੜੀ ਸੁਖਮਨੀ ਮ:੫, ੨੭੧-੧੧)*

(ਸ) ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥੧॥ ਮਹਾ ਅਨੰਦ ਅਚਿੰਤ ਸਹਜਾਇਆ॥
ਦੁਸਦਮਨ ਦੂਤ ਮੁਏ ਸੁਖੁ ਪਾਇਆ॥੧॥ਰਹਾਉ॥

*(ਆਸਾ ਮ:੫, ੩੭੧-੧੪)*

(ਹ) ਸੁਖ ਸੋਹਿਲੜੇ ਹਰਿ ਗਾਵਣ ਲਾਗੇ॥ ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ॥

*(ਆਸਾ ਮ:੫, ੪੫੯-੧੩)*

(ਕ) ਗੁਰਿ ਪੂਰੈ ਪੂਰੀ ਕੀਤੀ॥ ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ॥੧॥ਰਹਾਉ॥

*(ਸੋਰਠਿ ਮ:੫, ੬੩੦-੩)*

(ਖ) ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ॥
ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲੁ ਤੁਮ ਮਾਰਾ॥੧॥

*(ਧਨਾਸਰੀ ਮ:੫, ੬੮੧-੧੩)*

(ਗ) ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ ਲਾਗੈ॥
ਨਾਨਕ ਨਾਮੁ ਸਲਾਹੀਐ ਭਇ ਦੁਸਮਨ ਭਾਗੈ॥੨॥

*(ਬਿਲਾਵਲ ਮ:੫, ੮੧੭-੧੭)*

(ਘ) ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ॥

*(ਬਿਲਾਵਲ ਵਾਰ ਮ:੪, ੮੫੧-੧੫)*

(ਙ) ਨਿਰਭਉ ਨਿਰੰਕਾਰੁ ਸਤਿ ਨਾਮੁ॥ ਜਗ ਮਹਿ ਸ੍ਰੇਸਟੁ ਊਤਮ ਕਾਮੁ॥
ਦੁਸਮਨ ਦੂਤ ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ॥੨॥

*(ਮਾਰੂ ਮ:੪, ੯੯੮-੧੦)*

(ਚ) ਪ੍ਰਭ ਕੀ ਓਟ ਗਹਹੁ ਮਨ ਮੇਰੇ॥
ਚਰਨ ਕਮਲ ਗੁਰਮੁਖਿ ਆਗਾਧਹੁ ਦੁਸਮਨ ਦੂਖੁ ਨ ਆਵੈ ਨੇਰੇ॥੧॥ਰਹਾਉ॥

*(ਭੈਰਉ ਮ:੫, ੧੧੫੦-੧੪)*

(ਛ) ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ ਜੋ ਭਗਤ ਜਨਾਂ ਕੀ ਪਤਿ ਰਾਖੈ ਵਿਚਿ ਕਲਿਜੁਗ ਅਗੇ॥
ਜਨ ਨਾਨਕ ਕਾ ਅੰਗੁ ਕੀਆ ਮੇਰੈ ਰਾਮ ਰਾਇ ਦੁਸਮਨ ਦੂਖ ਗਏ ਸਭਿ ਭਗੇ॥੨॥

*(ਸਾਰੰਗ ਮ:੪, ੧੨੦੨-੯)*

(ਜ) ਦੁਸਮਨ ਹਤੇ ਦੋਖੀ ਸਭਿ ਵਿਆਪੇ ਹਰਿ ਸਰਣਾਈ ਆਇਆ॥
ਰਾਖਨਹਾਰੇ ਹਾਥ ਦੇ ਰਾਖਿਓ ਨਾਮੁ ਪਦਾਰਥੁ ਪਾਇਆ॥੧॥

*(ਮਲਾਰ ਮ:੫, ੧੨੬੮-੪)*

(ਝ) ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥੨॥

*(ਸੂਹੀ ਵਾਰ, ਮ:੧, ੭੯੦-੧੮)*

(ਞ) ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ॥
ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ॥੧॥ਰਹਾਉ॥

*(ਪ੍ਰਭਾਤੀ ਮ:੧, ੧੩੨੮-੪)*

(ਟ) ਅਨਦ ਸਹਜ ਰਸ ਸੂਖ ਘਨੇਰੇ॥ ਦੁਸਮਨੁ ਦੂਖੁ ਨ ਆਵੈ ਨੇਰੇ॥
ਗੁਰਿ ਪੂਰੇ ਅਪੁਨੇ ਕਰਿ ਰਾਖੇ॥ ਹਰਿ ਨਾਮੁ ਜਪਤ ਕਿਲਬਿਖ ਸਭਿ ਲਾਥੇ॥੩॥

*(ਪ੍ਰਭਾਤੀ ਮ:੫, ੧੩੪੦-੪)*

(ਠ) ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥

*(ਸਿਰੀ ਮ:੫, ੭੦-੫)*

(ਡ) ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥

*(ਗਉੜੀ ਸੁਖਮਨੀ ਮ:੫, ੨੬੨-੧੪)*

(ਢ) ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥
ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥੩॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥ ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥੪॥

*(ਆਸਾ ਮ:੫, ੪੦੦-੧੬)*

(ਣ) ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ॥
ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ॥

*(ਵਡਹੰਸ ਮ:੧, ਛੰਤ, ੫੬੭-੨)*

(ਤ) ਅੰਤਰਿ ਰੰਗਿ ਰਾਤੀ ਸਹਜੇ ਮਾਤੀ ਗਇਆ ਦੁਸਮਨੁ ਦੂਖੁ ਸਬਾਇਆ॥

*(ਵਡਹੰਸੁ ਮ:੩, ੫੮੪-੧੧)*

(ਥ) ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ॥
ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ ਪੋਹਿ ਨ ਸਕੈ ਕੋਇ॥

*(ਵਡਹੰਸੁ ਵਾਰ ਮ:੩, ੫੮੬-੧)*

(ਦ) ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥੨॥
ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥੩॥

*(ਧਨਾਸਰੀ ਮ:੫, ੬੭੧-੭)*

## ਦੁਹਾਗਣ ( ੧੩੯੨)

ਜੋ ਕਠਿਨ ਭਾਗਾਂ ਵਾਲੀ ਗਿਣੀ ਜਾਵੇ, ਜੋ ਮੰਦੇ ਭਾਗਾਂ ਵਾਲੀ ਆਖੀ ਜਾਵੇ, ਜਿਸ ਨੂੰ ਪਤੀ ਦਾ ਮਿਲਾਪ ਨਾ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਸੋਹਾਗਣਿ ਅਤੇ ਦੋਹਾਗਣਿ"।

(ੳ) ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ॥ ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ॥
ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥
ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ॥੧॥ਰਹਾਉ॥
ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ॥ ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ॥
ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ॥
ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ॥੩॥
ਨਿਤ ਸੁਹਾਗਣਿ ਸਦਾ ਪਿਰੁ ਰਾਵੈ॥ ਮੈ ਕਰਮਹੀਣ ਕਬ ਹੀ ਗਲਿ ਲਾਵੈ॥੪॥
ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ॥ ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ॥੫॥

*(ਵਡਹੰਸੁ ਮ:੪, ੫੬੧-੪)*

(ਅ) ਮਨਮੁਖੀ ਦੁਹਾਗਣਿ ਨਾਹਿ ਭੇਉ॥ ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ॥

*(ਬਸੰਤੁ ਮ:੧, ੧੧੭੦-੭)*

(ੲ) ਦੁਖੀ ਦੁਹਾਗਨਿ ਦੁਇ ਪਖ ਹੀਨੀ॥ ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ॥
ਪੁਰ ਸਲਾਤ ਕਾ ਪੰਥੁ ਦੁਹੇਲਾ॥ ਸੰਗਿ ਨ ਸਾਥੀ ਗਵਨੁ ਇਕੇਲਾ॥੨॥

*(ਸੂਹੀ ਰਵਿਦਾਸ, ੭੯੩-੧੫)*

(ਸ) ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ॥ ਖਸਮਿ ਦੁਹਾਗਨਿ ਤਜਿ ਅਉਹੇਰੀ॥
ਕਹੈ ਕਬੀਰੁ ਏਕੈ ਕਰਿ ਕਰਨਾ॥ ਗੁਰਮੁਖਿ ਹੋਇ ਬਹੁਰਿ ਨਹੀ ਮਰਨਾ॥੪॥

*(ਗੋਂਡ ਕਬੀਰ, ੮੭੨-੧੩)*

(ਹ) ਦੋਹਾਗਣੀ ਕਿਆ ਨੀਸਾਣੀਆ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ॥
ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ॥੭॥

*(ਸਿਰੀ ਮ:੫, ੭੨-੪)*

(ਕ) ਦੋਹਾਗਣੀ ਕਾ ਮਨ ਦੇਖੁ ਸੀਗਾਰੁ॥
ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ॥੧॥ਰਹਾਉ॥

*(ਆਸਾ ਮ:੩, ੩੬੩-੮)*

(ਖ) ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ॥

ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ॥੨॥

(ਵਡਹੰਸੁ ਮ:੩, ੫੫੯-੯)

(ਗ) ਦੋਹਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ॥
ਅਨਦਿਨੁ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ॥੫॥

(ਆਸਾ ਮ:੩, ੪੩੦-੭)

(ਘ) ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ॥
ਪਿਰ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ॥੪॥

(ਆਸਾ ਮ:੩, ੪੨੮-੪)

(ਙ) ਦੋਹਾਗਣੀ ਮਹਲੁ ਨ ਪਾਇਨ੍ਹੀ ਨ ਜਾਣਨਿ ਪਿਰ ਕਾ ਸੁਆਉ॥
ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ॥੧॥

(ਆਸਾ ਮ:੩, ੪੨੬-੧੦)

(ਚ) ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ॥
ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ॥
ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ॥੧॥

(ਸਿਰੀ ਮ:੩, ੩੧-੯)

(ਛ) ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ॥
ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ॥੧॥

(ਧਨਾਸਰੀ ਮ:੧, ਛੰਤ, ੬੮੯-੬)

(ਜ) ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ॥
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ॥
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ॥੧॥
ਮੁੰਧੇ ਪਿਰ ਬਿਨੁ ਕਿਆ ਸੀਗਾਰੁ॥
ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ॥੧॥ਰਹਾਉ॥

(ਸਿਰੀ ਮ:੧, ੧੮-੧੮)

(ਝ) ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ॥
ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ॥
ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ॥੧॥

(ਸਿਰੀ ਮ:੧, ੫੭-੧੮)

(ਞ) ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ॥
ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ॥
ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ॥੧॥

(ਸਿਰੀ ਮ:੧, ੫੮-੧੨)

(ਟ) ਮਨਮੁਖਿ ਸਦਾ ਦੋਹਾਗਣੀ ਦਰਿ ਖੜੀਆ ਬਿਲਲਾਹਿ॥
ਜਿਨ੍ਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੁ ਕਮਾਹਿ॥੨॥

*(ਆਸਾ ਮ:੩, ੪੨੮-੧੨)*

(ਠ) ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ॥ ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ॥
ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ॥
ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ॥

*(ਸੂਹੀ ਵਾਰ ਮ:੧, ੭੮੫-੭)*

(ਡ) ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ॥
ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ॥੧॥

*(ਮਲਾਰ ਵਾਰ ਮ:੨, ੧੨੮੦-੧)*

(ਢ) ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ॥
ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ॥

*(ਸਲੋਕ ਮ:੩, ੧੪੧੬-੧੩)*

## ਦੁਕ੍ਰਿਤ/ਸੁਕ੍ਰਿਤ (੧੩੯੩)

ਮੰਦੀ ਕਿਰਤ ਕਰਕੇ ਨਿਰਬਾਹ ਕਰਨਾ ਜਾਂ ਚੰਗੀ ਕਿਰਤ ਕਰਕੇ ਗੁਜ਼ਾਰਾ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁਕ੍ਰਿਤ ਦੁਕ੍ਰਿਤ ਅਤੇ "ਕਰਮ"।

(ੳ) ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥੧॥ ਰਹਾਉ॥

*(ਧਨਾਸਰੀ ਤ੍ਰਿਲੋਚਨ, ੬੯੫-੨)*

(ਅ) ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ॥ ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ॥੧॥

*(ਸਿਰੀ ਮ:੫, ੫੧-੧੨)*

(ੲ) ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ॥੩॥

*(ਗੂਜਰੀ ਜੈਦੇਵ, ੫੨੬-੧੬)*

(ਸ) ਕਰੈ ਦੁਹਕਰਮ ਦਿਖਾਵੈ ਹੋਰੁ॥ ਰਾਮ ਕੀ ਦਰਗਹ ਬਾਧਾ ਚੋਰੁ॥੧॥

*(ਗਉੜੀ ਮ:੫, ੧੯੪-੧)*

## ਦੁਖ ਅਤੇ ਸੁਖ ਕਿਉ? (੧੩੯੪)

ਦੁਖ ਸੁਖ ਹੁਕਮ ਦੁਆਰਾ ਵਾਪਰਦੇ ਹਨ। ਦੁਖ ਅਤੇ ਸੁਖ ਵਾਹਿਗੁਰੂ ਦੀ ਰਜ਼ਾ ਦੁਆਰਾ ਭੋਗਣੇ ਪੈਂਦੇ ਹਨ। ਦੁਖ ਸੁਖ ਪੂਰਬਲੇ ਕਰਮਾਂ ਦਾ ਇਵਜ਼ਾਨਾ ਹੈ। ਵਾਹਿਗੁਰੂ ਨੂੰ ਭੁਲਿਆਂ ਦੁਖਾਂ ਦੀ ਪ੍ਰਾਪਤੀ ਹੁੰਦੀ ਹੈ। ਵਾਹਿਗੁਰੂ ਦੀ ਯਾਦ ਵਿਚ ਜੀਵਨ ਬਤੀਤ ਕੀਤਿਆ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਸੁਖ,ਸ਼ਬਦ ਦੀ ਵੀਚਾਰ ਦੁਆਰਾ ਪ੍ਰਾਪਤ ਹੁੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਰਣੀ ਪਰਧਾਨ"।

(ੳ) ਦੁਖੁ ਤਦੇ ਜਾ ਵਿਸਰਿ ਜਾਵੈ॥ ਭੁਖ ਵਿਆਪੈ ਬਹੁ ਬਿਧਿ ਧਾਵੈ॥
ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ॥੧॥

ਸਤਿਗੁਰੁ ਮੇਰਾ ਵਡ ਸਮਰਥਾ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ॥
ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ॥੨॥

*(ਮਾਝ ਮ:੫, ੯੮-੧੮)*

(ਅ) ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥

*(ਸਿਰੀ ਮ:੧, ੨੩-੧)*

(ੲ) ਮੂਰਖੁ ਭੋਗੇ ਭੋਗੁ ਦੁਖ ਸਬਾਇਆ॥ ਸੁਖਹੁ ਉਠੇ ਰੋਗ ਪਾਪ ਕਮਾਇਆ॥
ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ॥ ਮੂਰਖ ਗਣਤ ਗਣਾਇ ਝਗੜਾ ਪਾਇਆ॥
ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ॥ ਕਰਤਾ ਕਰੇ ਸੋ ਹੋਗੁ ਨ ਚਲੈ ਚਲਾਇਆ॥੪॥

*(ਵਾਰ ਮਾਝ ਮ:੧, ੧੩੯-੧੭)*

(ਸ) ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥
ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥੨॥

*(ਮਾਝ ਵਾਰ ਮ:੧, ੧੪੯-੪)*

(ਹ) ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ॥੩॥

*(ਆਸਾ ਮ:੫, ਬਿਰਹੜੇ, ੪੩੨-੩)*

(ਕ) ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥੧॥

*(ਮਲਾਰ ਮ:੧, ੧੨੫੬-੧੩)*

(ਖ) ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥
ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ॥੨॥

*(ਮਲਾਰ ਮ:੧, ੧੨੫੬-੧੫)*

(ਗ) ਭਾਈ ਰੇ ਜਗੁ ਦੁਖੀਆ ਦੂਜੈ ਭਾਇ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ॥੧॥ਰਹਾਉ॥

*(ਸਿਰੀ ਮ:੩, ੨੯-੪)*

(ਘ) ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾਵਣਿਆ॥੨॥

*(ਮਾਝ ਮ:੩, ੧੨੫-੧੩)*

(ਙ) ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ॥ ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ॥
... ... ...
ਗੁਰਮੁਖਿ ਸੁਖੀਆ ਮਨਮੁਖਿ ਦੁਖੀਆ॥ ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ॥

*(ਮਾਝ ਮ:੫, ੧੩੧-੫)*

(ਚ) ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥

*(ਜਪੁ, ੫-੧੩)*

(ਛ) ਬਿਨੁ ਨਾਵੈ ਸਭ ਦੂਖ ਨਿਵਾਸੁ॥ ਮਨਮੁਖ ਮੂੜ ਮਾਇਆ ਚਿਤ ਵਾਸੁ॥

*(ਗਉੜੀ ਮ:੧, ੨੨੨-੮)*

(ਜ) ਹਉਮੈ ਕਰਤਿਆ ਨਹ ਸੁਖੁ ਹੋਇ॥ ਮਨਮਤਿ ਝੂਠੀ ਸਚਾ ਸੋਇ॥
ਸਗਲ ਬਿਗੂਤੇ ਭਾਵੈ ਦੋਇ॥ ਸੋ ਕਮਾਵੈ ਧੁਰਿ ਲਿਖਿਆ ਹੋਇ॥੧॥
ਐਸਾ ਜਗੁ ਦੇਖਿਆ ਜੂਆਰੀ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥੧॥ ਰਹਾਉ॥
... ... ...
ਸੁਖੁ ਮਾਂਗਤ ਦੁਖੁ ਆਗਲ ਹੋਇ॥ ਸਗਲ ਵਿਕਾਰੀ ਹਾਰੁ ਪਰੋਇ॥

*(ਗਉੜੀ ਗੁਆਰੇਰੀ ਮ:੧, ੨੨੨-੧੦)*

(ਝ) ਮਾਇਆ ਮੋਹੁ ਸਰਬ ਜੰਜਾਲਾ॥ ਮਨਮੁਖ ਕੁਚੀਲ ਕੁਛਿਤ ਬਿਕਰਾਲਾ॥
ਸਤਿਗੁਰੁ ਸੇਵੇ ਚੂਕੈ ਜੰਜਾਲਾ॥ ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ॥੬॥

*(ਗਉੜੀ ਗੁਆਰੇਰੀ ਮ:੧, ੨੨੨-੧੭)*

(ਞ) ਦੁਖੁ ਸੁਖੁ ਭਾਣੈ ਤਿਸੈ ਰਜਾਇ॥ ਨਾਨਕੁ ਨੀਚੁ ਕਹੈ ਲਿਵ ਲਾਇ॥੮॥

*(ਗਉੜੀ ਗੁਆਰੇਰੀ ਮ:੧, ੨੨੩-੧)*

(ਟ) ਦਾਰਨ ਦੁਖ ਦੁਤਰ ਸੰਸਾਰੁ॥ ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ॥੩॥

*(ਗਉੜੀ ਮ:੫, ੧੯੮-੯)*

(ਠ) ਸੁਖੁ ਮਾਂਗਤ ਦੁਖੁ ਆਗੈ ਆਵੈ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥੧॥
ਬਿਖਿਆ ਅਜਹੁ ਸੁਰਤਿ ਸੁਖ ਆਸਾ॥ ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ॥੧॥ ਰਹਾਉ॥
ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ॥ ਸੋ ਸੁਖੁ ਹਮਹੁ ਸਾਚੁ ਕਰਿ ਜਾਨਾ ॥੨॥

*(ਗਉੜੀ ਗੁਆਰੇਰੀ ਕਬੀਰ, ੩੩੦-੬)*

(ਡ) ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ॥
ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ॥
ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ॥
ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ॥
ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ॥੬॥

*(ਸੂਹੀ ਵਾਰ ਮ:੩, ੭੮੭-੧੨)*

(ਢ) ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ॥ ਸੰਤਨ ਕੈ ਆਨੰਦੁ ਏਹੁ ਨਿਤੁ ਹਰਿ ਗੁਣ ਗਾਏ ॥

*(ਬਿਲਾਵਲੁ ਮ:੫, ੮੧੩-੯)*

(ਣ) ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ॥
ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ॥
ਕਰਮੀ ਸਤਿਗੁਰੁ ਭੇਟੀਐ ਤਾ ਸਚਿ ਨਾਮਿ ਲਿਵ ਲਾਗੈ॥

ਨਾਨਕ ਸਹਜੇ ਸੁਖੁ ਹੋਇ ਅੰਦਰਹੁ ਭ੍ਰਮੁ ਭਉ ਭਾਗੈ॥੧॥

*(ਬਿਲਾਵਲੁ ਵਾਰ ਮ:੩, ੮੫੧-੧੭)*

(ਤ) ਆਪੇ ਦੂਖੁ ਸੁਖੁ ਪਾਏ ਅੰਤਰਿ ਆਪੇ ਭਰਮਿ ਭੁਲਾਈ॥੧੧॥

*(ਰਾਮਕਲੀ ਮ:੩, ੯੧੭-੬)*

(ਥ) ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ॥
ਬਿਨੁ ਨਾਵੈ ਸਭੁ ਦੂਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ॥੧॥

*(ਆਸਾ ਮ:੩, ੪੨੭-੯)*

(ਦ) ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ॥
ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ॥੩॥

*(ਗਉੜੀ ਚੇਤੀ ਮ:੧, ੧੫੬-੭)*

(ਧ) ਬਾਝ ਗੁਰੂ ਸਭ ਭਰਮਿ ਭੁਲਾਈ॥ ਬਿਨੁ ਨਾਵੈ ਬਹੁਤਾ ਦੁਖੁ ਪਾਈ॥
ਗੁਰਮੁਖਿ ਹੋਵੈ ਨਾਮੁ ਧਿਆਈ॥ ਦਰਸਨਿ ਸਚੈ ਸਚੀ ਪਤਿ ਹੋਈ॥੩॥

*(ਗਉੜੀ ਗੁਆਰੇਰੀ ਮ:੩, ੧੫੮-੬)*

(ਨ) ਆਗਿਆ ਦੂਖ ਸੂਖ ਸਭਿ ਕੀਨੇ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ॥
ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ॥੧੧॥
... ... ...
ਮਿਰਤੁ ਦੂਖ ਸੂਖ ਲਿਖਿ ਪਾਏ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ॥
ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਞਾਵਣਾ॥੧੩॥

*(ਮਾਰੂ ਮ:੫, ਸੋਲਹੇ, ੧੦੮੬-੧੦)*

(ਪ) ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ॥ ਕੋਟਿ ਅਨੰਦ ਜਹ ਹਰਿ ਗੁਨ ਗਾਹੀ॥੧॥
ਹਰਿ ਬਿਸਰਿਐ ਦੁਖ ਰੋਗ ਘਨੇਰੇ॥ਪ੍ਰਭ ਸੇਵਾ ਜਮੁ ਲਗੈ ਨ ਨੇਰੇ॥੨॥

*(ਗਉੜੀ ਮ:੫, ੧੯੭-੧੫)*

(ਫ) ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ॥
ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ॥੧॥
ਤਨੁ ਧਨੁ ਦੇਖਤ ਗਰਬਿ ਗਇਆ॥
ਕਨਿਕ ਕਾਮਨੀ ਸਿਉ ਹੇਤੁ ਵਧਾਇਹਿ ਕੀ ਨਾਮੁ ਵਿਸਾਰਹਿ ਭਰਮਿ ਗਇਆ॥੧॥ਰਹਾਉ॥
ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ॥੨॥
ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ॥
ਜਾ ਜਮੁ ਧਾਇ ਕੇਸ ਗਹਿ ਮਾਰੈ ਸੁਰਤਿ ਨਹੀ ਮੁਖਿ ਕਾਲ ਗਇਆ॥੩॥
ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ॥
ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮ ਨਾਮ ਬਿਨੁ ਨਰਕਿ ਗਇਆ॥੪॥

ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ॥
ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ॥੫॥
ਕਰਹਿ ਬਿਕਾਰ ਵਿਥਾਰੁ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ॥
ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ॥੬॥
ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ॥
ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ॥੭॥
ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ॥
ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ॥੮॥
ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ ਪਇਆ॥
ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ ਪਇਆ॥੯॥
ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ॥੧੦॥
ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ॥
ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ॥੧੧॥
ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ॥
ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ॥੧੨॥

*(ਰਾਮਕਲੀ ਮ:੧, ੯੦੬-੭)*

(ਬ) ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ॥ ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ॥
ਜਿਸ ਨੋ ਵਿਸਰੈ ਨਾਉ ਸ ਨਿਰਧਨ ਕਾਂਢੀਐ॥ ਜਿਸ ਨੋ ਵਿਸਰੈ ਨਾਉ ਸੁ ਜੋਨੀ ਹਾਂਢੀਐ॥
ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ॥ ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ॥
ਜਿਸੁ ਖਸਮੁ ਨ ਆਵੀ ਚਿਤਿ ਸੁ ਖਰੋ ਅਹੰਕਾਰੀਆ॥
ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ॥੧੪॥

*(ਰਾਮਕਲੀ ਵਾਰ ਮ:੫, ੯੬੪-੧)*

(ਭ) ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ॥
ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ॥
ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ॥
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ॥੪॥

*(ਸੋਰਠਿ ਮ:੫, ੬੪੧-੩)*

(ਮ) ਵਿਣੁ ਨਾਵੈ ਦੁਖੁ ਦਰਦੁ ਸਰੀਰ॥ ਸਤਿਗੁਰੁ ਭੇਟੇ ਤਾ ਉਤਰੈ ਪੀਰ॥
ਬਿਨੁ ਗੁਰ ਭੇਟੇ ਦੁਖੁ ਕਮਾਇ॥ ਮਨਮੁਖਿ ਬਹੁਤੀ ਮਿਲੈ ਸਜਾਇ॥੩॥

*(ਆਸਾ ਮ:੩, ੩੬੧-੧੬)*

(ਯ) ਜੋ ਤਿਸੁ ਭਾਵੈ ਸੋ ਨਿਹਚਉ ਹੋਵੈ॥ ਮਨਮੁਖੁ ਆਪੁ ਗਣਾਏ ਰੋਵੈ॥

ਨਾਵਹੁ ਭੂਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ॥੫॥

... ... ...

ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥
ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ॥੭॥

*(ਮਾਰੂ ਮ:੧, ਸੋਲਹੇ, ੧੦੩੪-੧੪)*

(ਰ) ਗੁਰ ਤੇ ਭੂਲੇ ਆਵਹੁ ਜਾਵਹੁ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ॥
ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ॥੧੩॥
ਸੁਖ ਦੁਖੁ ਪੁਰਬ ਜਨਮ ਕੇ ਕੀਏ॥ ਸੋ ਜਾਣੈ ਜਿਨਿ ਦਾਤੈ ਦੀਏ॥
ਕਿਸੁ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੩੦-੧੭)*

(ਲ) ਸੇ ਦੁਖ ਆਗੈ ਜਿ ਭੋਗ ਬਿਲਾਸੇ॥ ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੈ॥੮॥

*(ਮਲਾਰ ਮ:੧, ੧੨੭੫-੧੮)*

(ਵ) ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥
ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥ ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥੨॥

*(ਮਲਾਰ ਵਾਰ ਮ:੧, ੧੨੮੭-੧੩)*

(ੜ) ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ॥
ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ ॥੩॥

*(ਪ੍ਰਭਾਤੀ ਮ:੧, ੧੩੨੮-੧)*

(ੳੳ) ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ॥
ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ॥
ਗੁਰ ਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ॥

*(ਵਡਹੰਸੁ ਵਾਰ ਮ:੩, ੫੯੩-੭)*

(ੳਅ) ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ॥
ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ॥
ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ॥
ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ॥
ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ॥
ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ॥੨॥

*(ਵਡਹੰਸੁ ਮ:੩, ਛੰਤ, ੫੭੦-੩)*

(ੳੲ) ਬਿਨੁ ਸਾਚੇ ਜੋ ਦੂਜੈ ਲਾਇਆ॥ ਮਾਇਆ ਮੋਹ ਦੁਖ ਸਬਾਇਆ॥
ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ ਮਾਇਆ ਮੋਹ ਦੁਖੁ ਭਾਰੀ ਹੇ॥੯॥

*(ਮਾਰੂ ਮ:੩, ਸੋਲਹੇ, ੧੦੫੦-੧੫)*

(ੳਸ) ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ॥ ਨਾਮੁ ਬਿਸਾਰਿ ਸਹਹਿ ਜਮ ਦੂਖ ॥੧॥ਰਹਾਉ॥

*(ਗਉੜੀ ਮ:੧, ੨੨੬-੬)*

(ੳਹ) ਦੁਖ ਸੁਖ ਕਰਤੇ ਹੁਕਮੁ ਰਜਾਇ॥ ਭਾਣੈ ਬਖਸ ਭਾਣੈ ਦੇਇ ਸਜਾਇ॥
ਦੁਹਾਂ ਸਿਰਿਆਂ ਕਾ ਕਰਤਾ ਆਪਿ ॥ਕੁਰਬਾਣੁ ਜਾਂਈ ਤੇਰੇ ਪਰਤਾਪ॥੩॥

*(ਮਲਾਰ ਮ:੫, ੧੨੭੭-੧੭)*

(ੳਕ) ਸਰਬ ਦੂਖ ਜਬ ਬਿਸਰਹਿ ਸੁਆਮੀ॥ ਈਹਾ ਊਹਾ ਕਾਮਿ ਨ ਪ੍ਰਾਨੀ॥੧॥
ਸੰਤ ਤ੍ਰਿਪਤਾਸੇ ਹਰਿ ਹਰਿ ਧ੍ਯਾਇ॥ ਕਰਿ ਕਿਰਪਾ ਅਪੁਨੈ ਨਾਇ ਲਾਏ
ਸਰਬ ਸੂਖ ਪ੍ਰਭ ਤੁਮਰੀ ਰਜਾਇ॥ਰਹਾਉ॥

*(ਆਸਾ ਮ:੫, ੩੯੪-੧੯)*

(ੳਖ) ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ॥
ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ॥

*(ਵਡਹੰਸੁ ਮ:੧, ੫੭੨-੪)*

(ੳਗ) ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ॥

*(ਵਡਹੰਸੁ ਮ:੩, ੫੭੧-੨)*

(ੳਘ) ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ॥
ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ॥
ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ॥੪॥

*(ਸੂਹੀ ਮ:੧, ੭੫੧-੭)*

(ੳਙ) ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ॥ ਦੂਜਾ ਭਾਉ ਆਪਿ ਵਰਤਾਇਆ॥
ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ ਮਨਮੁਖ ਕਾ ਕਿਆ ਵੇਸਾਹਾ ਹੇ॥੫॥

*(ਮਾਰੂ ਮ:੩, ਸੋਲਹੇ, ੧੦੫੪-੧੩)*

(ੳਚ) ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮੰਨੇ ਦੁਖੁ ਜਾਇ॥
ਆਪੇ ਦਾਤਾ ਸੁਖੈ ਦਾ ਆਪੇ ਦੇਇ ਸਜਾਇ॥
ਨਾਨਕ ਏਵੈ ਜਾਣੀਐ ਸਭੁ ਕਿਛੁ ਤਿਸੈ ਰਜਾਇ॥੨॥

*(ਮਾਰੂ ਵਾਰ ਮ:੩, ੧੦੯੧-੧੭)*

(ੳਛ) ਅਹਿਨਿਸਿ ਜੀਆ ਦੇਖਿ ਸਮ੍ਾਲੈ ਸੁਖੁ ਦੁਖੁ ਪੁਰਬਿ ਕਮਾਈ॥
ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ॥੪॥

*(ਪ੍ਰਭਾਤੀ ਮ:੧, ੧੩੩੦-੧੩)*

(ੳਜ) ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥
ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ॥੮॥

*(ਮਾਰੂ ਮ:੧, ਸੋਲਹੇ, ੧੦੩੨-੧੬)*

(ੳਝ) ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ॥ ਮਰਤੀ ਬਾਰ ਇਕਸਰ ਦੁਖੁ ਪਾਇਆ॥੨॥

ਕੰਠ ਗਹਨ ਤਬ ਕਰਨ ਪੁਕਾਰਾ॥ ਕਹਿ ਕਬੀਰ ਆਗੇ ਤੇ ਨ ਸੰਮ੍ਾਰਾ॥੩॥

*(ਸੂਹੀ ਕਬੀਰ, ੭੯੨-੮)*

(ੳਵ) ਮਨਮੁਖ ਰੋਗੀ ਹੈ ਸੰਸਾਰਾ॥ ਸੁਖਦਾਤਾ ਵਿਸਰਿਆ ਅਗਮ ਅਪਾਰਾ॥
ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ॥੬॥

*(ਮਾਝ ਮ:੩, ੧੧੮-੮)*

(ੳਟ) ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥

*(ਆਸਾ ਮ:੧, ੪੧੮-੫)*

(ੳਠ) ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ॥
ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ॥
ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ॥
ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ॥੨॥

*(ਵਡਹੰਸੁ ਮ:੧, ਅਲਾਹਣੀਆ, ੫੮੧-੮)*

(ੳਡ) ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ॥
ਦੁਖ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ॥੪॥

*(ਆਸਾ ਮ:੧, ੩੫੪-੧੮)*

(ੳਢ) ਅਧਿਕ ਤ੍ਰਿਆਸ ਭੇਖ ਬਹੁ ਕਰੈ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ॥
ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ ਨਾਮਿ ਨਿਸਤਰੈ॥੨॥

... ... ...

ਝੂਠ ਵਿਕਾਰ ਮਹਾ ਦੁਖੁ ਦੇਹ॥ ਭੇਖ ਵਰਨ ਦੀਸਹਿ ਸਭਿ ਖੇਹ॥
ਜੋ ਉਪਜੈ ਸੋ ਆਵੈ ਜਾਇ॥ ਨਾਨਕ ਅਸਥਿਰੁ ਨਾਮੁ ਰਜਾਇ॥੩॥

*(ਆਸਾ ਮ:੧, ੩੫੨-੨)*

(ੳਣ) ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥
ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥
ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ॥
ਮਨਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ॥
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥

*(ਵਡਹੰਸ ਵਾਰ ਮ:੩, ੫੮੬-੧੯)*

(ੳਤ) ਕੀ ਵਿਸਰਹਿ ਦੁਖੁ ਬਹੁਤਾ ਲਾਗੈ॥ ਦੁਖੁ ਲਾਗੈ ਤੂੰ ਵਿਸਰੁ ਨਾਹੀ॥੧॥ਰਹਾਉ॥

*(ਆਸਾ ਮ:੧, ੩੫੪-੧੫)*

(ੳਥ) ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ॥

ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ ਜਾਸਿ॥
ਨਾਨਕ ਗੁਰਮੁਖਾ ਨੋ ਸੁਖੁ ਅਗਲਾ ਜਿਨਾ ਅੰਤਰਿ ਨਾਮ ਨਿਵਾਸੁ॥੧॥

*(ਸੋਰਠਿ ਵਾਰ ਮ:੩, ੬੪੩-੧੦)*

(ੳਦ) ਬਿਖੈ ਰਾਜ ਤੇ ਅੰਧੁਲਾ ਭਾਰੀ॥ ਦੁਖਿ ਲਾਗੈ ਰਾਮ ਨਾਮੁ ਚਿਤਾਰੀ॥੧॥

*(ਗਉੜੀ ਮ:੫, ੧੯੬-੬)*

(ੳਧ) ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥
ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥
ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥
ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥
ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥

*(ਸਾਰਗ ਵਾਰ ਮ:੧, ੧੨੪੦-੧੨)*

(ੳਨ) ਗੜ੍ਹਿ ਕਾਇਆ ਸੀਗਾਰ ਬਹੁ ਭਾਂਤਿ ਬਣਾਈ॥ ਰੰਗ ਪਰੰਗ ਕਤੀਫਿਆ ਪਹਿਰਹਿ ਧਰ ਮਾਈ॥
ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ॥ ਦੁਖੁ ਖਾਣਾ ਦੁਖੁ ਭੋਗਣਾ ਗਰਬੈ ਗਰਬਾਈ॥
ਨਾਨਕ ਨਾਮੁ ਨ ਚੇਤਿਓ ਅੰਤਿ ਲਏ ਛਡਾਈ॥੨੪॥

*(ਸਾਰੰਗ ਵਾਰ ਮ:੪, ੧੨੪੭-੧)*

(ੳਪ) ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ॥੨॥

*(ਰਾਮਕਲੀ ਮ:੧, ੮੭੭-੪)*

(ੳਫ) ਸਭੁ ਕੋ ਬੋਲੈ ਆਪਣ ਭਾਣੈ॥ ਮਨਮੁਖੁ ਦੂਜੈ ਬੋਲਿ ਨ ਜਾਣੈ॥
ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ॥੧੧॥
ਦੁਖ ਮਹਿ ਜਨਮੈ ਦੁਖ ਮਹਿ ਮਰਣਾ॥ ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ॥
ਦੂਖੀ ਉਪਜੈ ਦੂਖੀ ਬਿਨਸੈ ਕਿਆ ਲੈ ਆਇਆ ਕਿਆ ਲੈ ਜਾਹਾ ਹੇ॥੧੨॥
ਸਚੀ ਕਰਣੀ ਗੁਰ ਕੀ ਸਿਰਕਾਰਾ॥ ਆਵਣੁ ਜਾਣੁ ਨਹੀ ਜਮ ਧਾਰਾ॥
ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ॥੧੩॥
ਹਰਿ ਕੇ ਲੋਗ ਨਹੀ ਜਮੁ ਮਾਰੈ॥ ਨਾ ਦੁਖੁ ਦੇਖਹਿ ਪੰਥਿ ਕਰਾਰੈ॥
ਰਾਮ ਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ ਕਾਹਾ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੩੩-੧)*

(ੳਬ) ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ॥
ਗੁਰੁ ਪਾਇਆ ਵੇ ਸੰਤ ਜਨੋ ਮਨਿ ਆਸ ਪੂਰੀ ਹਰਿ ਚਉਦਿਆ॥
ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ॥੨॥

*(ਸੂਹੀ ਮ:੪, ਛੰਤ, ੭੭੬-੧੨)*

(ੳਭ) ਦੁਖ ਵਿਚਿ ਜੰਮੈ ਦੁਖਿ ਮਰੈ ਦੁਖ ਵਿਚਿ ਕਾਰ ਕਮਾਇ॥
ਗਰਭ ਜੋਨੀ ਵਿਚਿ ਕਦੇ ਨ ਨਿਕਲੈ ਬਿਸਟਾ ਮਾਹਿ ਸਮਾਇ॥੧॥

*(ਭੈਰਉ ਮ:੩, ੧੧੩੦-੧੭)*

(ੳਮ) ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ॥
ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥
ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ॥ ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ॥੨॥
ਮ:੩॥ ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ॥
ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ॥
ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ॥
ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ॥੩॥

*(ਰਾਮਕਲੀ ਵਾਰ ਮ:੩, ੯੪੭-੬)*

(ੳਯ) ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ॥੧॥
ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ॥
ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ॥ਰਹਾਉ॥
ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ॥
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ॥੨॥

*(ਸੋਰਠਿ ਮ:੩, ੬੦੩-੧੦)*

(ੳਰ) ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥ਰਹਾਉ॥

*(ਧਨਾਸਰੀ ਮ:੫, ੬੭੭-੧੭)*

(ੳਲ) ਸੋ ਸੁਖੀਆ ਜਿਸੁ ਭ੍ਰਮੁ ਗਇਆ॥

*(ਬਸੰਤੁ ਮ:੫, ੧੧੮੦-੧੭)*

## ਦੁਖ ਸੁਖ ਸਮ ਕਰਿ ਜਾਣੈ (੧੩੯੫)

ਜੋ ਪ੍ਰਾਣੀ ਆਏ ਦੁਖ ਨੂੰ ਅਤੇ ਆਏ ਸੁਖ ਨੂੰ ਇਕ ਬਰਾਬਰ ਕਰਕੇ ਜੀਵਣ ਵਿਚ ਢਾਲਦਾ ਹੈ। ਕਿਸੇ ਦੁਖ ਦੇ ਆਉਣ 'ਤੇ ਡਿਗਦਾ ਨਹੀਂ ਹੈ ਅਤੇ ਆਏ ਸੁਖ ਤੇ ਆਪੇ ਤੋਂ ਬਾਹਰ ਨਹੀਂ ਹੁੰਦਾ ਹੈ । ਦੁਖ ਅਤੇ ਸੁਖ ਪ੍ਰਭੂ ਦੀ ਦਾਤ ਸਮਝ ਕੇ ਅਪਨਾਉਂਦਾ ਹੈ। ਦੁਖਾਂ ਵਿਚ ਰਜ਼ਾ ਵਿਚ ਰਹਣਾ ਅਤੇ ਸੁਖਾ ਵਿਚ ਸ਼ੁਕਰਾਨੇ ਵਿਚ ਰਹਿਣਾ; ਦੋਹਾਂ ਹਾਲਤਾਂ ਦੇ ਦੌਰਾਨ ਵਾਹਿਗੁਰੂ ਜੀ ਦੀ ਰਹਿਮਤ ਸਮਝਣੀ । ਐਸੀ ਅਵਸਥਾ ਆਖਿਆਂ ਨਹੀ ਆਉਂਦੀ ਹੈ। ਬਲਕਿ ਇਹ ਭੀ ਰਹੀਮ ਦੀ ਰਹਿਮਤ ਦੁਆਰਾ ਅਭਿਲਾਸ਼ੀ ਦੇ ਜੀਵਨ ਵਿਚ ਪ੍ਰਵੇਸ਼ ਕਰਦੀ ਹੈ। ਨਿਮਨ ਲਿਖਤ ਦਰਸਾਏ ਗਏ ਕੁਝ ਉਦਹਾਰਣ ਪਾਵਨ ਗੁਰਬਾਣੀ ਵਿਚੋਂ ਅੰਕਿਤੁ ਕੀਤੇ ਗਏ ਹਨ:

(ੳ) ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥ ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥
ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ॥੫॥

*(ਸਿਰੀ ਮ:੧, ੫੭-੧੨)*

(ਅ) ਸਾਚਾ ਸਾਹਿਬੁ ਮੈ ਅਤਿ ਪਿਆਰਾ॥ ਪੂਰੇ ਗੁਰ ਕੈ ਸਬਦਿ ਅਧਾਰਾ॥
ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ ਜਾਨਣਿਆ॥

*(ਮਾਝ ਮ:੩, ੧੧੬-੨)*

(ੲ) ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥੩॥

*(ਗਉੜੀ ਕਬੀਰ, ੩੩੭-੧੩)*

(ਸ) ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥੨॥

*(ਗਉੜੀ ਮ:੯, ੨੧੯-੨)*

(ਹ) ਸੂਖ ਦੂਖ ਜਨ ਸਮ ਦ੍ਰਿਸਟੇਤਾ॥ ਨਾਨਕ ਪਾਪ ਪੁੰਨ ਨਹੀ ਲੇਪਾ॥੬॥

*(ਗਉੜੀ ਸੁਖਮਨੀ ਮ:੫, ੨੬੬-੯)*

(ਕ) ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥੨॥

*(ਸੂਹੀ ਵਾਰ ਮ: ੨, ੭੯੨-੧)*

(ਖ) ਦੁਖਿ ਸੁਖਿ ਪਿਆਰੇ ਤੁਧੁ ਧਿਆਈ॥ ਏਹ ਸੁਮਤਿ ਗੁਰੂ ਤੇ ਪਾਈ॥
ਨਾਨਕ ਕੀ ਧਰ ਤੂੰਹੈ ਠਾਕੁਰ ਹਰਿ ਰੰਗਿ ਪਾਰਿ ਪਰੀਵਾਂ ਜੀਉ॥੪॥

*(ਮਾਝ ਮ:੫, ੯੯-੮)*

(ਗ) ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ॥
... ... ...
ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ॥

*(ਮਾਝ ਮ:੫, ੧੩੧-੭, ੧੨)*

(ਘ) ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ॥
ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ॥੧॥
ਇਹ ਬਿਧਿ ਹੈ ਮਨੁ ਜੋਗਨੀ॥ ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ ਤਹ ਹਰਿ ਹਰਿ ਹਰਿ ਰਸ ਭੋਗਨੀ॥੧॥ਰਹਾਉ॥
ਸੁਅ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ॥
ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ॥੨॥
ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ॥
ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ॥੩॥
ਤਨੁ ਮਨੁ ਹਰਿ ਧਨੁ ਸਭੁ ਹਰਿ ਕਾ ਹਰਿ ਕੇ ਗੁਣ ਹਉ ਕਿਆ ਗਨੀ॥

ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ॥੪॥

*(ਰਾਮਕਲੀ ਮ:੫, ੮੮੩-੮)*

(ਙ) ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ॥
ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ॥੧੨॥

*(ਰਾਮਕਲੀ ਮ:੧, ੯੦੭-੪)*

(ਚ) ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥੧॥ਰਹਾਉ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥ ਮਾਇਆ ਗਈ ਤਬ ਰੋਵਨੁ ਲਗਤੁ ਹੈ॥੧॥

*(ਆਸਾ ਕਬੀਰ, ੪੮੭-੫)*

(ਛ) ਜ਼ਨਮੇ ਕਉ ਵਾਜਹਿ ਵਾਧਾਏ॥ ਸੋਹਿਲੜੇ ਅਗਿਆਨੀ ਗਾਏ॥
ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ॥੭॥
ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥
ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ॥੮॥

*(ਮਾਰੂ ਮ:੧, ਸੋਲਹੇ, ੧੦੩੨-੧੫)*

(ਜ) ਮਮਾ ਜਾਹੂ ਮਰਮੁ ਪਛਾਨਾ ॥ ਭੇਟਤ ਸਾਧਸੰਗ ਪਤੀਆਨਾ॥
ਦੁਖ ਸੁਖ ਉਆ ਕੈ ਸਮਤ ਬੀਚਾਰਾ॥ ਨਰਕ ਸੁਰਗ ਰਹਤ ਅਉਤਾਰਾ॥
ਤਾਹੂ ਸੰਗ ਤਾਹੂ ਨਿਰਲੇਪਾ॥ ਪੂਰਨ ਘਟ ਘਟ ਪੁਰਖ ਬਿਸੇਖਾ॥
ਉਆ ਰਸ ਮਹਿ ਉਆਹੂ ਸੁਖੁ ਪਾਇਆ॥ ਨਾਨਕ ਲਿਪਤ ਨਹੀ ਤਿਹ ਮਾਇਆ॥੪੨॥

*(ਗਉੜੀ ਬਾਵਨ ਅਖਰੀ ਮ:੫, ੨੫੯-੭)*

(ਝ) ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ॥
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ॥੩॥

*(ਗਉੜੀ ਮ:੯, ੨੨੦-੭)*

(ਞ) ਗੁਰ ਕਾ ਸਬਦੁ ਵੀਚਾਰਿ ਜੋਗੀ॥ ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ॥
ਭੁਗਤਿ ਨਾਮੁ ਗੁਰ ਸਬਦਿ ਬੀਚਾਰੀ॥ ਅਸਥਿਰੁ ਕੰਧੁ ਜਪੈ ਨਿਰੰਕਾਰੀ॥੩॥

*(ਰਾਮਕਲੀ ਮ:੧, ੮੭੯-੧੬)*

(ਤ) ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ॥
ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ॥੨॥

*(ਮਲਾਰ ਮ:੧, ੧੨੫੬-੧)*

(ਨ) ਰਖਿ ਰਖਿ ਪੈਰ ਧਰੇ ਪਉ ਧਰਣਾ॥ ਜਤ ਕਤ ਦੇਖਉ ਤੇਰੀ ਸਰਣਾ॥
ਦੁਖੁ ਸੁਖੁ ਦੇਹਿ ਤੂਹੈ ਮਨਿ ਭਾਵਹਿ ਤੁਝ ਹੀ ਸਿਉ ਬਣਿ ਆਈ ਹੇ॥੧੫॥

*(ਮਾਰੂ ਮ:੧, ਸੋਲਹੇ, ੧੦੨੩-੯)*

(ਡ) ਮੂਏ ਕਉ ਸਚੁ ਰੋਵਹਿ ਮੀਤ॥ ਤ੍ਰੈ ਗੁਣ ਰੋਵਹਿ ਨੀਤਾ ਨੀਤ॥
ਦੁਖੁ ਸੁਖੁ ਪਰਹਰਿ ਸਹਜਿ ਸੁਚੀਤ॥ ਤਨੁ ਮਨੁ ਸਉਪਉ ਕ੍ਰਿਸਨ ਪਰੀਤਿ॥੫॥

*(ਆਸਾ ਮ:੧, ੪੧੩-੧੧)*

(ਢ) ਐਸਾ ਜਾਪੁ ਜਪਉ ਜਪਮਾਲੀ॥ ਦੁਖ ਸੁਖ ਪਰਹਰਿ ਭਗਤਿ ਨਿਰਾਲੀ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੨-੧੪)*

(ਣ) ਕਹਨ ਕਹਾਵਨ ਕਉ ਕਈ ਕੇਤੈ॥ ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥੧॥ਰਹਾਉ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥੨॥

*(ਕਾਨੜਾ ਮ:੫, ੧੩੦੨-੬)*

(ਤ) ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ॥੩॥

*(ਸੋਰਠਿ ਮ:੯ ੬੩੨-੧੨)*

(ਥ) ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ॥ ਆਪੇ ਪਾਰਿ ਉਤਾਰਣਹਾਰਾ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੧)*

(ਦ) ਰਾਮ ਨਾਮ ਬਿਨੁ ਕਵਨੁ ਹਮਾਰਾ॥
ਸੁਖ ਦੂਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ॥੧॥ਰਹਾਉ॥

*(ਆਸਾ ਮ:੧, ੪੧੬-੨)*

(ਧ) ਸੁੰਨਹੁ ਰਾਤਿ ਦਿਨਸੁ ਦੁਇ ਕੀਏ॥ ਓਪਤਿ ਖਪਤਿ ਸੁਖਾ ਦੁਖ ਦੀਏ॥
ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ॥੮॥

*(ਮਾਰੂ ਮ:੧, ੧੦੩੭-੧੯)*

(ਨ) ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥੧੩॥

*(ਸਲੋਕ ਮ:੯, ੧੪੨੭-੪)*

## ਦੁਖਾਂ ਤੋਂ ਸੁਖ ਕਿਵੇਂ (੧੩੯੬)

ਸ਼ਬਦ ਦੀ ਵੀਚਾਰ ਕੀਤਿਆਂ, ਸਤਿਗੁਰੂ ਦੀ ਸਰਣ ਵਿਚ ਰਹਿ ਕੇ ਨਾਮ ਸਿਮਰਨ ਕਰਨੇ ਕਰਕੇ ਦੁਖਾਂ ਤੋਂ ਸੁਖਾਂ ਵਿਚ ਪ੍ਰਵੇਸ਼ ਹੁੰਦਾ ਹੈ।

(ੳ) ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ॥
ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ॥੧॥ਰਹਾਉ॥
ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥
ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥੨॥
ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥
ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥੩॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥੪॥

*(ਆਸਾ ਮ:੫, ੪੦੦-੧੫)*

(ਅ) ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥ ਹਰਿ ਸਿਮਰਤ ਸਗਲ ਬਿਨਾਸੇ ਦੂਖਾ॥੧॥
ਸਗਲ ਸੂਖ ਜਾਂ ਤੂੰ ਚਿਤਿ ਆਂਵੇਂ ॥ ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ॥੧॥ਰਹਾਉ॥
ਤਨੁ ਮਨੁ ਸੀਤਲੁ ਜਪਿ ਨਾਮੁ ਤੇਰਾ ॥ ਹਰਿ ਹਰਿ ਜਪਤ ਢਹੈ ਦੁਖ ਡੇਰਾ॥੨॥
ਹੁਕਮੁ ਬੂਝੈ ਸੋਈ ਪਰਵਾਨੁ॥ ਸਾਚੁ ਸਬਦੁ ਜਾ ਕਾ ਨੀਸਾਨੁ॥੩॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥ ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ॥੪॥

*(ਆਸਾ ਮ:੫, ੩੮੫-੧੮)*

(ੲ) ਮਨ ਮੂਰਖ ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ ਲਿਖਿਆ ਪਾਈਐ॥
ਦੂਖ ਸੂਖ ਪ੍ਰਭ ਦੇਵਨਹਾਰੁ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ॥
ਜੋ ਕਛੁ ਕਰੈ ਸੋਈ ਸੁਖੁ ਮਾਨੁ॥ ਭੂਲਾ ਕਾਹੇ ਫਿਰਹਿ ਅਜਾਨ॥
ਕਉਨ ਬਸਤੁ ਆਈ ਤੇਰੈ ਸੰਗ॥ ਲਪਟਿ ਰਹਿਓ ਰਸਿ ਲੋਭੀ ਪਤੰਗ॥
ਰਾਮ ਨਾਮ ਜਪਿ ਹਿਰਦੇ ਮਾਹਿ॥ ਨਾਨਕ ਪਤਿ ਸੇਤੀ ਘਰਿ ਜਾਹਿ॥੪॥

*(ਗਉੜੀ ਸੁਖਮਨੀ ਮ:੫, ੨੮੨-੧੯)*

(ਸ) ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ॥
ਜਉ ਸੁ ਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ॥੩॥

*(ਗਉੜੀ ਮ:੫, ੨੦੯-੧੦)*

(ਹ) ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ॥
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ॥੧॥
ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ॥
ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ॥੨॥

*(ਗਉੜੀ ਮ:੫, ੨੦੯-੧੪)*

(ਕ) ਪਾਇਓ ਬਾਲ ਬੁਧਿ ਸੁਖੁ ਰੇ॥
ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ॥੧॥ਰਹਾਉ॥
ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ॥
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ॥੧॥
ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ॥
ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ॥੨॥
ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ॥
ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ॥੩॥
ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ॥੪॥

*(ਗਉੜੀ ਮਾਲਾ ਮ:੫, ੨੧੪-੧੩)*

(ਖ) ਸਾਰ ਸੁਖੁ ਪਾਈਐ ਰਾਮਾ॥ ਰੰਗਿ ਰਵਹੁ ਆਤਮੈ ਰਾਮ॥੧॥ਰਹਾਉ॥

*(ਮਾਰੂ ਕਬੀਰ, ੧੧੦੩-੬)*

(ਗ) ਮਨ ਰੇ ਰਾਮ ਜਪਹੁ ਸੁਖੁ ਹੋਈ॥
ਅਹਿਨਿਸਿ ਗੁਰਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ॥ਰਹਾਉ॥
ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ॥
ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ॥੨॥
ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ॥੩॥
ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ॥
ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ॥੪॥

*(ਸੋਰਠਿ ਮ:੧, ੫੯੮-੧੯)*

(ਘ) ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥
ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥੧॥
ਸੂਖ ਸਹਜ ਆਨੰਦ ਲਹਹੁ॥
ਸਾਧਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮੁ ਕਹਹੁ॥੧॥ਰਹਾਉ॥

*(ਭੈਰਉ ਮ:੫, ੧੧੪੭-੧੩)*

(ਙ) ਬੰਧਨ ਕਾਟਨਹਾਰ ਮਨਿ ਵਸੈ ॥ਤਉ ਸੁਖੁ ਪਾਵੈ ਨਿਜ ਘਰਿ ਬਸੈ॥੨॥

*(ਭੈਰਉ ਮ:੫, ੧੧੪੭-੧੬)*

(ਚ) ਗੁਰ ਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ॥
ਸਚੀ ਬਾਣੀ ਕਰਮ ਕਰੇ ਅਨਦਿਨੁ ਨਾਮੁ ਧਿਆਇ॥
ਨਾਨਕ ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ॥੧॥

*(ਵਡਹੰਸੁ ਵਾਰ ਮ:੩, ੫੯੩-੮)*

(ਛ) ਸਰਬ ਸੁਖਾ ਸੁਖੁ ਸਾਚਾ ਏਹੁ॥ ਗੁਰ ਉਪਦੇਸੁ ਮਨੈ ਮਹਿ ਲੇਹੁ॥

*(ਗਉੜੀ ਗੁਆਰੇਰੀ ਮ:੫, ੧੭੮-੩)*

(ਜ) ਗਾਈਐ ਗੁਣ ਗੋਪਾਲ ਕ੍ਰਿਪਾ ਨਿਧਿ॥
ਦੁਖ ਬਿਦਾਰਨ ਸੁਖਦਾਤੇ ਸਤਿਗੁਰ ਜਾ ਕਉ ਭੇਟਤ ਹੋਇ ਸਗਲ ਸਿਧਿ॥੧॥ਰਹਾਉ॥

*(ਕਾਨੜਾ ਮ:੫, ੧੨੯੮-੬)*

## ਦੁਖਾਂ ਦੀ ਅਉਖਧ (੧੩੯੭)

ਗੁਰਬਾਣੀ ਦੀ ਆਗਿਆ ਦੇ ਅਨੁਕੂਲ ਸਾਰੇ ਦੁਖਾਂ ਰੋਗਾਂ ਦੀ ਦਾਰੂ ਨਾਮ ਹੈ। ਪ੍ਰੰਤੂ ਨਾਮ ਸਿਮਰਨ ਦੀ ਭੀ ਖਾਸ ਵਿਧੀ ਹੈ। ਜੇ ਕਰ ਉਸ ਜੁਗਤੀ ਦੇ ਅਨੁਕੂਲ ਨਾਮ ਜਪਿਆ ਜਾਵੇਂ ਤਦ ਅਵੱਸ਼ ਹੀ ਸਾਰੇ ਦੁਖਾਂ ਦਾ ਇਲਾਜ ਕੇਵਲ ਨਾਮ ਹੀ ਹੈ। ਦੇਖੋ , "ਨਾਮੁ ਸਿਮਰਨ ਜੁਗਤੀ"।

(ੳ) ਗੁਰ ਕੇ ਚਰਣ ਮਨ ਮਾਹਿ ਵਸਾਇ॥ ਦੁਖੁ ਅਨ੍ਹੇਰਾ ਅੰਦਰਹੁ ਜਾਇ॥
ਆਪੇ ਸਾਚਾ ਲਏ ਮਿਲਾਇ॥੨॥

*(ਪ੍ਰਭਾਤੀ ਮ: ੩, ੧੩੩੫-੨)*

(ਅ) ਗੁਰ ਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ ਤੂਟਿ॥

ਦੂਖ ਅਨੇਰਾ ਭੈ ਬਿਨਾਸੇ ਪਾਪ ਗਏ ਨਿਖੂਟਿ॥੧॥

*(ਗੂਜਰੀ ਮ:੫, ੫੦੧-੧੯)*

(ੲ) ਆਪਿ ਉਪਾਏ ਆਪੇ ਦੇਇ॥ ਆਪੇ ਦੁਰਮਤਿ ਮਨਹਿ ਕਰੇਇ॥
ਗੁਰ ਪਰਸਾਦਿ ਵਸੈ ਮਨਿ ਆਇ॥ ਦੁਖੁ ਅਨ੍ਹੇਰਾ ਵਿਚਹੁ ਜਾਇ॥੩॥

*(ਆਸਾ ਮ:੧, ੩੪੯-੧੫)*

(ਸ) ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥
ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥੩॥

*(ਆਸਾ ਮ:੧, ੩੫੮-੧੭)*

(ਹ) ਸਫਲ ਸੇਵਾ ਗੋਪਾਲ ਰਾਇ॥ ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ॥ਰਹਾਉ॥ ਰੋਗੀ ਕਾ ਪ੍ਰਭ ਖੰਡਹੁ ਰੋਗੁ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ॥

*(ਭੈਰਉ ਮ:੫, ੧੧੪੬-੩)*

(ਕ) ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥ ਬੰਧਨ ਕਾਟਿ ਮੁਕਤਿ ਗੁਰਿ ਕੀਨਾ॥੨॥
ਦੁਖ ਸੁਖ ਕਰਤ ਜਨਮਿ ਫੁਨਿ ਮੂਆ॥ ਚਰਨ ਕਮਲ ਗੁਰਿ ਆਸ੍ਰਮੁ ਦੀਆ ॥੩॥
ਅਗਨਿ ਸਾਗਰ ਬੂਡਤ ਸੰਸਾਰਾ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ॥੪॥

*(ਬਿਲਾਵਲੁ ਮ:੫, ੮੦੪-੧)*

(ਖ) ਚੰਚਲੁ ਚੀਤੁ ਨ ਪਾਵੈ ਪਾਰਾ॥ ਆਵਤ ਜਾਤ ਨ ਲਾਗੈ ਬਾਰਾ॥
ਦੂਖੁ ਘਣੋ ਮਰੀਐ ਕਰਤਾਰਾ॥ ਬਿਨੁ ਪ੍ਰੀਤਮ ਕੋ ਕਰੈ ਨ ਸਾਰਾ॥੧॥
ਸਭ ਊਤਮ ਕਿਸੁ ਆਖਉ ਹੀਨਾ॥ ਹਰਿ ਭਗਤੀ ਸਚਿ ਨਾਮਿ ਪਤੀਨਾ॥੧॥ਰਹਾਉ॥
ਅਉਖਧ ਕਰਿ ਥਾਕੀ ਬਹੁਤੇਰੇ॥ ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ॥
ਬਿਨੁ ਹਰਿ ਭਗਤੀ ਦੂਖ ਘਣੇਰੇ॥ ਦੁਖ ਸੁਖ ਦਾਤੇ ਠਾਕੁਰ ਮੇਰੇ॥੨॥
ਰੋਗੁ ਵਡੋ ਕਿਉ ਬਾਂਧਉ ਧੀਰਾ॥ ਰੋਗੁ ਬੁਝੈ ਸੋ ਕਾਟੈ ਪੀਰਾ॥
ਮੈ ਅਵਗਣ ਮਨ ਮਾਹਿ ਸਰੀਰਾ॥ ਢੂਢਤ ਖੋਜਤ ਗੁਰਿ ਮੇਲੇ ਬੀਰਾ॥੩॥
ਗੁਰ ਕਾ ਸਬਦੁ ਦਾਰੂ ਹਰਿ ਨਾਉ॥ ਜਿਉ ਤੂ ਰਾਖਹਿ ਤਿਵੈ ਰਹਾਉ॥
ਜਗੁ ਰੋਗੀ ਕਹ ਦੇਖਿ ਦਿਖਾਉ॥ ਹਰਿ ਨਿਰਮਾਇਲੁ ਨਿਰਮਲੁ ਨਾਉ॥੪॥
ਘਰ ਮਹਿ ਘਰੁ ਜੋ ਦੇਖਿ ਦਿਖਾਵੈ॥ ਗੁਰ ਮਹਲੀ ਸੋ ਮਹਲਿ ਬੁਲਾਵੈ॥
ਮਨ ਮਹਿ ਮਨੂਆ ਚਿਤ ਮਹਿ ਚੀਤਾ॥ ਐਸੇ ਹਰਿ ਕੇ ਲੋਗ ਅਤੀਤਾ॥੫॥
ਹਰਖ ਸੋਗ ਤੇ ਰਹਹਿ ਨਿਰਾਸਾ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ॥
ਆਪੁ ਪਛਾਣਿ ਰਹੈ ਲਿਵ ਲਾਗਾ॥ ਜਨਮੁ ਜੀਤਿ ਗੁਰਮਤਿ ਦੁਖੁ ਭਾਗਾ॥੬॥
ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ॥ ਸਹਜਿ ਮਰਉ ਜੀਵਤ ਹੀ ਜੀਵਉ॥
ਅਪਣੋ ਕਰਿ ਰਾਖਹੁ ਗੁਰ ਭਾਵੈ॥ ਤੁਮਰੋ ਹੋਇ ਸੁ ਤੁਝਹਿ ਸਮਾਵੈ॥੭॥
ਭੋਗੀ ਕਉ ਦੁਖੁ ਰੋਗ ਵਿਆਪੈ ॥ ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ॥
ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ॥ ਨਾਨਕ ਰਾਮੁ ਰਵੈ ਹਿਤ ਚੀਤਾ॥੮॥

*(ਬਸੰਤ ਮ:੧, ੧੧੮੯-੨)*

(ਗ) ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ॥
ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ॥
ਦੁਖ ਸਾਗਰੁ ਤਿਨੁ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ॥
ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ॥੭॥

*(ਸੋਰਠਿ ਮ:੫, ੬੪੧-੧੦)*

(ਘ) ਧਿਆਇ ਮਨਾ ਮੁਰਾਰਿ ਮੁਕੰਦੇ ਕਟੀਐ ਕਾਲ ਦੁਖ ਫਾਧੋ॥
ਦੁਖਹਰਣ ਦੀਨ ਸਰਣ ਸ੍ਰੀਧਰ ਚਰਨ ਕਮਲ ਅਰਾਧੀਐ॥
ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ ॥

*(ਗਉੜੀ ਮ:੫, ਛੰਤ, ੨੪੮-੧੬)*

(ਙ) ਨਿਧਰਿਆ ਧਰ ਏਕੁ ਨਾਮੁ ਨਿਰੰਜਨੋ ਜੀਉ॥ ਤੂ ਦਾਤਾ ਦਾਤਾਰੁ ਸਰਬ ਦੁਖ ਭੰਜਨੋ ਜੀਉ॥
ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ॥
ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ॥
ਪੂਰਿ ਰਹਿਆ ਸਰਬ ਥਾਈ ਗੁਰ ਗਿਆਨੁ ਨੇਤ੍ਰੀ ਅੰਜਨੋ॥
ਬਿਨਵੰਤਿ ਨਾਨਕ ਸਦਾ ਸਿਮਰੀ ਸਰਬ ਦੁਖ ਭੈ ਭੰਜਨੋ॥੨॥

*(ਧਨਾਸਰੀ ਮ:੫, ਛੰਤ, ੬੯੧-੫)*

(ਚ) ਦੁਖ ਹਰਤਾ ਹਰਿ ਨਾਮੁ ਪਛਾਨੋ॥ ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ॥੧॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ॥
ਨਾਰਦ ਕਹਤ ਸੁਨਤ ਧ੍ਰੂਆ ਬਾਰਿਕ ਭਜਨ ਮਾਹਿ ਲਪਟਾਨੋ॥੧॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ॥
ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ॥੨॥

*(ਬਲਾਵਲ ਮ:੯, ੮੩੦-੧੫)*

(ਛ) ਹਰਿ ਕੇ ਨਾਮ ਬਿਨਾ ਦੁਖੁ ਪਾਵੈ॥
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ ॥੧॥ਰਹਾਉ॥

*(ਬਿਲਾਵਲੁ ਮ:੯, ੮੩੦-੧੮)*

(ਜ) ਸਤਿਗੁਰਿ ਮਿਲਿਐ ਵਡੀ ਵਡਿਆਈ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ॥
ਨਾਮਿ ਰਤੇ ਸਦਾ ਸੁਖੁ ਪਾਈ॥੭॥

*(ਬਿਲਾਵਲੁ ਮ:੩, ੮੩੩-੩)*

(ਝ) ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ॥
ਦੂਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ॥੩੦॥

*(ਗਉੜੀ ਬਾਵਨ ਅਖਰੀ ਮ:੫ ੨੫੬-੧੨)*

(ਞ) ਗੁਰ ਕੇ ਚਰਨ ਮਨ ਮਹਿ ਧਿਆਇ॥
ਛੋਡਿ ਸਗਲ ਸਿਆਣਪਾ ਸਚਿ ਸਬਦਿ ਲਿਵ ਲਾਇ॥੧॥ਰਹਾਉ॥

ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ॥
ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ॥੨॥

*(ਸਿਰੀ ਮ:੫, ੫੧-੩)*

(ਟ) ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ॥
ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ॥੨॥

*(ਆਸਾ ਮ:੪, ਛੰਤ, ੪੪੨-੧੧)*

(ਠ) ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥
ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥੧॥

*(ਆਸਾ ਵਾਰ ਮ:੧, ੪੬੯-੯)*

(ਡ) ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ॥੩॥

*(ਆਸਾ ਮ:੫, ੩੯੨-੧੬)*

(ਢ) ਸੰਤਸੰਗਿ ਹਰਿ ਮਨਿ ਵਸੈ॥ ਦੁਖੁ ਦਰਦੁ ਅਨੇਰਾ ਭ੍ਰਮੁ ਨਸੈ॥੧॥
ਸੰਤ ਪ੍ਰਸਾਦਿ ਹਰਿ ਜਾਪੀਐ॥ ਸੋ ਜਨੁ ਦੂਖਿ ਨ ਵਿਆਪੀਐ॥੨॥

*(ਗਉੜੀ ਮ:੫, ੨੧੧-੧੩)*

(ਣ) ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਦਾਰ॥
ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ॥

*(ਗਉੜੀ ਥਿਤੀ ਮ:੫, ੨੯੭-੧੧)*

(ਤ) ਦੁਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ॥

*(ਕਾਨੜਾ ਵਾਰ ਮ:੪, ੧੩੧੭-੧੨)*

(ਥ) ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ ਈਸਹ ਜੈ ਜਏ॥

*(ਵਡਹੰਸੁ ਮ:੫, ਛੰਤ੍, ੫੭੭-੧੯)*

(ਦ) ਦੁਖ ਨਾਠੇ ਸੁਖ ਆਇ ਸਮਾਏ॥ ਢੀਲ ਨ ਪਰੀ ਜਾ ਗੁਰਿ ਫੁਰਮਾਏ॥੩॥

*(ਗਉੜੀ ਮ:੫, ੧੯੧-੧੦)*

(ਧ) ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ॥
ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ॥੧॥

*(ਸਾਰੰਗ ਮ:੫, ੧੨੧੮-੧੭)*

(ਨ) ਹਰਿ ਕਾ ਜਸੁ ਨਿਧਿ ਲੀਆ ਲਾਭ ॥ ਪੂਰਨ ਭਏ ਮਨੋਰਥ ਸਾਭ॥
ਦੁਖੁ ਨਾਠਾ ਸੁਖੁ ਘਰ ਮਹਿ ਆਇਆ॥ ਸੰਤ ਪ੍ਰਸਾਦਿ ਕਮਲੁ ਬਿਗਸਾਇਆ॥੨॥

*(ਰਾਮਕਲੀ ਮ:੫, ੮੯੧-੧੩)*

(ਪ) ਦੁਖੁ ਨਾਠਾ ਸੁਖੁ ਘਰ ਮਹਿ ਵੂਠਾ ਮਹਾ ਅਨੰਦ ਸਹਜਾਇਆ॥
ਕਹੁ ਨਾਨਕ ਮੈ ਪੂਰਾ ਪਾਇਆ ਕਰਿ ਕਿਰਪਾ ਅਪੁਨੇ ਪਹਿ ਆਇਆ॥੪॥

*(ਸਾਰੰਗ ਮ:੫, ਛੰਤ, ੧੨੩੭-੭)*

(ਫ) ਗਾਵੀਐ ਸੁਣੀਐ ਮਨਿ ਰਖੀਐ ਭਾਉ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥

*(ਜਪੁ, ੨-੮)*

(ਬ) ਜਾ ਕਉ ਚੀਤਿ ਆਵੈ ਗੁਰੁ ਅਪਨਾ ॥ ਤਾ ਕਉ ਦੂਖੁ ਨਹੀ ਤਿਲੁ ਸੁਪਨਾ॥੨॥

*(ਕਾਨੜਾ ਮ:੫, ੧੨੯੮-੭)*

(ਭ) ਦੁਖ ਬਿਨਸੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ॥
ਮਨਿ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ॥੧੭॥

*(ਗਉੜੀ ਮ:੫, ਥਿਤੀ, ੩੦੦-੯)*

(ਮ) ਕਰਿ ਕਿਰਪਾ ਹਸਤ ਪ੍ਰਭਿ ਦੀਨੇ ਜਗਤ ਉਧਾਰ ਨਵ ਖੰਡ ਪ੍ਰਤਾਪ॥
ਦੁਖ ਬਿਨਸੇ ਸੁਖ ਅਨਦ ਪ੍ਰਵੇਸਾ ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ॥੧॥

*(ਬਿਲਾਵਲੁ ਮ:੫, ੮੨੫-੧੦)*

(ਯ) ਸੁਨਤ ਜੀਓ ਜਾਸੁ ਨਾਮੁ॥ ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ॥

*(ਮਾਲੀ ਗਉੜਾ ਮ:੫, ੯੮੭-੧੨)*

(ਰ) ਜਮ ਤੇ ਉਲਟਿ ਭਏ ਹੈ ਰਾਮ॥ ਦੁਖ ਬਿਨਸੇ ਸੁਖ ਕੀਓ ਬਿਸਰਾਮ॥
ਬੈਰੀ ਉਲਟਿ ਭਏ ਹੈ ਮੀਤਾ॥ ਸਾਕਤ ਉਲਟਿ ਸੁਜਨ ਭਏ ਚੀਤਾ॥੧॥
ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥ ਸਾਂਤਿ ਭਈ ਜਬ ਗੋਬਿਦੁ ਜਾਨਿਆ॥੧॥ਰਹਾਉ॥

*(ਗਉੜੀ ਕਬੀਰ, ੩੨੬-੧੭)*

(ਲ) ਦੁਖ ਬਿਨਸੇ ਸੁਖ ਕੀਆ ਨਿਵਾਸਾ ਤ੍ਰਿਸਨਾ ਜਲਨਿ ਬੁਝਾਈ॥
ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ ਬਿਨਸਿ ਨ ਆਵੈ ਜਾਈ॥੧॥

*(ਗੂਜਰੀ ਮ:੫, ੪੯੭-੧੮)*

(ਵ) ਦੁਖ ਭੁਖ ਨ ਵਿਆਪਈ ਜੇ ਸੁਖਦਾਤਾ ਮਨਿ ਹੋਇ॥
ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ॥
ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ॥
ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ॥੨॥

*(ਸਿਰੀ ਮ:੫, ੪੩-੧੮)*

(ੜ) ਦੁਖ ਮਹੁਰਾ ਮਾਰਣ ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
ਨਿਤ ਨਿਤ ਲੇਹੁ ਨ ਛੀਜੈ ਦੇਹ॥ ਅੰਤਿ ਕਾਲਿ ਜਮੁ ਮਾਰੈ ਠੇਹ॥੧॥
ਐਸਾ ਦਾਰੂ ਖਾਹਿ ਗਵਾਰ॥ਜਿਤੁ ਖਾਧੈ ਤੇਰੇ ਜਾਹਿ ਵਿਕਾਰ॥੧॥ਰਹਾਉ॥

*(ਮਲਾਰ ਮ:੧, ੧੨੫੬-੧੯)*

(ੳੳ) ਕਲਿ ਕਲੇਸ ਮਿਟੇ ਹਰਿ ਨਾਇ॥ ਦੁਖ ਬਿਨਸੇ ਸੁਖ ਕੀਨੋ ਠਾਉ॥
ਜਪਿ ਜਪਿ ਅੰਮ੍ਰਿਤ ਨਾਮੁ ਅਘਾਏ ॥ ਸੰਤ ਪ੍ਰਸਾਦਿ ਸਗਲ ਫਲ ਪਾਏ॥੧॥

*(ਗੋਂਡ ਮ:੫, ੮੬੫-੧੩)*

(ਓਅ) ਪਰਮੇਸਰਿ ਦਿਤਾ ਬੰਨਾ॥ ਦੁਖ ਰੋਗ ਕਾ ਡੇਰਾ ਭੰਨਾ॥ ਅਨਦ ਕਰਹਿ ਨਰ ਨਾਰੀ॥
ਹਰਿ ਹਰਿ ਪ੍ਰਭਿ ਕਿਰਪਾ ਧਾਰੀ॥੧॥ ਸੰਤਹੁ ਸੁਖੁ ਹੋਆ ਸਭ ਥਾਈ॥
ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ॥ਰਹਾਉ॥

*(ਸੋਰਠਿ ਮ:੫, ੬੨੭-੧੯)*

(ਓਇ) ਗੁਰ ਪੂਰੇ ਜਬ ਭਏ ਦਇਆਲ॥ ਦੁਖ ਬਿਨਸੇ ਪੂਰਨ ਭਈ ਘਾਲ॥੧॥

*(ਸੂਹੀ ਮ:੫, ੭੪੩-੯)*

(ਓਸ) ਸਾਵਣੁ ਆਇਆ ਝਿਮ ਝਿਮਾ ਹਰਿ ਗੁਰਮੁਖਿ ਨਾਮੁ ਧਿਆਇ॥
ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ॥
... ... ...
ਹਰਿ ਕੀਰਤਿ ਭਗਤਿ ਅਨੰਦੁ ਹੈ ਸਦਾ ਸੁਖੁ ਵਸੈ ਮਨਿ ਆਇ॥
ਜਿਨਾ ਗੁਰਮੁਖਿ ਨਾਮੁ ਅਰਾਧਿਆ ਤਿਨਾ ਦੁਖ ਭੁਖ ਲਹਿ ਜਾਇ॥

*(ਸਾਰਵ ਵਾਰ ਮ:੪, ੧੨੫੦-੧੨, ੧੫)*

(ਓਹ) ਗੁਣ ਨਿਧਾਨ ਮਨ ਤਨ ਮਹਿ ਰਵਿਆ॥ ਜਨਮ ਮਰਣ ਕੀ ਜੋਨਿ ਨ ਭਵਿਆ॥
ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ॥੭॥

*(ਮਾਰੂ ਮ:੫, ਸੋਲਹੇ, ੧੦੭੧-੧੮)*

(ਓਕ) ਹਰਿ ਕਾ ਨਾਮੁ ਜਪਤ ਦੁਖੁ ਜਾਇ॥ ਨਾਨਕ ਬੋਲੈ ਸਹਜਿ ਸੁਭਾਇ॥੪॥

*(ਗਉੜੀ ਸੁਖਮਨੀ ਮ:੫, ੨੬੬-੩)*

(ਓਖ) ਜੇ ਕੋ ਆਪੁਨਾ ਦੂਖੁ ਮਿਟਾਵੈ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ॥

*(ਗਉੜੀ ਸੁਖਮਨੀ ਮ:੫, ਅ ੨੬੬-੪)*

(ਓਗ) ਦੁਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥ ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥

*(ਰਾਮਕਲੀ ਮ:੩, ਅਨੰਦ, ੯੨੨-੧੮)*

(ਓਘ) ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ॥ ਨਾਮੁ ਜਪਤ ਮਨਿ ਹੋਵਤ ਸੂਖ॥

*(ਗਉੜੀ ਸੁਖਮਨੀ ਮ:੫, ੨੯੩-੯)*

(ਓਙ) ਸੇ ਸੁਖੀਏ ਸਦਾ ਸੋਹਣੇ ਜਿਨ੍ਹ ਵਿਚਹੁ ਆਪੁ ਗਵਾਇ॥
ਤਿਨ੍ਹ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ॥੭॥

*(ਮਲਾਰ ਵਾਰ ਮ:੧, ੧੨੮੧-੧੨)*

(ਓਚ) ਦੂਖ ਰੋਗ ਸਭਿ ਗਇਆ ਗਵਾਇ॥ ਨਾਨਕ ਛੂਟਸਿ ਸਾਚੈ ਨਾਇ॥੪॥

*(ਮਲਾਰ ਮ:੧, ੧੨੫੬-੧੮)*

(ਓਛ) ਸਤਿਗੁਰੁ ਮੇਰਾ ਵਡ ਸਮਰਥਾ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ॥
ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ॥੨॥

*(ਮਾਝ ਮ:੫, ੯੮-੧੯)*

(ਓਜ) ਜਿਸ ਕੇ ਜੀਅ ਪਰਾਣ ਹੈ ਮਨਿ ਵਸਿਐ ਸੁਖੁ ਹੋਇ॥੨॥

*(ਸਿਰੀ ਮ:੧, ੧੮-੭)*

(ੳੜ) ਸੁਖ ਸਾਗਰੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ॥
ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ॥
ਅੰਦਰੁ ਰਚੈ ਹਰਿ ਸਚ ਸਿਉ ਰਸਨਾ ਹਰਿ ਗੁਣ ਗਾਇ॥੧॥
ਭਾਈ ਰੇ ਜਗੁ ਦੁਖੀਆ ਦੂਜੈ ਭਾਇ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ॥੧॥ਰਹਾਉ॥

*(ਸਿਰੀ ਮ:੩, ੨੯-੨)*

(ੳਵ) ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ॥
ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰ॥

*(ਸਿਰੀ ਮ:੩, ੩੬-੧੦)*

(ੳਟ) ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੇ ਕੋਇ॥
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ॥

*(ਸਿਰੀ ਮ:੩, ੩੭-੭)*

(ੳਠ) ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ॥ ਸਦਾ ਅਨੰਦੁ ਜਾ ਹਰਿ ਗੁਣ ਗਾਮੁ॥੨॥
ਬੁਰਾ ਭਲਾ ਕੋਈ ਨ ਕਹੀਜੈ॥ ਛੋਡਿ ਮਾਨੁ ਹਰਿ ਚਰਨ ਗਹੀਜੈ॥੩॥
ਕਹੁ ਨਾਨਕ ਗੁਰਮੰਤ੍ਰੁ ਚਿਤਾਰਿ॥ ਸੁਖੁ ਪਾਵਹਿ ਸਾਚੈ ਦਰਬਾਰਿ॥੪॥

*(ਗਉੜੀ ਮ:੫, ੧੯੬-੫)*

(ੳਡ) ਹਰਿ ਹਰਿ ਕਬਹੂ ਨ ਬਿਸਾਰੇ॥ ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ॥੧॥ਰਹਾਉ॥
ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ॥
ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ॥੧॥

*(ਗਉੜੀ ਪੂਰਬੀ ਮ:੫, ੨੧੦-੭)*

(ੳਢ) ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ॥੪॥

*(ਆਸਾ ਮ:੩, ੩੬੪-੧੨)*

(ੳਣ) ਸੁਨਤ ਜਪਤ ਹਰਿ ਨਾਮੁ ਜਸੁ ਤਾ ਕੀ ਦੂਰਿ ਬਲਾਈ॥
ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ॥੪॥

*(ਬਿਲਾਵਲ ਮ:੫, ੮੧੪-੯)*

(ੳਤ) ਮਾਤ ਪਿਤਾ ਸੁਤ ਸਾਥਿ ਨ ਮਾਇਆ॥ ਸਾਧ ਸੰਗਿ ਸਭੁ ਦੂਖੁ ਮਿਟਾਇਆ॥੧॥

*(ਬਿਲਾਵਲ ਮ:੫, ੮੦੪-੭)*

(ੳਥ) ਆਗੈ ਪਾਛੈ ਕੁਸਲੁ ਭਇਆ॥
ਗੁਰਿ ਪੂਰੇ ਪੂਰੀ ਸਭ ਰਾਖੀ ਪਾਰਬ੍ਰਹਮਿ ਪ੍ਰਭਿ ਕੀਨੀ ਮਇਆ॥੧॥ਰਹਾਉ॥
ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ ਦੂਖ ਦਰਦ ਸਗਲਾ ਮਿਟਿ ਗਇਆ॥
ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ॥੧॥
ਗੁਨੁ ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ ਕਰਿ ਕਿਰਪਾ ਅਪੁਨਾ ਕਰਿ ਲਇਆ॥

ਅਤੁਲ ਬਡਾਈ ਅਚੁਤ ਅਬਿਨਾਸੀ ਨਾਨਕੁ ਉਚਰੈ ਹਰਿ ਕੀ ਜਇਆ॥੨॥

*(ਬਿਲਾਵਲ ਮ:੫, ੮੨੯-੫)*

(ੳਦ) ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ॥
ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ॥੯॥

*(ਸਲੋਕ ਮ:੩, ੧੪੧੩-੧੨)*

(ੳਧ) ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ॥ ਅੰਤਰਿ ਵਸੈ ਨ ਲਾਗੈ ਜਮ ਪੀਰ॥

*(ਗਉੜੀ ਗੁਆਰੇਰੀ ਮ:੩, ੧੫੯-੧੫)*

(ੳਨ) ਦੂਖੁ ਦਰਦੁ ਭਰਮੁ ਭਉ ਨਸਿਆ॥ ਕਰਣਹਾਰੁ ਨਾਨਕ ਮਨਿ ਬਸਿਆ॥੪॥

*(ਗਉੜੀ ਮ:੫, ੧੮੯-੧੮)*

(ੳਪ) ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥੮੮॥

*(ਸਲੋਕ ਫਰੀਦ, ੧੩੮੨-੧੦)*

(ੳਫ) ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥
ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥੮੫॥
ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥੮੬॥

*(ਸਲੋਕ ਫਰੀਦ ੧੩੮੨-੨)*

(ੳਬ) ਪ੍ਰਭੁ ਚਿਤਿ ਆਵੇ ਤਾ ਕੈਸੀ ਭੀੜ॥ ਹਰਿ ਸੇਵਕ ਨਾਹੀ ਜਮ ਪੀੜ॥
ਸਰਬ ਦੂਖ ਹਰਿ ਸਿਮਰਤ ਨਸੇ॥ ਜਾ ਕੈ ਸੰਗਿ ਸਦਾ ਪ੍ਰਭੁ ਬਸੈ॥੨॥

*(ਬਿਲਾਵਲ ਮ:੫, ੮੦੨-੨)*

(ੳਭ) ਨਾਮੁ ਅਉਖਧੁ ਮੋਕਉ ਸਾਧੂ ਦੀਆ॥ ਕਿਲਬਿਖ ਕਾਟੇ ਨਿਰਮਲੁ ਥੀਆ॥
ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ॥੨॥

*(ਮਾਝ ਮ:੫, ੧੦੧-੧੨)*

(ੳਮ) ਅਉਖਧੁ ਖਾਇਓ ਹਰਿ ਕੋ ਨਾਉ॥ ਸੁਖ ਪਾਏ ਦੁਖ ਬਿਨਸਿਆ ਥਾਉ॥੧॥
ਤਾਪੁ ਗਇਆ ਬਚਨਿ ਗੁਰਪੂਰੇ॥ ਅਨਦੁ ਭਇਆ ਸਭਿ ਮਿਟੇ ਵਿਸੂਰੇ॥੧॥ਰਹਾਉ॥

*(ਆਸਾ ਮ:੫, ੩੨੮-੧੨)*

(ੳਯ) ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ॥ ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ॥੩॥

*(ਆਸਾ ਮ:੧, ੪੨੨-੩)*

(ੳਰ) ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ॥
ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ॥੩॥

*(ਮਾਰੂ ਵਾਰ ਮ:੫, ੧੧੦੨-੧੨)*

(ੳਲ) ਦੁਖ ਭੰਜਨੁ ਤਾ ਕਾ ਹੈ ਨਾਉ॥ ਸੁਖ ਪਾਵਹਿ ਤਿਸਕੇ ਗੁਣ ਗਾਉ॥੩॥

*(ਭੈਰਉ ਮ:੫, ੧੧੪੬-੧੮)*

(ੳਵ) ਅਉਖਧ ਕਰਿ ਥਾਕੀ ਬਹੁਤੇਰੇ॥ ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ॥
ਬਿਨੁ ਹਰਿ ਭਗਤੀ ਦੂਖ ਘਣੇਰੇ॥ ਦੁਖ ਸੁਖ ਦਾਤੇ ਠਾਕੁਰ ਮੇਰੇ॥੨॥
ਰੋਗੁ ਵਡੋ ਕਿਉ ਬਾਂਧਉ ਧੀਰਾ॥ ਰੋਗੁ ਬੁਝੈ ਸੋ ਕਾਟੈ ਪੀਰਾ॥

*(ਬਸੰਤ ਮ:੧, ੧੧੮੯-੪)*

(ੳੜ) ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ॥
ਨਾਨਕ ਪ੍ਰਭੁ ਆਰਾਧੀਐ ਤਿਪਤਿ ਨਿਵਾਰਣ ਰਾਮ॥੨॥

*(ਰਾਮਕਲੀ ਮ:੫, ਛੰਤ, ੯੨੬-੯)*

(ਅੳ) ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ ਕੈ ਹਿਰਦੈ ਸਾਚਾ ਸੋਈ॥
ਸਾਚੀ ਭਗਤਿ ਕਰਹਿਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ॥੨॥

*(ਭੈਰਉ ਮ:੩, ੧੧੩੧-੪)*

(ਅਅ) ਨਿਰਮਲ ਕਾਇਆ ਊਜਲ ਹੰਸਾ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ॥
ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੁਖੁ ਨ ਪਾਇਦਾ॥੬॥

*(ਮਾਰੂ ਮ:੧, ਸੋਹਲੇ, ੧੦੩੪-੧੫)*

(ਅੲ) ਹਰਿ ਕੀ ਭਗਤਿ ਕਰਹੁ ਜਨ ਭਾਈ॥ ਅਕਥੁ ਕਥਹੁ ਮਨੁ ਮਨਹਿ ਸਮਾਈ॥
ਉਠਿ ਚਲਾਤ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੩੧-੨)*

(ਅਸ) ਗੁਰ ਕੀ ਦਾਤਿ ਨ ਮੇਟੈ ਕੋਈ॥ ਜਿਸੁ ਬਖਸੈ ਤਿਸ ਤਾਰੇ ਸੋਈ॥
ਜਨਮੁ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਾਰਾ ਹੇ॥੧੨॥

*(ਮਾਰੂ ਮ:੧, ਸੋਹਲੇ, ੧੦੩੦-੧੬)*

(ਅਹ) ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥੭੬॥

*(ਸਲੋਕ ਫਰੀਦ, ੧੩੮੧-੧੮)*

## ਦੁਖਾਲੀ ਸੁਖਾਲੀ ਬਿਰਥਾ ਕੀਹਦੇ ਕੋਲੇ ਆਖੀਏ? (੧੩੯੮)

ਭਾਵ ਆਪਣਾ ਦੁਖ ਸੁਖ ਕਿਸ ਕੋਲ ਕਰੀਏ, ਮਨ ਦੀ ਵੇਦਨਾ ਕਿਸ ਨੂੰ ਸੁਣਾਵੀਏ?, ਦੁਖੀਏ ਕੋਲ ਦੁਖ ਰੋਣਾ ਕੋਈ ਅਸਰ ਨਹੀਂ ਰਖਦਾ ਹੈ। ਦੁਖਾਂ ਦੀ ਕਹਾਣੀ ਉਸ ਨੂੰ ਸੁਣਾਈਏ, ਜਿਸ ਨੂੰ ਕੋਈ ਦੁਖ ਨਹੀਂ ਹੈ। ਜੋ ਸੁਖ ਨਿਧਾਨ ਹੈ, ਜੋ ਪਰਮਾਨੰਦ ਹੈ। ਤਾਂਤੇ ਭਾਈ! ਮਨ ਦੀ ਬਿਰਥਾ, ਸਤਿਗੁਰੂ ਸਾਹਿਬ ਦੇ ਪਾਸ ਅਥਵਾ ਵਾਹਿਗੁਰੂ ਜੀ ਦੇ ਪਾਸ ਕਰਨੀ ਫਲੀ ਭੂਤ ਹੋ ਸਕਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ ''ਛਾਛੀ''

(ੳ) ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ॥
ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ॥੧॥
ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ॥
ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ॥੧॥ਰਹਾਉ॥
ਮਾਇਆ ਕੇ ਸਨਬੰਧ ਸੈਨ ਸਾਕ ਕਿਤ ਹੀ ਕਾਮਿ ਨ ਆਇਆ॥
ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ॥੨॥

ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ॥
ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ॥੩॥
ਫਿਰਤ ਫਿਰਤ ਤੁਮ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ॥
ਸਾਧ ਕੇ ਚਰਨ ਧੂਰਿ ਜਨੁ ਬਾਛੈ ਸੁਖੁ ਨਾਨਕ ਇਹੁ ਪਾਇਆ॥੪॥

*(ਗੂਜਰੀ ਮ:੫, ੪੯੨-੨)*

(ਅ) ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥
ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥੧॥
ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ॥
ਨਾਨਕ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥੨॥

*(ਸੂਹੀ ਵਾਰ ਮ:੨, ੭੯੧-੧੯)*

(ੲ) ਮੈਂ ਤੁਝ ਬਿਨੁ ਬੇਲੀ ਕੋ ਨਹੀ ਤੂੰ ਅੰਤਿ ਸਖਾਈ॥ ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ॥

*(ਸੂਹੀ ਵਾਰ, ਮ:੩, ੭੯੨-੩)*

(ਸ) ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ॥
ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ॥

*(ਸੂਹੀ ਮ:੧, ਸੁਚਜੀ, ੭੬੩-੩)*

(ਹ) ਦੁਖੀਆ ਦਰਦਵੰਦੁ ਦਰਿ ਆਇਆ॥ ਬਹੁਤ ਪਿਆਸ ਜਬਾਬੁ ਨ ਪਾਇਆ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥੩॥

*(ਸੂਹੀ ਰਵਿਦਾਸ, ੭੯੩-੧੨)*

(ਕ) ਤਉ ਮੈ ਆਇਆ ਸਰਨੀ ਆਇਆ॥ ਭਰੋਸੈ ਆਇਆ॥
ਕਿਰਪਾ ਆਇਆ॥ ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ॥੧॥ ਰਹਾਉ॥

*(ਸੂਹੀ ਮ:੫, ੭੪੬-੧੧)*

(ਖ) ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥ ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥੧॥ ਰਹਾਉ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ॥੧॥
ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ॥੨॥

*(ਬਿਲਾਵਲੁ ਮ:੫, ੮੨੦-੧੦)*

(ਗ) ਸੂਖ ਦੂਖ ਇਸੁ ਮਨ ਕੀ ਬਿਰਥਾ ਤੁਮ ਹੀ ਆਗੈ ਸਾਰਨਾ॥੬॥

*(ਰਾਮਕਲੀ ਮ:੫, ੯੧੫-੭)*

(ਘ) ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥
ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥੬੬॥

*(ਸਲੋਕ ਕਬੀਰ ੧੩੬੭-੧੮)*

## ਦੁਖਾਂ ਵਿਚ ਕੋਈ ਬੇਲੀ ਨਹੀਂ (੧੩੯੯)

ਜੀਵਨ ਦੇ ਦੌਰਾਨ ਆਮ ਕਰਕੇ ਸੁਖਾਂ ਦੇ ਸਮੇਂ ਸਾਰੇ ਹੀ ਆ ਜੁੜਦੇ ਹਨ। ਪ੍ਰੰਤੂ ਦੁਖਾਂ ਦੇ ਸਮੇਂ ਕੋਈ ਭੀ ਨੇੜੇ ਨਹੀਂ ਲਗਦਾ ਹੈ। ਅੰਤ ਦੇ ਸਮੇਂ ਕੇਵਲ ਦੁਖਾਂ ਦਾ ਬੇਲੀ ਵਾਹਿਗੁਰੂ, ਸਚਾ ਸਤਿਗੁਰੂ ਅਤੇ ਜੀਵ ਦੀ ਕੀਤੀ ਹੋਈ ਨੇਕ ਕਮਾਈ ਹੀ ਸਾਥ ਦੇਂਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਨਾਲਿ ਕੇਹੜੀ ਵਸਤੂ ਜਾਂਦੀ ਹੈ" ਅਤੇ "ਕੋ ਕਾਹੂੰ ਕੋ ਨਾਹੀ"।

(ੳ) ਸੁਖ ਮੈ ਬਹੁ ਸੰਗੀ ਭਏ ਦੁਖ ਮੈਂ ਸੰਗਿ ਨ ਕੋਇ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥੩੨॥

*(ਸਲੋਕ ਮ:੯, ੧੪੨੮-੩)*

(ਅ) ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥੫੫॥

*(ਸਲੋਕ ਮ:੯, ੧੪੨੯-੮)*

(ੲ) ਇਹ ਜਗਿ ਮੀਤੁ ਨ ਦੇਖਿਓ ਕੋਈ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥੧॥ਰਹਾਉ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥
ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ॥੨॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ॥੩॥

*(ਸੋਰਠ ਮ:੯, ੬੩੩-੬)*

(ਸ) ਪ੍ਰੀਤਮ ਜਾਨਿ ਲੇਹੁ ਮਨ ਮਾਹੀ॥ ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥੧॥ ਰਹਾਉ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥੧੨॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ॥
ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥੩॥

*(ਸੋਰਠ ਮ:੯, ੬੩੪-੧)*

## ਦੁਖੀ ਸਾਰਾ ਸੰਸਾਰ ਹੈ (੧੪੦੦)

ਨਾਮ ਵਿਸਾਰਕੇ ਸਾਰਾ ਸੰਸਾਰ ਸੁਖਾਂ ਦੀ ਲਾਲਸਾ ਕਰ ਰਿਹਾ ਹੈ। ਹਰ ਪਰਕਾਰ ਦਾ ਛੱਲ ਕਪਟ ਸੁਖ ਦੀ ਪਰਾਪਤੀ ਵਾਸਤੇ ਵਰਤਦਾ ਹੈ। ਦੁਖਾਂ ਦੇ ਬੀਜ ਬੀਜਿਆਂ ਸੁਖਾਂ ਦੀ ਉਪਜ ਕਿਵੇਂ ਹੋ ਸਕਦੀ ਹੈ? ਏਹੀ ਕਾਰਣ ਹੈ, ਸਾਰਾ ਸੰਸਾਰ ਦੁਖੀ ਹੈ। ਜੋ ਪ੍ਰਾਣੀ ਗੁਰਬਾਣੀ ਦੇ ਅਨਕੂਲ ਜੀਵਨ ਬਤੀਤ ਕਰਦੇ ਹਨ, ਉਹ ਸੁਖਾਂ ਦੀ ਪ੍ਰਾਪਤੀ ਦੇ ਅਧਿਕਾਰੀ ਹੁੰਦੇ ਹਨ। ਐਸੇ ਗੁਰਮੁਖ ਵਿਰਲੇ ਹੀ ਪਾਏ ਜਾਂਦੇ ਹਨ।

(ੳ) ਸਹੰਸਰ ਦਾਨ ਦੇ ਇੰਦ੍ਰ ਰੋਆਇਆ ਪਰਸ ਰਾਮੁ ਰੋਵੈ ਘਰਿ ਆਇਆ॥
ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥
ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥
ਰੋਵੈ ਦਹਸਿਰੁ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ॥
ਰੋਵਹਿ ਪਾਂਡਵ ਭਏ ਮਜੂਰ॥ ਜਿਨ ਕੈ ਸੁਆਮੀ ਰਹਤ ਹਦੂਰਿ॥
ਰੋਵੈ ਜਨਮੇਜਾ ਖੁਇ ਗਇਆ॥ ਏਕੀ ਕਾਰਣਿ ਪਾਪੀ ਭਇਆ॥
ਰੋਵਹਿ ਸੇਖ ਮਸਾਇਕ ਪੀਰ॥ ਅੰਤਿ ਕਾਲਿ ਮਤੁ ਲਾਗੈ ਭੀੜ॥
ਰੋਵਹਿ ਰਾਜੇ ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ॥
ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥
ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥੧॥

*(ਰਾਮਕਲੀ ਵਾਰ ਮ:੧, ੯੫੩-੧੮)*

(ਅ) ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥ ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ॥
ਰੰਗ ਰੂਪ ਰਸ ਬਾਦਿ ਕਿ ਕਰਹਿ ਪਰਾਣੀਆ॥ ਜਿਸੁ ਭੁਲਾਏ ਆਪਿ ਤਿਸੁ ਕਲ ਨਹੀ ਜਾਣੀਆ॥

*(ਗਉੜੀ ਵਾਰ ਮ:੫, ੩੨੨-੧)*

(ੲ) ਫਰੀਦਾ ਮੈ ਜਾਨਿਆ ਦੁਖੁ ਮੁਝਕੂ ਦੁਖੁ ਸਬਾਇਐ ਜਗਿ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥੮੧॥

*(ਸਲੋਕ ਫਰੀਦ, ੧੩੮੨-੩)*

## ਸੁਖੁ ਕਿਥੇ ਹੈ? (੧੪੦੧)

ਅਸਲੀ ਸੁਖੁ ਗੁਰਬਾਣੀ ਦੇ ਅਨਕੂਲ ਜੀਵਨ ਵਤੀਤ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ। ਸੁਖ ਅਪਣੇ ਪਿਆਰੇ ਦੇ ਨਾਲ ਹੈ। ਪਿਆਰੇ ਦੀ ਖੁਸ਼ੀ ਗੁਰਬਾਣੀ ਦੀ ਅਨਕੂਲਤਾ ਹੈ। ਗੁਰਬਾਣੀ ਦੀ ਅਨਕੂਲਤਾ ਸ਼ਬਦ ਦੀ ਵੀਚਾਰ ਦੁਆਰਾ ਪ੍ਰਾਪਤ ਹੁੰਦੀ ਹੈ। ਖਸਮ ਦੀ ਰਜ਼ਾ ਵਿਚ ਅਟੱਲ ਸੁਖ ਹੈ। ਪਿਆਰੇ ਦੀ ਰਜ਼ਾ ਗੁਰਬਾਣੀ ਦੀ ਅਨਕੂਲਤਾ ਦਾ ਕੇਵਲ ਇਕ ਅੰਗ ਹੈ।

(ੳ) ਨਾਨਕ ਨਾਮਿ ਰਤੇ ਸੁਖੁ ਪਾਏ॥੫॥

*(ਆਸਾ ਮ:੩, ੩੬੪-੧੪)*

(ਅ) ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥੨੧॥

*(ਸਲੋਕ ਮ:੯, ੧੪੨੭-੧੨)*

(ੲ) ਸਰਬ ਸੁਖਾ ਤਿਸ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ॥

*(ਸੂਹੀ ਮ:੫, ੭੮੧-੧੨)*

(ਸ) ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ॥੩॥

*(ਵਡਹੰਸੁ ਮ:੩, ਛੰਤ, ੫੭੧-੩)*

(ਹ) ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ॥

ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ॥੬॥

*(ਸਿਰੀ ਮ:੧, ੬੩-੬)*

(ਕ) ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ॥੩੯॥

*(ਸਲੋਕ ਮ:੯, ੧੪੨੮-੧੧)*

(ਖ) ਕਰਿ ਕਿਰਪਾ ਅਪੁਨੈ ਨਾਇ ਲਾਏ॥ ਸਰਬ ਸੂਖ ਪ੍ਰਭ ਤੁਮਰੀ ਰਜਾਇ॥ਰਹਾਉ॥

*(ਆਸਾ ਮ:੫, ੩੯੫-੧)*

(ਗ) ਸਦਾ ਸੁਖੁ ਸਾਚੈ ਸਬਦਿ ਵੀਚਾਰੀ॥ ਆਪਣੇ ਸਤਿਗੁਰ ਵਿਟਹੁ ਸਦਾ ਬਲਿਹਾਰੀ॥੧॥ਰਹਾਉ॥
ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ॥ ਨਾਮੁ ਪਰਮਲੁ ਹਿਰਦੈ ਰਹਿਆ ਸਮਾਇ॥੩॥

*(ਵਡਹੰਸੁ ਮ:੩, ੫੬੦-੫)*

(ਘ) ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ॥
ਗੁਰਿ ਪੂਰੇ ਉਪਦੇਸਿਆ ਸੁਖੁ ਖਸਮ ਰਜਾਈ॥੩॥

*(ਬਿਲਾਵਲੁ ਮ:੫, ੮੧੩-੧)*

(ਙ) ਸਗਲ ਸੂਖ ਜਪਿ ਏਕੈ ਨਾਮ॥ ਸਗਲ ਧਰਮ ਹਰਿ ਕੇ ਗੁਣ ਗਾਮ॥

*(ਆਸਾ ਮ:੫, ੩੯੨-੧੯॥*

(ਚ) ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ॥੧॥ਰਹਾਉ॥

*(ਗਉੜੀ ਕਬੀਰ, ੩੩੬-੮)*

(ਛ) ਹਉਮੈ ਕਰਤਿਆ ਨਹ ਸੁਖੁ ਹੋਇ॥ ਮਨਮਤਿ ਝੂਠੀ ਸਚਾ ਸੋਇ॥
ਸਗਲ ਬਿਗੂਤੇ ਭਾਵੈ ਦੋਇ॥ ਸੋ ਕਮਾਵੈ ਧੁਰਿ ਲਿਖਿਆ ਹੋਇ॥੧॥
ਐਸਾ ਜਗੁ ਦੇਖਿਆ ਜੂਆਰੀ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥੧॥ਰਹਾਉ॥

*(ਗਉੜੀ ਮ:੧, ੨੨੨-੧੦)*

(ਜ) ਸਤਿਗੁਰੁ ਸੇਵੇ ਚੂਕੈ ਜੰਜਾਲਾ॥ ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ॥੬॥

*(ਗਉੜੀ ਮ:੧, ੨੨੨-੧੮)*

(ਝ) ਨਾਮੁ ਸਾਲਾਹਿ ਸੁਖਿ ਵਸਹਿ ਭਾਈ ਸਦਾ ਸੁਖੁ ਸਾਂਤਿ ਸਰੀਰ॥
ਨਾਨਕ ਨਾਮੁ ਸਮਾਲਿ ਤੂ ਭਾਈ ਅਪਰੰਪਰ ਗੁਣੀ ਗਹੀਰ॥੮॥

*(ਸੋਰਠਿ ਮ:੫, ੬੩੮-੧੦)*

(ਞ) ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ॥੪॥

*(ਸਾਰਗ ਮ:੫, ੧੨੦੬-੧)*

(ਟ) ਗੁਰ ਕੀ ਬਾਣੀ ਜਿਸੁ ਮਨਿ ਵਸੈ ਦੂਖੁ ਦਰਦੁ ਸਭੁ ਤਾ ਕਾ ਨਸੈ॥੧॥

*(ਪ੍ਰਭਾਤੀ ਮ:੫, ੧੩੪੦-੧)*

(ਠ) ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ॥ ਨੇੜੈ ਦੇਖਉ ਪਰਬ੍ਰਹਮੁ ਇਕੁ ਨਾਮ ਧਿਆਵਉ॥

*(ਗਉੜੀ ਵਾਰ ਮ:੫, ੩੨੨-੯)*

(ਡ) ਸੁਖ ਸਾਗਰੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ॥

(ਸਿਰੀ ਮ:੩, ੨੯-੨)

(ਢ) ਭਾਈ ਰੇ! ਜਗੁ ਦੁਖੀਆ ਦੂਜੈ ਭਾਇ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ॥੧॥ਰਹਾਉ॥

(ਸਿਰੀ ਮ:੩, ੨੯-੪)

(ਣ) ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ ਸਮਾਵਣਿਆ॥੭॥

(ਮਾਝ ਮ:੩, ੧੨੫-੧੯)

(ਤ) ਨਾਉ ਨੀਰੁ ਚੰਗਿ ਆਈਆ ਸਤੁ ਪਰਮਲੁ ਤਨਿ ਵਾਸੁ॥
ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ॥
ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ॥੩॥

(ਸਿਰੀ ਮ:੧, ੧੬-੨)

(ਥ) ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥
ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥

(ਗਉੜੀ ਸੁਖਮਨੀ ਮ:੫, ੨੭੫-੪)

(ਦ) ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥
ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥੩॥

(ਬਸੰਤੁ ਮ:੫, ੧੧੮੨-੮)

(ਧ) ਵਾਰਿ ਵਾਰਉ ਅਨਿਕ ਡਾਰਉ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ॥੧॥ਰਹਾਉ॥
ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ॥੧॥
ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ॥
ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥੨॥

(ਕਾਨੜਾ ਮ:੫, ੧੩੦੬-੧੦)

(ਨ) ਏਕਾ ਨਿਰਭਉ ਬਾਤ ਸੁਨੀ॥
ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ॥੧॥ਰਹਾਉ॥

(ਮਾਰੂ ਮ:੫, ੯੯੮-੧੮॥

(ਪ) ਜੋ ਜਨੁ ਰਾਤਾ ਪ੍ਰਭ ਕੈ ਰੰਗਿ॥ ਤਿਨਿ ਸੁਖੁ ਪਾਇਆ ਪ੍ਰਭ ਕੈ ਸੰਗਿ॥
ਜਿਸੁ ਰਸੁ ਆਇਆ ਸੋਈ ਜਾਨੈ॥ ਪੇਖਿ ਪੇਖਿ ਮਨ ਮਹਿ ਹੈਰਾਨੈ॥੨॥
ਸੋ ਸੁਖੀਆ ਸਭ ਤੇ ਊਤਮੁ ਸੋਇ॥ ਜਾਕੈ ਹ੍ਰਿਦੈ ਵਸਿਆ ਪ੍ਰਭੁ ਸੋਇ॥
ਸੋਈ ਨਿਹਚਲੁ ਆਵੈ ਨ ਜਾਇ॥ ਅਨਦਿਨੁ ਪ੍ਰਭ ਕੇ ਹਰਿ ਗੁਣ ਗਾਇ॥੩॥

(ਪ੍ਰਭਾਤੀ ਮ:੫, ੧੩੩੮-੪)

(ਫ) ਨਿਰਭਉ ਜਿਨ ਕਉ ਭਉ ਪਇਆ॥ ਸੋ ਸੁਖੀਆ ਜਿਸੁ ਭ੍ਰਮ ਗਇਆ॥

(ਬਸੰਤੁ ਮ:੫, ੧੧੮੦-੧੭॥

(ਬ) ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ॥
ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ॥੨॥

*(ਟੋਡੀ ਮ:੫, ੭੧੨-੨)*

## ਦੁਖ ਭੰਜਨ (੧੪੦੨)

ਭਾਵ ਦੁਖਾਂ ਦਾ ਵਿਣਾਸ ਕਰਨ ਵਾਲਾ, ਦੁਖਾਂ ਦਾ ਦਮਨ ਕਰਨ ਵਾਲਾ।

(ੳ) ਦੁਖੁ ਭੰਜਨ ਜਗਜੀਵਨ ਹਰਿ ਰਾਇਆ॥ ਸਗਲ ਤਿਆਗਿ ਨਾਨਕੁ ਸਰਣਾਇਆ॥੪॥

*(ਸੂਹੀ ਮ:੫, ੭੪੧-੩)*

(ਅ) ਸਭ ਕਿਛੁ ਜਾਣਹੁ ਤਿਸ ਕੈ ਹਾਥ॥ ਪ੍ਰਭੁ ਮੇਰੋ ਅਨਾਥ ਕੋ ਨਾਥ॥
ਦੁਖ ਭੰਜਨੁ ਤਾ ਕਾ ਹੈ ਨਾਉ॥ ਸੁਖ ਪਾਵਹਿ ਤਿਸ ਕੇ ਗੁਣ ਗਾਉ॥੩॥

*(ਭੈਰਉ ਮ:੫, ੧੧੪੬-੧੭)*

(ੲ) ਦੂਖੁ ਭੰਨਾ ਭੈ ਭੰਜਨ ਹਾਰ॥ ਆਪਣਿਆ ਜੀਆ ਕੀ ਕੀਤੀ ਸਾਰ॥

*(ਮਲਾਰ ਮ:੫, ੧੨੭੧-੩)*

(ਸ) ਦੂਖੁ ਭੈ ਭੰਜਨੁ ਪ੍ਰਭੁ ਅਬਿਨਾਸੀ॥ ਰੋਗ ਕਟੇ ਕਾਟੀ ਜਮ ਫਾਸੀ॥
ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ॥੧੦॥

*(ਮਾਰੂ ਮ:੧, ੧੦੪੦-੬)*

(ਹ) ਦੁਖ ਭੰਜਨੁ ਤੇਰਾ ਨਾਮ ਜੀ ਦੁਖ ਭੰਜਨ ਤੇਰਾ ਨਾਮ॥
ਆਠ ਪਹਰੁ ਆਰਾਧੀਐ ਪੂਰਨ ਸਤਿਗੁਰ ਗਿਆਨ॥੧॥ਰਹਾਉ॥

*(ਗਉੜੀ ਮ:੫, ਮਾਂਝ, ੨੧੮-੪)*

## ਦੁਚਿਤਾ (੧੪੦੩)

ਜਿਸ ਦਾ ਚਿਤ ਇਕ ਨਿਸ਼ਾਨੇ ਤੇ ਨਾ ਠਹਿਰੇ, ਜੋ ਸਲਾਮ ਅਤੇ ਜਵਾਬ ਦੋਵੇਂ ਕਰੇ, ਜਿਧਰ ਲਾਭ ਹੁੰਦਾ ਵੇਖੇ ਉਧਰ ਨੂੰ ਉਲਟ ਜਾਣ ਵਾਲਾ, ਜਿਸ ਦਾ ਵਿਸ਼ਵਾਸ ਕੱਚਾ ਹੋਵੇ, ਜੋ ਗੁਰਸਿਖ ਹੁੰਦਾ ਹੋਇਆ ਦੇਵੀ ਦੇਵਤੇ, ਮੜੀ ਮਸਾਣੀ, ਗੁਗਾ ਪੀਰ, ਨਗਾਹੇ ਆਦਿ ਦੀ ਪੂਜਾ ਕਰੇ, ਦੁਚਿਤਾ ਇਨਸਾਨ ਜੀਵਨ ਵਿਚ ਸਫਲਤਾ ਪਰਾਪਤ ਨਹੀਂ ਕਰ ਸਕਦਾ ਹੈ। ਦੁਹੰ ਬੇੜੀਆਂ ਤੇ ਪੈਰ ਰਖਣ ਵਾਲਾ॥ ਦੁਚਿਤੇ ਪਨ ਦਾ ਇਲਾਜ ਗਿਆਨ ਦੀ ਪ੍ਰਾਪਤੀ ਹੈ। (ਦੇਖੋ "ਦੁਬਿਧਾ")

(ੳ) ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥
ਤਿਸਨਾ ਛਾਨਿ ਪਰੀਧਰ ਊਪਰਿ ਦੁਰਮਤਿ ਭਾਂਡਾ ਫੂਟਾ॥੧॥

*(ਗਉੜੀ ਕਬੀਰ, ੩੩੧-੧੯)*

(ਅ) ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥੨॥

*(ਆਸਾ ਵਾਰ ਮ:੨, ੪੭੪-੫)*

## ਦੁਤਰੁ (੧੪੦੪)

(੧) ਨ ਤਰਿਆ ਜਾਣ ਵਾਲਾ, (੨) ਕਿਸੇ ਨੂੰ ਬੇ-ਅਦਬੀ ਵਾਲਾ ਉਤਰ ਦੇਣਾ (੩) ਜਿਸ ਦਾ ਉਤਰ ਦੇਣਾ ਕਠਿਨ ਹੋਵੇ, (੪) ਸੰਸਾਰ ਸਾਗਰ ਮਾਇਆ ਦਾ ਸਾਗਰ, ਜੋ ਤਰਿਆ ਨ ਜਾਵੇ।

(ੳ) ਦੁਤਰ ਅੰਧ ਬਿਖਮ ਇਹ ਮਾਇਆ॥ ਗੁਰਿ ਪੂਰੇ ਪਰਗਟੁ ਮਾਰਗੁ ਦਿਖਾਇਆ॥੩॥

*(ਆਸਾ ਮ:੫, ੩੭੭-੮)*

(ਅ) ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ॥ ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ॥
ਮਿਟਿਆ ਆਵਾਗਉਣੁ ਜਾਂ ਪੂਰਾ ਪਾਇਆ॥
ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ॥੬॥

(ਫੁਨਹੇ ਮ:੫, ੧੩੬੨-੩)

(ੲ) ਜੀਵਤ ਜੋ ਮਰੈ ਹਾਂ॥ ਦੁਤਰੁ ਸੋ ਤਰੈ ਹਾਂ॥

(ਆਸਾਵਰੀ ਮ:੫, ੪੧੦-੩)

(ਸ) ਮੰਤ੍ਰੁ ਤੰਤੁ ਅਉਖਧੁ ਪੁਨਹਚਾਰੁ॥ ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ॥
ਸਾਚਾ ਧਨੁ ਪਾਇਓ ਹਰਿ ਰੰਗਿ॥ ਦੁਤਰੁ ਤਰੇ ਸਾਧ ਕੈ ਸੰਗਿ॥੩॥

(ਗਉੜੀ ਗੁਆਰੇਰੀ ਮ:੫, ੧੮੪-੧੯॥)

(ਹ) ਚਰਨ ਕਮਲ ਸਰਣਾਇ ਨਾਨਕੁ ਆਇਆ॥ ਦੁਤਰੁ ਭੈ ਸੰਸਾਰੁ ਪ੍ਰਭਿ ਆਪਿ ਤਰਾਇਆ॥

(ਜੈਤਸਰੀ ਮ:੫, ਛੰਤ, ੭੦੫-੧੪)

(ਕ) ਭ੍ਰਮਿ ਭ੍ਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥
ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ॥ ਨਾਨਕ ਤੇਹ ਪਰਮ ਸੁਖ ਪਾਇਆ॥੪੦॥

(ਗਉੜੀ ਬਾਵਨਅਖਰੀ ਮ:੫, ੨੫੮-੧੫)

(ਖ) ਦਾਰਨ ਦੁਖ ਦੁਤਰ ਸੰਸਾਰੁ॥ ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ॥੩॥
ਸਾਧਸੰਗਿ ਮਿਲਿ ਦੁਇ ਕੁਲ ਸਾਧਿ॥ ਰਾਮ ਨਾਮ ਨਾਨਕ ਆਰਾਧਿ॥੪॥

(ਗਉੜੀ ਮ:੫, ੧੯੮-੯)

(ਗ) ਅਨਿਕ ਜਨਮ ਬੀਤੀਅਨ ਭਰਮਾਈ॥ ਘਰਿ ਵਾਸੁ ਨ ਦੇਵੈ ਦੁਤਰ ਮਾਈ॥੩॥

(ਸੂਹੀ ਮ:੫, ੭੪੫-੩)

(ਘ) ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ॥ ਤ੍ਰਿਪਤਿ ਨ ਆਵੈ ਬਿਖਿਆ ਸਾਦਿ॥
ਭਰਮਤ ਭਰਮਤ ਮਹਾ ਦੁਖੁ ਪਾਇਆ॥ ਤਰੀ ਨ ਜਾਈ ਦੁਤਰ ਮਾਇਆ॥੨॥

(ਰਾਮਕਲੀ ਮ:੫, ੮੯੮-੩)

(ਙ) ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ॥
ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ॥੨॥
ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਓ ਨੇਤ੍ਰ ਰਖੇ ਫਿਰਾਇ॥
ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ॥੩॥

(ਮਾਰੂ ਮ:੫, ੧੦੦੧-੧੬)

(ਚ) ਓਟ ਗਹੀ ਜਗਤ ਪਿਤ ਸਰਣਾਇਆ॥ ਭੈ ਭਇਆਨਕ ਜਮ ਦੂਤ ਦੁਤਰ ਹੈ ਮਾਇਆ॥
ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ॥੧੨॥

(ਮਾਰੂ ਮ:੫, ਸੋਲਹੇ, ੧੦੮੩-੬)

(ਛ) ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥

(ਤੁਖਾਰੀ ਮ:੧, ਬਾਰਹਮਾਹ, ੧੧੦੮-੪)

(ਞ) ਹਰਿ ਗੁਣ ਪੜੀਐ ਹਰਿ ਗੁਣ ਗੁਣੀਐ॥ ਹਰਿ ਹਰਿ ਨਾਮ ਕਥਾ ਨਿਤ ਸੁਣੀਐ॥
ਮਿਲਿ ਸਤਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ॥੧॥

*(ਮਾਝ ਮ:੪, ੯੫-੧)*

(ਟ) ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ॥
ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ॥੨॥

*(ਗਉੜੀ ਪੂਰਬੀ ਮ:੪, ੧੭੧-੨)*

(ਠ) ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ॥੧॥

*(ਆਸਾ ਮ:੧, ੩੫੫-੧੬)*

(ਡ) ਦੂਜਾ ਨਾਹੀ ਅਉਰੁ ਕੋ ਤਾ ਕਾ ਭਉ ਕਰੀਐ॥ ਗੁਰ ਸੇਵਾ ਮਹਲੁ ਪਾਈਐ ਜਗੁ ਦੁਤਰੁ ਤਰੀਐ॥੨॥

*(ਆਸਾ ਮ:੫, ੩੯੯-੧੯)*

(ਢ) ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ॥੨॥

*(ਆਸਾ ਮ:੪, ਛੰਤ ੪੪੯-੩)*

(ਣ) ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇ ਆਛੈ॥
ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ॥੨॥

*(ਦੇਵਗੰਧਾਰੀ ਮ:੫, ੫੩੪-੧)*

(ਤ) ਸਗਲ ਮਨੋਰਥ ਪ੍ਰਭ ਤੇ ਪਾਏ ਕੰਠਿ ਲਾਇ ਗੁਰ ਰਾਖੇ॥
ਸੰਸਾਰ ਸਾਗਰ ਮਹਿ ਜਲਨਿ ਨ ਦੀਨੇ ਕਿਨੈ ਨ ਦੁਤਰੁ ਭਾਖੇ॥੧॥

*(ਇਸ ਦੁਤਰ ਦਾ ਅਰਥ: ਬਦਜ਼ਬਾਨੀ ਹੈ ਮੰਦਾ ਬਚਨ ਬੋਲਣਾ)*

*(ਧਨਾਸਰੀ ਮ:੫, ੬੭੭-੧੨)*

(ਥ) ਸੁਣਿ ਸਾਜਣ ਇਉ ਦੁਤਰੁ ਤਰੀਐ॥ ਮਿਲਿ ਸਾਧੂ ਹਰਿ ਨਾਮੁ ਉਚਰੀਐ॥੧॥ਰਹਾਉ॥

*(ਸੂਹੀ ਮ:੫, ੭੪੧-੯)*

(ਦ) ਮਹਾ ਦੁਰਮਤਿ ਮਾਇਆ॥ ਜੈਸੇ ਪਵਨੁ ਝੁਲਾਇਆ॥੧॥

*(ਸੂਹੀ ਮ:੫, ੭੪੬-੧੨)*

(ਧ) ਸਚੁ ਰਖਿਆ ਉਰਧਾਰੇ ਦੁਤਰੁ ਤਾਰੇ ਫਿਰਿ ਭਵਜਲੁ ਤਰਣੁ ਨ ਹੋਈ॥

*(ਸੂਹੀ ਮ:੩, ਛੰਤ, ੭੬੯-੭)*

(ਨ) ਇਹੁ ਜਗੋ ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ॥

*(ਸੂਹੀ ਮ:੪, ਛੰਤ, ੭੭੫-੧੫)*

(ਪ) ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ॥
ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ॥
ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ॥

*(ਸੂਹੀ ਮ:੪, ਛੰਤ, ੭੭੫-੧੮)*

(ਫ) ਜਾ ਕੈ ਰਾਮੁ ਬਸੈ ਮਨ ਮਾਹੀ॥ ਸੋ ਜਨੁ ਦੁਤਰੁ ਪੇਖਤ ਨਾਹੀ॥

ਸਗਲੇ ਕਾਜ ਸਵਾਰੇ ਅਪਨੇ॥ ਹਰਿ ਹਰਿ ਨਾਮੁ ਰਸਨ ਨਿਤ ਜਪਨੇ॥੧॥

*(ਰਾਮਕਲੀ ਮ:੫, ੮੯੯-੧੪)*

(ਬ) ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥੪॥
ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮ ਵਖਾਣੇ॥

*(ਰਾਮਕਲੀ ਮ:੧, ਸਿਧਗੋਸਟਿ, ੯੩੮-੧੩)*

(ਭ) ਮਾਇਆ ਮੋਹੁ ਬਿਖਮੁ ਹੈ ਭਾਰੀ॥ ਕਿਉ ਤਰੀਐ ਦੁਤਰੁ ਸੰਸਾਰੀ॥
ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ॥੪॥

*(ਮਾਰੂ ਮ:੪, ੯੯੮-੪)*

(ਮ) ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ॥ ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ॥
ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ॥੯॥

*(ਮਾਰੂ ਮ:੧, ਸੋਲਹੇ, ੧੦੪੧-੫)*

(ਯ) ਬੇਦ ਪੜਹਿ ਹਰਿ ਨਾਮੁ ਨ ਬੂਝਹਿ॥ ਮਾਇਆ ਕਾਰਣਿ ਪੜਿ ਪੜਿ ਲੂਝਹਿ॥
ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ॥੧੪॥

*(ਮਾਰੂ ਮ:੩, ਸੋਹਲੇ, ੧੦੫੦-੧)*

(ਰ) ਨਾਨਕ ਨਾਮਿ ਰਤੇ ਦੁਤਰੁ ਤਰੇ ਭਉਜਲੁ ਬਿਖਮੁ ਸੰਸਾਰੁ॥੨॥

*(ਮਾਰੂ ਵਾਰ ਮ:੩, ੧੦੯੩-੬॥*

(ਲ) ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ॥
ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ॥
ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ॥
ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ॥੧॥

*(ਤੁਖਾਰੀ ਮ:੧, ਛੰਤ, ੧੧੧੨-੧੨)*

(ਵ) ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨ ਸਾਰਹੇ॥
ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ॥
ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ॥
ਰੂਪ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ॥੩॥

*(ਤੁਖਾਰੀ ਮ:੧, ਛੰਤ ੧੧੧੩-੪)*

(ੜ) ਕਰਮੁ ਹੋਵੈ ਤਾਂ ਸੇਵਾ ਕਰੈ॥ ਗੁਰ ਪਰਸਾਦੀ ਜੀਵਤ ਮਰੈ॥
ਅਨਦਿਨੁ ਸਾਚੁ ਨਾਮੁ ਉਚਰੈ॥ ਇਨ ਬਿਧਿ ਪ੍ਰਾਣੀ ਦੁਤਰੁ ਤਰੈ॥੨॥

*(ਬਸੰਤ ਮ:੩, ੧੧੭੨-੬)*

(ੳੳ) ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ॥
ਪਾਪ ਬਿਕਾਰ ਮਨੂਰ ਸਭਿ ਭਾਰੇ ਬਿਖੁ ਦੁਤਰੁ ਤਰਿਓ ਨ ਜਾਵੈਗੋ॥੬॥

ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ॥
ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ॥੭॥

(ਕਾਨੜਾ ਮ:੪, ੧੩੦੮-੧੫)

(ਓਅ) ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ ਤਰਿਆ ਨ ਜਾਇ॥
ਮੇਰਾ ਮੇਰਾ ਕਰਦੇ ਪਚਿ ਮੂਏ ਹਉਮੈ ਕਰਤ ਵਿਹਾਇ॥
ਮਨਮੁਖਾ ਉਰਵਾਰੁ ਨ ਪਾਰੁ ਹੈ ਅਧ ਵਿਚਿ ਰਹੇ ਲਪਟਾਇ॥
ਜੋ ਧੁਰਿ ਲਿਖਿਆ ਸੁ ਕਮਾਵਣਾ ਕਰਣਾ ਕਛੂ ਨ ਜਾਇ॥
ਗੁਰਮਤੀ ਗਿਆਨੁ ਰਤਨੁ ਮਨਿ ਵਸੈ ਸਭੁ ਦੇਖਿਆ ਬ੍ਰਹਮੁ ਸੁਭਾਇ॥
ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲੰਘਾਇ॥੩੪॥

(ਸਲੋਕ ਮ:੩, ੧੪੧੭-੧)

(ਓਇ) ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ॥
ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ ਦੁਤਰੁ ਤਰਿਆ ਨ ਜਾਇ॥
ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ॥

(ਸਲੋਕ ਮ:੪, ੧੪੨੨-੨)

(ਓਸ) ਬਿਨੁ ਸਬਦ ਪਿਆਰੇ ਕਉਣੁ ਦੁਤਰੁ ਤਾਰੇ ਮਾਇਆ ਮੋਹ ਖੁਆਈ॥

(ਗਉੜੀ ਮ:੩, ਛੰਤ ੨੪੪-੩)

(ਓਹ) ਮਾਇਆ ਸਰ ਸਬਲ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ॥
ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ॥
ਸਬਦੁ ਖੇਵਟੁ ਵਿਚ ਪਾਏ ਹਰਿ ਆਪਿ ਲਘਾਏ ਇਨ ਬਿਧਿ ਦੁਤਰੁ ਤਰੀਐ॥

(ਗਉੜੀ ਮ:੩, ਛੰਤ ੨੪੫-੧੬)

(ਓਕ) ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥
ਕਹੁ ਨਾਨਕ ਤਿਹ ਭਜ ਮਨਾ ਭਉ ਨਿਧਿ ਉਤਰਹਿ ਪਾਰਿ॥੧੨॥

(ਸਲੋਕ ਮ:੯, ੧੪੨੭-੩)

## ਦੁੰਦਰ (੧੪੦੫)

ਇਹੁ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਔਰ 'ਦੁੰਦ' ਸ਼ਬਦ ਵਿਚੋਂ ਨਿਕਾਸ ਹੋਇਆ ਹੈ। ਦੁੰਦਰ ਦਾ ਅਰਥ ਦੋ ਵਿਰੋਧੀ ਪਦਾਰਥਾਂ ਦਾ ਟਕਰਾਉ, ਦੋ ਵਿਰੋਧੀ ਖਿਆਲਾਂ ਦਾ ਟਕਰਾਉ, ਜੋ ਆਪਸ ਵਿਚ ਵਾਦ ਵਿਵਾਦ ਕਰਦੇ ਹਨ। ਝਗੜਾਲੂ, ਫਿਤਨਾ ਫਸਾਦ ਕਰਨ ਵਾਲੇ, ਜਿਵੇਂ ਅਨ੍ਹੇਰਾ ਚਾਨਣ ਦਾ ਵਿਰੋਧ ਹੈ, ਜਿਵੇਂ ਗਿਆਨ ਅਤੇ ਅਗਿਆਨਤਾ ਦਾ ਅੰਤਰ ਹੈ, ਗਰਮੀ ਅਤੇ ਸੀਰਤ ਦਾ ਫਰਕ ਹੈ, ਜਿਵੇਂ ਸ਼ਿਵ ਅਤੇ ਸ਼ਕਤੀ ਦਾ ਵਿਰੋਧ ਹੈ।

(ੳ) ਦੂੰਦਰ ਦੂਤ ਭੂਤ ਭੀਹਾਲੇ॥ ਖਿੰਚੋਤਾਣਿ ਕਰਹਿ ਬੇਤਾਲੇ॥
ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ॥੮॥

(ਮਾਰੂ ਮ:੧, ਸੋਲਹੇ, ੧੦੩੧-੧੪)

(ਅ) ਹੈ ਹਜੂਰਿ ਕਤ ਦੂਰਿ ਬਤਾਵਹੁ॥ ਦੁੰਦਰ ਬਾਧਹੁ ਸੁੰਦਰ ਪਾਵਹੁ॥੧॥ਰਹਾਉ॥

(ਭੈਰਉ ਕਬੀਰ, ੧੧੬੦-੧)

(ੲ) ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨ ਦਰਵਾਜਾ॥
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥੨॥

*(ਭੈਰਉ ਕਬੀਰ, ੧੧੬੧-੧੫)*

(ਸ) ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ॥
ਉਪਜਤਾ ਬਿਕਾਰ ਦੁੰਦਰ ਨਉਪਰੀ ਝੁਨੰਤਕਾਰ ਸੁੰਦਰ ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ॥ਰਹਾਉ॥

*(ਸਾਰਗ ਮ:੫, ੧੨੩੧-੩)*

## ਦੁਨੀਆ ਅਤੇ ਦੁਨੀ ਦਾ ਵਰਤਾਵਾ (੧੪੦੬)

ਸਾਰਾ ਸੰਸਾਰ ਜੋ ਦ੍ਰਿਸ਼ਟੀਮਾਨ ਹੈ, ਜੋ ਕੁਝ ਨਜ਼ਰੀਂ ਆ ਰਿਹਾ ਹੈ, ਇਹ ਜਗਤੁ ਜਿਸ ਵਿਚ ਅਸੀਂ ਸਾਰੇ ਹੀ ਜੀਵ ਜੰਤੂ ਪਦਾਰਥ, ਚਾਰੇ ਖਾਣੀ ਚਾਰੇ ਬਾਣੀ ਦੇ ਪਦਾਰਥ ਵਸਦੇ ਰਸਦੇ, ਹਸਦੇ, ਖੇਲਦੇ, ਰੰਗ ਰਲੀਆਂ ਮਾਣਦੇ ਹਾਂ, ਵਧਦੇ ਫੁਲਦੇ ਅੰਤ ਨੂੰ ਖਤਮ ਹੋ ਜਾਂਦੇ ਹਾਂ। ਹੋਰ ਜਾਣਕਾਰੀ ਵਾਸਤੇ ਦੇਖੋਂ, " ਸੰਸਾਰ" "ਸੰਸਾਰੁ ਸਾਗਰ"

(ੳ) ਨਾਨਕ ਦੁਨੀਆ ਕੈਸੀ ਹੋਈ॥ ਸਾਲਕੁ ਮਿਤੁ ਨ ਰਹਿਓ ਕੋਈ॥
ਭਾਈ ਬੰਧੀ ਹੇਤੁ ਚੁਕਾਇਆ॥ ਦੁਨੀਆ ਕਾਰਣਿ ਦੀਨੁ ਗਵਾਇਆ॥੫॥
ਹੈ ਹੈ ਕਰਿਕੈ ਓਹਿ ਕਰੇਨਿ॥ ਗਲ੍ਹਾ ਪਿਟਨਿ ਸਿਰ ਖੋਹੇਨਿ॥
ਨਾਉ ਲੈਨਿ ਅਰ ਕਰਨਿ ਸਮਾਇ॥ ਨਾਨਕ ਤਿਨ ਬਲਿਹਾਰੇ ਜਾਇ॥੬॥

*(ਸਲੋਕ ਮ:੧, ੧੪੫੧੦-੧੦)*

(ਅ) ਨਾਨਕ ਦੁਨੀਆ ਕੀਆ ਵਡਿਆਈਆ ਅਗੀ ਸੇਤੀ ਜਾਲਿ॥
ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ॥੨॥

*(ਮਲਾਰ ਵਾਰ ਮ:੨-੧੨੯੦-੧੫)*

(ੲ) ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ॥
ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ॥
ਮਖੀ ਮਿਠੈ ਮਰਣਾ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ॥੨॥

*(ਮਲਾਰ ਵਾਰ ਮ:੧, ੧੨੮੬-੧੪)*

(ਸ) ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ॥ ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ॥
ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ॥ ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ॥੨॥

*(ਸਾਰਗ ਵਾਰ ਮ:੧, ੧੨੪੦-੧੫)*

(ਹ) ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ॥
ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ॥
ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ॥
ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ॥੨॥

*(ਗੂਜਰੀ ਵਾਰ ਮ:੫, ੫੨੩-੨)*

(ਕ) ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥
ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥੧॥

*(ਤਿਲੰਗ ਕਬੀਰ, ੭੨੭-੮)*

(ਖ) ਮੂਰਖ ਸਚੁ ਨ ਜਾਣਨੑੀ ਮਨਮੁਖੀ ਜਨਮੁ ਗਵਾਇਆਂ॥ ਵਿਚਿ ਦੁਨੀਆ ਕਾਹੇ ਆਇਆ॥੮॥

*(ਆਸਾ ਵਾਰ ਮ:੧, ੪੬੭-੧੨)*

(ਗ) ਆਪੀਨੑੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥
ਮਨਿ ਅੰਧੈ ਜਨਮੁ ਗਵਾਇਆ॥੩॥

*(ਆਸਾ ਵਾਰ ਮ:੧, ੪੬੪-੯)*

(ਘ) ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥
ਸਭ ਦੁਨੀਆ ਆਵਣ ਜਾਣੀਆ॥੩॥ ਵਿਚਿ ਦੁਨੀਆ ਸੇਵ ਕਮਾਈਐ॥
ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥੪॥

*(ਸਿਰੀ ਮ:੧, ੨੫-੧੯)*

(ਙ) ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ॥
ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ॥੧॥ਰਹਾਉ॥

*(ਰਾਮਕਲੀ ਕਬੀਰ, ੯੭੨-੮)*

(ਚ) ਦੁਨੀਆ ਕੈ ਸਿਰਿ ਕਾਲੁ ਦੂਜਾ ਭਾਇਆ॥ ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ॥੯॥

*(ਮਲਾਰਹ ਵਾਰ ਮ:੧, ੧੨੮੨-੧੨)*

(ਛ) ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ॥ ਕੇਤੇ ਮੰਗਹਿ ਮੰਗਤੇ ਕੇਤੇ ਮੰਗ ਮੰਗਿ ਜਾਹਿ॥੧॥

*(ਮਲਾਰ ਵਾਰ ਮ:੧, ੧੨੮੬-੭)*

(ਜ) ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥ ਲੋਕਾ ਨ ਸਾਲਾਹਿ ਜੋ ਮਰਿ ਖਾਕ ਥੀਈ॥੧॥
ਵਾਹੁ ਮੇਰੇ ਸਾਹਿਬਾ ਵਾਹੁ॥ ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ॥੧॥ਰਹਾਉ॥
ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ॥ ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ॥੨॥

*(ਸੂਹੀ ਮ:੩, ੭੫੫-੭)*

(ਝ) ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ॥
ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ॥੨॥

*(ਗਉੜੀ ਵਾਰ ਮ:੫, ੩੧੯-੧੦)*

(ਞ) ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ॥
ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ॥
ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ॥੨॥

*(ਸਿਰੀ ਮ:੫, ੪੫-੭)*

(ਟ) ਦੁਨੀਆ ਕੈਸਿ ਮੁਕਾਮੇ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ॥੧॥ਰਹਾਉ॥

*(ਸਿਰੀ ਮ:੧, ੬੪-੫)*

(ਠ) ਦੁਨੀਆ ਖੋਟੀ ਰਾਸਿ ਕੂੜੁ ਕਮਾਈਐ॥ ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ॥੧੪॥

*(ਮਾਝ ਵਾਰ ਮ:੧, ੧੪੪-੧੮)*

(ਡ) ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥੧॥
ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥
ਸੰਗਿ ਨ ਕੋਈ ਭਈਆ ਬੇਬਾ॥ ਮਾਲੁ ਜੋਬਨੁ ਧਨੁ ਛੋਡਿ ਵਵੇਸਾ॥
ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ॥੩॥
ਖੁਸਿ ਖੁਸਿ ਲੈਦਾ ਵਸਤੁ ਪਰਾਈ॥ ਵੇਖੈ ਸੁਣੈ ਤੇਰੈ ਨਾਲਿ ਖੁਦਾਈ॥
ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ॥੪॥
ਜਮਿ ਜਮਿ ਮਰੈ ਮਰੈ ਫਿਰਿ ਜੰਮੈ॥ ਬਹੁਤੁ ਸਜਾਇ ਪਇਆ ਦੇਸਿ ਲੰਮੈ॥
ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ॥੫॥
ਖਾਲਕ ਥਾਵਹੁ ਭੁਲਾ ਮੁਠਾ॥ ਦੁਨੀਆ ਖੇਲੁ ਬੁਰਾ ਰੁਠ ਤੁਠਾ॥
ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ॥੬॥
ਮਉਲਾ ਖੇਲ ਕਰੇ ਸਭਿ ਆਪੇ॥ ਇਕਿ ਕਢੇ ਇਕਿ ਲਹਰਿ ਵਿਆਪੇ॥
ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ॥੭॥
ਮਿਹਰ ਕਰੇ ਤਾ ਖਸਮੁ ਧਿਆਈ॥ ਸੰਤਾ ਸੰਗਤਿ ਨਰਕਿ ਨ ਪਾਈ॥
ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ॥੮॥

*(ਮਾਰੂ ਮ:੫, ਅੰਜੁਲੀਆ, ੧੦੧੯-੧੮)*

(ਢ) ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ॥
ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ॥੪॥

*(ਤਿਲੰਗ ਮ:੫, ੭੨੪-੧੪)*

(ਣ) ਦਿਲ ਖਲਹਲੁ ਕੈ ਜਰਦ ਰੂ ਬਾਨੀ॥ ਛੋਡਿ ਕਤੇਬ ਕਰੈ ਸੈਤਾਨੀ॥
ਦੁਨੀਆ ਦੋਸੁ ਰੋਸੁ ਹੈ ਲੋਈ॥ ਅਪਨਾ ਕੀਆ ਪਾਵੈ ਸੋਈ॥੩॥

*(ਭੈਰਉ ਕਬੀਰ, ੧੧੬੧-੮)*

(ਤ) ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥
ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥੧॥ਰਹਾਉ॥

*(ਤਿਲੰਗ ਮ:੧, ੭੨੧-੫)*

(ਥ) ਖਾਕ ਨੂਰ ਕਰਦੰ ਆਲਮ ਦੁਨੀਆਇ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ॥੧॥
ਬੰਦੇ ਚਸਮ ਦੀਦੰ ਫਨਾਇ॥ ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥ਰਹਾਉ॥
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥

ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ॥੨॥
ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥
ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ॥੩॥
ਹਵਾਲ ਮਾਲੂਮੁ ਕਰਦੰ ਪਾਕ ਅਲਾਹ॥ ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ॥੪॥

*(ਤਿਲੰਗ ਮ:੫, ੭੨੩-੧੩)*

(ਦ) ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ॥
ਤਬ ਕੁਲੁ ਕਿਸ ਕਾ ਲਾਜਸੀ ਜਬਲੇ ਧਰਹਿ ਮਸਾਨਿ॥੧੬੬॥
ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ॥
ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥੧੬੭॥

*(ਸਲੋਕ ਕਬੀਰ, ੧੩੭੩-੮)*

(ਧ) ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥
ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ॥੩॥

*(ਸਲੋਕ ਫਰੀਦ, ੧੩੭੮-੧)*

(ਨ) ਜੀਵਦਿਆ ਮਰੁ ਮਾਰਿ ਨ ਪਛੋਤਾਈਐ॥ ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ॥
ਸਚਿ ਨ ਧਰੇ ਪਿਆਰੁ ਧੰਧੈ ਧਾਈਐ॥ ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ॥
ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ॥ ਆਪੇ ਦੇਇ ਪਿਆਰੁ ਮੰਨਿ ਵਸਾਈਐ॥
ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ॥ ਗੁਰ ਪਰਸਾਦੀ ਬੁਝਿ ਸਚਿ ਸਮਾਈ॥੨੦॥

*(ਮਾਝ ਵਾਰ ਮ:੧, ੧੪੭-੧੫)*

(ਪ) ਵਡੇ ਵਡੇ ਜੋ ਦੁਨੀਆਦਾਰ॥ ਕਾਹੂ ਕਾਜਿ ਨਾਹੀ ਗਾਵਾਰ॥
ਹਰਿ ਕਾ ਦਾਸੁ ਨੀਚ ਕੁਲੁ ਸੁਣਹਿ॥ ਤਿਸ ਕੈ ਸੰਗਿ ਖਿਨ ਮਹਿ ਉਧਰਹਿ॥੨॥

*(ਗਉੜੀ ਮ:੫, ੨੩੮-੧੨)*

(ਫ) ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ॥੬॥

*(ਸਿਰਟੀ ਮ:੧, ੬੪-੯)*

(ਬ) ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥
ਅਵਰਿ ਦਿਵਾਜੇ ਦਨੀ ਕੇ ਝੂਠੇ ਅਮਲ ਕਰੇਹੁ॥੧॥

*(ਮਾਝ ਵਾਰ, ਮ:੧, ੧੪੦-੧੦)*

(ਭ) ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ॥
ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ॥
ਆਵਣ ਜਾਣੁ ਨ ਚੁਕਈ ਭਾਈ ਝੂਠੀ ਦੁਨੀ ਮਣੀ॥
ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥੨॥

*(ਸੋਰਠਿ ਮ:੫, ੬੦੮-੧੬)*

## ਦੁਨੀਆਵੀ ਰੰਗ ਰਲੀਆਂ ਅਤੇ ਉਨ੍ਹਾਂ ਦਾ ਹਸ਼ਰ (੧੪੦੭)

ਦੁਨਿਆਵੀ ਰੰਗ ਰਲੀਆਂ ਮੰਦੀ ਵਸਤੂ ਨਹੀਂ ਹੈ। ਪ੍ਰੰਤੂ ਦੁਨਿਆਵੀ ਰਸ ਮਾਣਦੇ ਪ੍ਰਭੂ ਦੀ ਯਾਦ ਕਦੇ ਭੀ ਨ ਭੁਲੇ। ਜਿਵੇਂ, "ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ। ਤਿਸੁ ਠਾਕੁਰ ਕਉ ਰਖੁ ਮਨ ਮਾਹਿ।" ਪਰ ਜੋ ਇਨਸਾਨ ਪ੍ਰਭੂ ਦੀ ਸ਼ੁਕਰਗੁਜ਼ਾਰੀ ਤੋਂ ਬਿਨਾ ਦੁਨਿਆਵੀ ਦਾਤਾਂ ਨੂੰ ਰਸ ਕਸ ਕਰਕੇ ਭੋਗਦੇ ਹਨ, ਉਨ੍ਹਾਂ ਪ੍ਰਥਾਇ ਹਜ਼ੂਰ ਦਾ ਫੁਰਮਾਨ ਨਿਮਨ ਲਿਖਤ ਦੇ ਅਨਕੂਲ ਹੈ। "ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ" ਅਥਵਾ "ਨਾਮ ਬਿਨਾ ਜੋ ਪਹਿਰੈ ਖਾਇ। ਜਿਉ ਕੂਕਰੁ ਜੂਠਨ ਮਹਿ ਪਾਇ॥" ਸੋ ਭਾਈ! ਦੁਨਿਆਵੀ ਰਸਾਂ ਦਾ ਆਨੰਦ ਵਾਹਿਗੁਰੂ ਦੀ ਸ਼ੁਕਰਗੁਜ਼ਾਰੀ ਵਿਚ ਰਹਿ ਕੇ ਮਾਣਨਾ ਹੀ ਫਲੀਭੂਤ ਹੈ। ਜੋ ਬੇ-ਸ਼ੁਕਰੇ ਹਨ ਉਨ੍ਹਾਂ ਪ੍ਰਥਾਇ ਨਿਮਤ ਲਿਖਤ ਪਾਵਨ ਗੁਰਵਾਕ ਸੁਝਾਉ ਫੁਰਮਾਂਦੇ ਹਨ। ਦੇਖੋ, "ਭੋਗ ਭੋਗਣੇ," "ਮਨੋਰੰਜਨ"।

(ੳ) ਰੰਗ ਸਭੇ ਨਾਰਇਣੈ ਜੇਤੇ ਮਨਿ ਭਾਵੰਨਿ॥

*(ਬਾਰਹ ਮਾਹ ਮ:੫, ਮਾਝ, ੧੩੪-੩)*

(ਅ) ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ॥੧॥
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ॥ਰਹਾਉ॥
ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ॥੨॥
ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ॥੩॥
ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ॥੪॥
ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ॥੫॥
ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ॥੬॥
ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ॥੭॥
ਦਇਆਲ ਪੁਰਖ ਕਿਰਪਾ ਕਰਹੁ ਨਾਨਕ ਦਾਸ ਦਸਾਨੀ॥੮॥

*(ਗਉੜੀ ਮ:੫, ੨੪੨-੧)*

(ੲ) ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥੩॥

*(ਗੂਜਰੀ ਮ:੫, ੪੯੬-੭)*

(ਸ) ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ॥ ਓਇ ਭੀ ਜਾਨਉ ਕਿਤੈ ਨ ਲੇਖੈ॥
ਪਤਿ ਸੋਭਾ ਅਰੁ ਮਾਨੁ ਮਹਤੁ॥ ਆਗਿਆਕਾਰੀ ਸਗਲ ਜਗਤੁ॥
ਗ੍ਰਿਹੁ ਐਸਾ ਹੈ ਸੁੰਦਰ ਲਾਲ॥ ਪ੍ਰਭ ਭਾਵਾ ਤਾ ਸਦਾ ਨਿਹਾਲ॥੨॥
ਬਿੰਜਨ ਭੋਜਨ ਅਨਿਕ ਪਰਕਾਰ॥ ਰੰਗ ਤਮਾਸੇ ਬਹੁਤੁ ਬਿਸਥਾਰ॥
ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ॥ ਮਨੁ ਨਹੀ ਧ੍ਰਾਪੈ ਤ੍ਰਿਸਨਾ ਨ ਜਾਇਸਿ॥
ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ॥੩॥

*(ਆਸਾ ਮ:੫, ੩੭੩-੧੩)*

(ਹ) ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥
ਚਿਤਿ ਨ ਅਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ॥੬॥

*(ਸਿਰੀ ਮ:੫, ੭੦-੧੬)*

(ਕ) ਰੰਗ ਰੂਪ ਰਸ ਬਾਦਿ ਕਿ ਕਰਹਿ ਪਰਾਣੀਆ॥ ਜਿਸੁ ਭੁਲਾਏ ਆਪਿ ਤਿਸੁ ਕਲ ਨਹੀ ਜਾਣੀਆ॥

*(ਗਉੜੀ ਵਾਰ ਮ:੫, ੩੨੨-੨)*

(ਖ) ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥ ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ॥
ਰੰਗ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ॥
ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ॥੧॥

*(ਆਸਾ ਮ:੪, ਛੰਤ, ੪੫੧-੧੬॥*

(ਗ) ਕਿਆ ਤੂ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਤਿ॥੨॥

*(ਸਿਰੀ ਮ:੫, ੫੦-੧੩)*

(ਘ) ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥
ਕਰਤਾ ਚਿਤਿ ਨ ਅਵਈ ਮਨਮੁਖ ਅੰਧ ਗਵਾਰ॥੧॥
ਮੇਰੇ ਮਨ! ਸੁਖਦਾਤਾ ਹਰਿ ਸੋਇ॥
ਗੁਰਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ॥੧॥ਰਹਾਉ॥
ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ॥ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ॥
ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ॥
ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ॥੨॥
ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥
ਜਿਸਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ॥
ਤਿਨਿ ਪ੍ਰਭਿ ਆਪਿ ਭੁਲਾਇਆ ਨ ਤਿਸੁ ਜਾਤਿ ਨ ਪਤਿ॥੩॥

*(ਸਿਰੀ ਮ:੫, ੪੨-੬)*

(ਙ) ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ॥ ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ॥੨॥
ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ॥ ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ॥੩॥

*(ਆਸਾ ਮ:੫, ੩੯੮-੯)*

(ਚ) ਜੇਤੇ ਮਾਇਆ ਰੰਗ ਤੇਤ ਪਛਾਵਿਆ॥ ਸੁਖ ਕਾ ਨਾਮੁ ਨਿਧਾਨੁ ਗੁਰਮੁਖਿ ਗਾਵਿਆ॥੩॥

*(ਆਸਾ ਮ:੫, ੩੯੮-੧੫)*

(ਛ) ਜੇਤੇ ਮਾਇਆ ਰੰਗ ਰਸ ਬਿਨਸਿ ਜਾਹਿ ਖਿਨ ਮਾਹਿ॥
ਭਗਤ ਰਤੇ ਤੇਰੇ ਨਾਮ ਸਿਉ ਸੁਖੁ ਭੁੰਚਹਿ ਸਭ ਠਾਇ॥੪॥

*(ਆਸਾ ਮ:੫, ੪੩੧-੫)*

(ਜ) ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥੨॥

*(ਮਲਾਰ ਵਾਰ ਮ:੧, ੧੨੮੭-੧੪)*

(ਝ) ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀਂ ਵਿਜੋਗੁ॥
ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ॥੩॥

*(ਸੋਰਠਿ ਮ:੫, ੬੪੧-੨)*

(ਞ) ਭੋਗੀ ਕਉ ਦੁਖੁ ਰੋਗ ਵਿਆਪੈ॥ ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ॥
ਸੁਖ ਦੁਖ ਤੇ ਗੁਰ ਸਬਦਿ ਅਤੀਤਾ॥ ਨਾਨਕ ਰਾਮੁ ਰਵੈ ਹਿਤ ਚੀਤਾ॥੮॥

*(ਬਸੰਤੁ ਮ:੧, ੧੧੮੯-੧੨)*

## ਦੁਬਿਧਾ/ਦੁਵਿਧਾ (੧੪੦੮)

ਦੋ ਪ੍ਰਕਾਰ ਦਾ ਭਾਵ, ਦੁਚਿਤੀ ਵਾਸ਼ਨਾ, ਦੋ ਪ੍ਰਕਾਰ ਦੀਆਂ ਘਾੜਤਾਂ ਘੜਨ ਵਾਲਾ, ਜੋ ਦ੍ਰਿੜ ਵਿਸ਼ਵਾਸੀ ਨਾ ਹੋਵੇ, ਸਤਿਗੁਰੂ ਜੀ ਦੀ ਸਰਣ ਵਿਚ ਆਣ ਕੇ ਭੀ ਦੂਜੇ ਪਾਸੇ ਆਸ ਰਖਣ ਵਾਲਾ, ਗੁਰ ਸਿਖ ਹੁੰਦਾ ਹੋਇਆ ਪਾਖੰਡੀ ਦੇਹ ਧਾਰੀਆਂ ਦੀ ਚੁੰਗਲ ਵਿਚ ਫਸਣ ਵਾਲਾ, ਸਤਿਗੁਰੂ ਦਾ ਆਸਰਾ ਛੱਡ ਕੇ ਟੂਣੇ ਟਾਮਣ ਤੇ ਵਿਸ਼ਵਾਸ ਰੱਖਣ ਵਾਲਾ। ਦੋ ਬੇੜੀਆਂ ਤੇ ਪੈਰ ਰਖਣ ਵਾਲਾ, ਸਲਾਮ ਅਤੇ ਜਵਾਬ ਕਰਨ ਵਾਲਾ, ਹੋਰ ਜਾਣਕਾਰੀ ਵਾਸਤੇ ਦੇਖੋ। ''ਦੁਚਿਤਾ''

(ੳ) ਸਹਜੇ ਸੁਖਿ ਸੁਤੀ ਸਬਦਿ ਸਮਾਇ॥ ਆਪੇ ਪ੍ਰਭਿ ਮੇਲਿ ਲਈ ਗਲਿ ਲਾਇ॥
ਦੁਬਿਧਾ ਚੂਕੀ ਸਹਜਿ ਸੁਭਾਇ॥ ਅੰਤਰਿ ਨਾਮੁ ਵਸਿਆ ਮਨਿ ਆਇ॥

*(ਸਾਰੰਗ ਵਾਰ ਮ:੩, ੧੨੪੭-੩)*

(ਅ) ਦੁਬਿਧਾ ਚੂਕੈ ਤਾਂ ਸਬਦੁ ਪਛਾਣੁ॥ ਘਰਿ ਬਾਹਰਿ ਏਕੋ ਕਰਿ ਜਾਣੁ॥
ਏਹਾ ਮਤਿ ਸਬਦੁ ਹੈ ਸਾਰੁ॥ ਵਿਚਿ ਦੁਬਿਧਾ ਮਾਥੈ ਪਵੈ ਛਾਰੁ॥੭॥

*(ਪ੍ਰਭਾਤੀ ਮ:੧, ੧੩੪੩-੧੭)*

(ੲ) ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ॥ ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ॥੬॥

*(ਆਸਾ ਮ:੧, ੪੧੯-੧੭)*

(ਸ) ਅਧਿਕ ਤਿਆਸ ਭੇਖ ਬਹੁ ਕਰੈ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ॥
ਕਾਮ ਕ੍ਰੋਧੁ ਅੰਤਰਿ ਧਨੁ ਹਿਰੈ॥ ਦੁਬਿਧਾ ਛੋਡਿ ਨਾਮਿ ਨਿਸਤਰੈ॥੨॥

*(ਆਸਾ ਮ:੧, ੩੫੨-੨)*

(ਹ) ਰਖਿ ਰਖਿ ਚਰਨ ਧਰੇ ਵੀਚਾਰੀ॥ ਦੁਬਿਧਾ ਛੋਡਿ ਭਏ ਨਿਰੰਕਾਰੀ॥
ਮੁਕਤਿ ਪਦਾਰਥੁ ਹਰਿ ਰਸ ਚਾਖੇ॥ ਆਵਣ ਜਾਣ ਰਹੇ ਗੁਰਿ ਰਾਖੇ॥੨॥

*(ਧਨਾਸਰੀ ਮ:੧, ੬੮੫-੧੪)*

(ਕ) ਏਕਮ ਏਕੈ ਆਪੁ ਉਪਾਇਆ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ॥
ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ॥੪॥

*(ਮਾਝ ਮ:੩, ੧੧੩-੭)*

(ਖ) ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨਾ ਪੂਜਉ ਮੜੈ ਮਸਾਣਿ ਨ ਜਾਈ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥੧॥

*(ਸੋਰਠਿ ਮ:੧, ੬੩੪-੮)*

(ਗ) ਸਾਕਤ ਕੂੜੇ ਸਚੁ ਨ ਭਾਵੈ॥ ਦੁਬਿਧਾ ਬਾਧਾ ਆਵੈ ਜਾਵੈ॥
ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ॥੫॥

*(ਮਾਝ ਮ:੧, ੧੦੯-੧੪)*

(ਘ) ਛਠਿ ਖਟੁ ਚਕ੍ਰ ਛਹੂੰ ਦਿਸ ਧਾਇ॥ ਬਿਨੁ ਪਰਚੈ ਨਹੀ ਥਿਰਾ ਰਹਾਇ॥
ਦੁਬਿਧਾ ਮੇਟਿ ਖਿਮਾ ਗਹਿ ਰਹਹੁ॥ ਕਰਮ ਧਰਮ ਕੀ ਸੂਲ ਨ ਸਹਹੁ॥੭॥

*(ਥਿਤੀ ਕਬੀਰ, ੩੪੩-੧੫)*

(ਙ) ਗੁਰਪਰਸਾਦੀ ਸਹਜੁ ਕੋ ਪਾਏ॥ ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ॥
ਨਦਰਿ ਕਰੇ ਤਾ ਹਰਿ ਗੁਣ ਗਾਵੈ ਨਦਰੀ ਸਚਿ ਸਮਾਵਣਿਆ॥੨॥

*(ਮਾਝ ਮ:੩, ੧੧੯-੭)*

(ਚ) ਏਕ ਅਚਰਜੁ ਜਨ ਦੇਖਹੁ ਭਾਈ॥ ਦੁਬਿਧਾ ਮਾਰਿ ਹਰਿ ਮੰਨਿ ਵਸਾਈ॥
ਨਾਮੁ ਅਮੋਲਕੁ ਨ ਪਾਇਆ ਜਾਇ॥ ਗੁਰ ਪਰਸਾਦਿ ਵਸੈ ਮਨਿ ਆਇ॥੩॥

*(ਧਨਾਸਰੀ ਮ:੩, ੬੬੩-੧੭)*

(ਛ) ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ॥
ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ॥
ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰ ਧਾਰਿ॥
ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ॥੧॥

*(ਸਿਰੀ ਮ:੩, ੩੫-੧੩)*

(ਜ) ਇਹੁ ਮਨੁ ਚੰਚਲੁ ਵਸਿ ਨ ਆਵੈ॥ ਦੁਬਿਧਾ ਲਾਗੈ ਦਹ ਦਿਸਿ ਧਾਵੈ॥
ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ॥੫॥

*(ਮਾਝ ਮ:੩, ੧੨੭-੧੨)*

(ਝ) ਕਨਿਕ ਕਾਮਨੀ ਹੇਤੁ ਗਵਾਰਾ॥ ਦੁਬਿਧਾ ਲਾਗੇ ਨਾਮੁ ਵਿਸਾਰਾ॥
ਜਿਸੁ ਤੂੰ ਬਖਸਹਿ ਨਾਮੁ ਜਪਾਇ॥ ਦੂਤੁ ਨ ਲਾਗਿ ਸਕੈ ਗੁਨ ਗਾਇ॥੨॥

*(ਆਸਾ ਮ:੧, ੪੧੬-੩)*

(ਞ) ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ॥ ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ॥
ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ॥੨॥

*(ਸਿਰੀ ਮ:੧, ੧੯-੯)*

(ਟ) ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ॥
ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ॥
ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ॥
ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ॥੪॥

*(ਸੋਰਠਿ ਮ:੧, ੬੩੪-੧੫)*

(ਠ) ਦੁਬਿਧਾ ਦੁਰਮਤਿ ਅਧੁਲੀ ਕਾਰ॥ ਮਨਮੁਖਿ ਭਰਮੈ ਮਝਿ ਗੁਬਾਰ॥੧॥

*(ਬਸੰਤੁ ਮ:੧, ੧੧੯੦-੩)*

(ਡ) ਦੁਬਿਧਾ ਬਉਰੀ ਮਨੁ ਬਉਰਾਇਆ॥ ਝੂਠੈ ਲਾਲਚਿ ਜਨਮੁ ਗਵਾਇਆ॥
ਲਪਟਿ ਰਹੀ ਫੁਨਿ ਬੰਧੁ ਨ ਪਾਇਆ॥ ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ॥੧॥

*(ਪ੍ਰਭਾਤੀ ਮ:੧, ੧੩੪੨-੭)*

(ਢ) ਸੇਵਕ ਸੇਵਿ ਰਹੇ ਸਚਿ ਰਾਤੇ ਜੋ ਤੇਰੈ ਮਨਿ ਭਾਣੇ॥
ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ ਗੁਣ ਅਵਗਣ ਨ ਪਛਾਣੇ॥੨॥

*(ਸਾਰੰਗ ਮ:੩, ੧੨੩੩-੧੭)*

(ਣ) ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ॥
ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ॥੧॥

*(ਭੈਰਉ ਮ:੩, ੧੧੩੦-੪)*

(ਤ) ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ॥੧॥

*(ਭੈਰਉ ਮ:੩, ੧੧੨੮-੧੬)*

(ਥ) ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ॥
ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ॥੮॥

*(ਭੈਰਉ ਮ:੧, ੧੧੫੩-੧੭)*

(ਦ) ਇਕਿ ਪਾਧੇ ਪੰਡਿਤ ਮਿਸਰ ਕਹਾਵਹਿ॥ ਦੁਬਿਧਾ ਰਾਤੇ ਮਹਲੁ ਨ ਪਾਵਹਿ॥
ਜਿਸੁ ਗੁਰ ਪਰਸਾਦੀ ਨਾਮੁ ਅਧਾਰੁ॥ ਕੋਟਿ ਮਧੇ ਕੋ ਜਨੁ ਆਪਾਰੁ॥੨॥

*(ਰਾਮਕਲੀ ਮ:੧, ੯੦੪-੧੯)*

(ਧ) ਦੁਬਿਧਾ ਲੋਭਿ ਲਗੇ ਹੈ ਪ੍ਰਾਣੀ ਮਨਿ ਕੋਰੈ ਰੰਗੁ ਨ ਆਵੈਗੋ॥
ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ॥੨॥

*(ਕਾਨੜਾ ਮ:੪, ੧੩੧੦-੬)*

(ਨ) ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ॥
ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ॥
ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ॥੧॥

*(ਸਿਰੀ ਮ:੧, ੧੯-੧੪)*

(ਪ) ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ॥
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ
ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ॥੨॥

*(ਸਿਰੀ ਮ:੩, ੨੮-੧੬)*

(ਫ) ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ॥
ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ॥ ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ॥੨॥

*(ਸਿਰੀ ਮ:੧, ੫੫-੯)*

(ਬ) ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ॥
ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ॥
ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ॥੫॥

*(ਸਿਰੀ ਮ:੩, ੬੭-੨)*

(ਭ) ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ॥੨॥

*(ਸਿਰੀ ਮ:੧, ਪਹਰੇ, ੭੫-੧੮)*

(ਮ) ਜਿਨਿ ਜਿਨ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥

*(ਬਾਰਹਮਾਹਾ ਮਾਝ ਮ:੫, ੧੩੬-੯)*

(ਯ) ਸਤਿਗੁਰੁ ਮਿਲੈ ਤ ਦੁਬਿਧਾ ਭਾਗੈ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ॥੨॥

*(ਗਉੜੀ ਮ:੧, ੧੫੩-੧੬)*

(ਰ) ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ॥
ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ॥
ਹਉਮੈ ਦੁਬਿਧਾ ਬਿਨਸਿ ਜਾਇ ਸਹਜੇ ਸੁਖਿ ਸਮਾਈਐ॥
ਸਭੁ ਆਪੇ ਆਪਿ ਵਰਤਦਾ ਆਪੇ ਨਾਇ ਲਾਈਐ॥੨॥

*(ਗਉੜੀ ਬੈਰਾਗਣਿ ਮ:੩, ੧੬੩-੧)*

(ਲ) ਜਿਸੁ ਮਿਲੀਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥੧॥

*(ਗਉੜੀ ਬੈਰਾਗਣਿ ਮ:੪, ੧੬੮-੧੧)*

(ਵ) ਸਹਜੇ ਗ੍ਰਿਹ ਮਹਿ ਸਹਜਿ ਉਦਾਸੀ॥ ਸਹਜੇ ਦੁਬਿਧਾ ਤਨ ਕੀ ਨਾਸੀ॥
ਜਾ ਕੈ ਸਹਜਿ ਮਨਿ ਭਇਆ ਅਨੰਦੁ॥ ਤਾ ਕਉ ਭੇਟਿਆ ਪਰਮਾਨੰਦੁ॥੫॥

*(ਗਉੜੀ ਮ:੫, ੨੩੬-੧੯)*

(ੜ) ਜੋ ਇਸੁ ਮਾਰੇ ਸੋਈ ਸੂਰਾ॥ ਜੋ ਇਸੁ ਮਾਰੇ ਸੋਈ ਪੂਰਾ॥
ਜੋ ਇਸੁ ਮਾਰੇ ਤਿਸਹਿ ਵਡਿਆਈ॥ ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ॥੧॥
ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ॥ ਇਸਹਿ ਮਾਰਿ ਰਾਜ ਜੋਗੁ ਕਮਾਵੈ॥੧॥ ਰਹਾਉ॥
ਜੋ ਇਸੁ ਮਾਰੇ ਤਿਸ ਕਉ ਭਉ ਨਾਹਿ॥ ਜੋ ਇਸੁ ਮਾਰੇ ਸੁ ਨਾਮਿ ਸਮਾਹਿ॥
ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ॥ ਜੋ ਇਸ ਮਾਰੇ ਸੁ ਦਰਗਹ ਸਿਝੈ॥੨॥
ਜੋ ਇਸੁ ਮਾਰੇ ਸੋ ਧਨਵੰਤਾ॥ ਜੋ ਇਸੁ ਮਾਰੇ ਸੋ ਪਤਿਵੰਤਾ॥
ਜੋ ਇਸੁ ਮਾਰੇ ਸੋਈ ਜਤੀ॥ ਜੋ ਇਸ ਮਾਰੇ ਤਿਸੁ ਹੋਵੈ ਗਤੀ॥੩॥
ਜੋ ਇਸੁ ਮਾਰੈ ਤਿਸ ਕਾ ਆਇਆ ਗਨੀ॥ ਜੋ ਇਸੁ ਮਾਰੇ ਸੁ ਨਿਹਚਲੁ ਧਨੀ॥
ਜੋ ਇਸੁ ਮਾਰੇ ਸੋ ਵਡਭਾਗਾ॥ ਜੋ ਇਸੁ ਮਾਰੇ ਸੋ ਅਨਦਿਨੁ ਜਾਗਾ॥੪॥
ਜੋ ਇਸੁ ਮਾਰੇ ਸੁ ਜੀਵਨ ਮੁਕਤਾ॥ ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ॥
ਜੋ ਇਸੁ ਮਾਰੇ ਸੋਈ ਸੁਗਿਆਨੀ॥ ਜੋ ਇਸੁ ਮਾਰੇ ਸੁ ਸਹਜ ਧਿਆਨੀ॥੫॥

ਇਸੁ ਮਾਰੀ ਬਿਨੁ ਥਾਇ ਨ ਪਰੈ॥ ਕੋਟਿ ਕਰਮ ਜਾਪ ਤਪ ਕਰੈ॥
ਇਸੁ ਮਾਰੀ ਬਿਨੁ ਜਨਮੁ ਨ ਮਿਟੈ॥ ਇਸੁ ਮਾਰੀ ਬਿਨੁ ਜਮ ਤੇ ਨਹੀ ਛੂਟੈ॥੬॥
ਇਸ ਮਾਰੀ ਬਿਨੁ ਗਿਆਨੁ ਨ ਹੋਈ॥ ਇਸੁ ਮਾਰੀ ਬਿਨੁ ਜੂਠਿ ਨ ਧੋਈ॥
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ॥ ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ॥੭॥
ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ॥ ਤਿਸੁ ਭਈ ਖਲਾਸੀ ਹੋਈ ਸਗਲ ਸਿਧਿ॥
ਗੁਰਿ ਦੁਬਿਧਾ ਜਾ ਕੀ ਹੈ ਮਾਰੀ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ॥੮॥੫॥

*(ਗਉੜੀ ਮ:੫, ੨੩੭-੧੭)*

(ੳੳ) ਨਾਨਕ ਸਚ ਘਰੁ ਸਬਦਿ ਸਿਵਾਪੈ ਦੁਬਿਧਾ ਮਹਲੁ ਕਿ ਜਾਣੈ॥੩॥

*(ਗਉੜੀ ਪੂਰਬੀ ਮ:੧, ਛੰਤ, ੨੪੩-੯)*

(ੳਅ) ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ ਦੁਬਿਧਾ ਮਾਰਿ ਨਿਵਾਰੇ॥
ਨਾਨਕ ਕਾਮਣਿ ਹਰਿ ਵਰੁ ਪਾਇਆ ਸਗਲੇ ਦੂਖ ਵਿਸਾਰੇ॥੨॥

*(ਗਉੜੀ ਮ:੩. ਛੰਤ, ੨੪੪-੧੪)*

(ੳੲ) ਅੰਮ੍ਰਿਤੁ ਨਾਮੁ ਪੀਆ ਦਿਨ ਰਾਤੀ ਦੁਬਿਧਾ ਮਾਰਿ ਨਿਵਾਰੇ॥
ਨਾਨਕ ਸਚਿ ਮਿਲੀ ਸੋਹਾਗਣਿ ਗੁਰ ਕੈ ਹੇਤਿ ਅਪਾਰੇ॥੨॥

*(ਗਉੜੀ ਮ:੩, ੨੪੫-੮)*

(ੳਸ) ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ॥
ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮਿ ਲਿਵ ਲਾਗੀ॥੪॥

*(ਗਉੜੀ ਕਬੀਰ, ੩੩੩-੨)*

(ੳਹ) ਮਨੁ ਬੈਰਾਗੀ ਹਉਮੈ ਤਿਆਗੀ॥ ਘਟਿ ਘਟਿ ਮਨਸਾ ਦੁਬਿਧਾ ਲਾਗੀ॥
ਰਾਮ ਰਸਾਇਣੁ ਗੁਰਮੁਖਿ ਚਾਖੈ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ॥੫॥

*(ਆਸਾ ਮ:੧, ੪੧੫-੧੩)*

(ੳਕ) ਜਿਸ ਨੋ ਭਗਤਿ ਕਰਾਏ ਸੋ ਕਰੇ ਗੁਰ ਸਬਦੁ ਵੀਚਾਰਿ॥
ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ॥੭॥

*(ਆਸਾ ਮ:੩, ੪੨੯-੧੮)*

(ੳਖ) ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ॥
ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ॥੩॥

*(ਗੂਜਰੀ ਮ:੩, ੪੯੧-੪)*

(ੳਗ) ਮਨਮੁਖ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ॥
ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ॥੫॥

*(ਗੂਜਰੀ ਮ:੪, ੫੦੨-੪)*

(ੳਘ) ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸ ਸੁਣਿਆ ਹਰਿ ਕੰਨੀ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ॥

*(ਵਡਹੰਸ ਵਾਰ ਮ:੩, ੫੯੦-੧੮)*

(ੳਙ) ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ॥੧॥

*(ਸੋਰਠਿ ਮ:੧, ੫੯੮-੪)*

(ੳਚ) ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥

*(ਸੋਰਠਿ ਮ:੫, ੬੪੧-੧੯)*

(ੳਛ) ਨਦਰਿ ਕਰੇ ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥
ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥੧॥

*(ਧਨਾਸਰੀ ਮ:੧, ੬੬੧-੧੦)*

(ੳਜ) ਅਨਿਕ ਜਤਨ ਕਰਿ ਕਾਲੁ ਸੰਤਾਏ॥ ਮਰਣੁ ਲਿਖਾਇ ਮੰਡਲ ਮਹਿ ਆਏ॥
ਜਨਮੁ ਪਦਾਰਥੁ ਦੁਬਿਧਾ ਖੋਵੈ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ॥੬॥

*(ਧਨਾਸਰੀ ਮ:੧, ੬੮੫-੧੯)*

(ੳਝ) ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ॥੧॥ਰਹਾਉ॥

*(ਸੂਹੀ ਮ:੫, ੭੪੬-੩)*

(ੳਞ) ਗੁਰ ਪਰਸਾਦਿ ਵਸੈ ਮਨਿ ਆਇ॥ ਤਾ ਕੋ ਜਾਣੈ ਦੁਬਿਧਾ ਜਾਇ॥੧॥ਰਹਾਉ॥

*(ਬਿਲਾਵਲੁ ਮ:੩, ੭੯੭-੪)*

(ੳਟ) ਜੋ ਤੁਮ੍ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ ਟਰਹੁ॥
ਨਾਨਕ ਕੇ ਪ੍ਰਭ ਤੁਮ ਹੀ ਦਾਤੇ ਸੰਤਸੰਗਿ ਲੇ ਮੋਹਿ ਉਧਰਹੁ॥੨॥

*(ਬਿਲਾਵਲੁ ਮ:੫, ੮੨੮-੭)*

(ੳਠ) ਜਹ ਆਸਾ ਤਹ ਬਿਨਸਿ ਬਿਨਾਸਾ॥ ਫੂਟੈ ਖਪਰੁ ਦੁਬਿਧਾ ਮਨਸਾ॥
ਮਮਤਾ ਜਾਲ ਤੇ ਰਹੈ ਉਦਾਸਾ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥੨੦॥

*(ਬਿਲਾਵਲੁ ਮ:੧, ਥਿਤੀ, ੮੪੦-੧੮)*

(ੳਡ) ਨਾ ਕਿਛੁ ਭਰਮੁ ਨ ਦੁਬਿਧਾ ਦੂਜਾ॥ ਏਕੋ ਏਕੁ ਨਿਰੰਜਨ ਪੂਜਾ॥
ਜਤ ਕਤ ਦੇਖਉ ਆਪਿ ਦਇਆਲ॥ ਕਹੁ ਨਾਨਕ ਪ੍ਰਭ ਮਿਲੇ ਰਸਾਲ॥੪॥

*(ਰਾਮਕਲੀ ਮ:੫, ੮੮੭-੯)*

(ੳਢ) ਦੇਹੀ ਧੋਇ ਨ ਉਤਰੈ ਮੈਲੁ॥ ਹਉਮੈ ਬਿਆਪੈ ਦੁਬਿਧਾ ਫੈਲੁ॥
ਹਰਿ ਹਰਿ ਅਉਖਧੁ ਜੋ ਜਨੁ ਖਾਇ॥ ਤਾ ਕਾ ਰੋਗੁ ਸਗਲ ਮਿਟਿ ਜਾਇ॥੩॥

*(ਰਾਮਕਲੀ ਮ:੫, ੮੯੩-੮)*

(ੳਣ) ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ॥ ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ॥

*(ਰਾਮਕਲੀ ਮ:੧, ਓਅੰਕਾਰੁ, ੯੩੭-੨)*

(ੳਤ) ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ॥

ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ॥੪॥

(ਮਾਰੂ ਮ:੩, ੯੯੩-੧੭)

(ਓਥ) ਮਾਇਆ ਬਿਖੁ ਭੁਇਅੰਗਮ ਨਾਲੇ॥ ਇਨਿ ਦੁਬਿਧਾ ਘਰ ਬਹੁਤੇ ਗਾਲੇ॥
ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ ਹੇ॥੧੩॥

(ਮਾਰੂ ਮ:੧, ਸੋਲਹੇ, ੧੦੨੯-੧੪)

(ਓਦ) ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ॥
ਅੰਤਰ ਕੀ ਦੁਬਿਧਾ ਅੰਤਰਿ ਜਰੀਐ॥
ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ॥੯॥

(ਮਾਰੂ ਮ:੧, ਸੋਲਹੇ, ੧੦੪੨-੬)

## ਦੁਮਣੀ (੧੪੦੯)

ਜਿਸ ਦਾ ਮਨ ਦੋ ਪਾਸੇ ਭਟਕਦਾ ਹੋਵੇ। ਡੁੰਮਣੀ ਭੀ ਏਸੇ ਖਿਆਲ ਦੀ ਪ੍ਰੋੜਤਾ ਕਰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦੁਬਿਧਾ"।

(ੳ) ਸੂਹਾ ਰੰਗ ਵਿਕਾਰੁ ਹੈ ਕੰਤੁ ਨ ਪਾਇਆ ਜਾਇ॥
ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ॥
ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ॥
ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ॥
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ॥੨॥

(ਸੂਹੀ ਵਾਰ ਮ:੩, ੭੮੬-੬)

(ਅ) ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥ ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥੩॥

(ਸੂਹੀ ਫਰੀਦ, ੭੯੪-੧੯)

(ੲ) ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥ ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥੨॥

(ਸਿਰੀ ਮ:੧, ੨੩-੭)

(ਸ) ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ ਖੁਆਇ॥ ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ॥
ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ॥
ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ॥੩॥

(ਸਿਰੀ ਮ:੩, ੩੫-੧੮)

(ਹ) ਮਨਮੁਖਿ ਮੈਲੀ ਡੁੰਮਣੀ ਭਾਈ ਦਰਗਹ ਨਾਹੀ ਥਾਉ॥
ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ ਪ੍ਰੀਤਮ ਸਾਚਿ ਸਮਾਉ॥੬॥

(ਸੋਰਠਿ ਮ:੩, ੬੩੯-੮)

(ਕ) ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ॥ ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ॥੧॥

(ਮਾਰੂ ਮ:੧, ਕਾਫੀ, ੧੦੧੪-੧੫)

(ਖ) ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ॥
ਹੰਸੁ ਚਲੈ ਉਠਿ ਡੁੰਮਣੋ ਮਾਇਆ ਭੂਲੀ ਆਥਿ॥

ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ॥
ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ॥

*(ਰਾਮਕਲੀ ਮ:੧, ਓਅੰਕਾਰੁ, ੯੩੫-੧੮)*

## ਦੁਰਗਾ (੧੪੧੦)

ਰੁਰੁ ਦੈਤ ਦਾ ਪੁਤ੍ਰ ਜਿਸ ਨੂੰ ਕੋਈ ਮਾਰ ਨਹੀਂ ਸਕਦਾ ਸੀ, ਦੇਵੀ ਨੇ ਇਸ ਨੂੰ ਮਾਰਿਆ ਸੀ। ਜਿਸ ਤੋਂ ਇਸ ਦਾ ਨਾਮ ਦੁਰਗਾ ਪੈ ਗਿਆ। ਇਸ ਦੁਰਗਾ ਦਾ ਜ਼ਿਕਰ **ਚੰਡੀ ਕੀ ਵਾਰ** ਵਿਚ ਭੀ ਕਈ ਥਾਈਂ ਆਇਆ ਹੈ। "ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ" (੨) (ਦਸਮ ਗਰੰਥ ਪੰਨਾ ੧੧੯-੧੬, ੧੧੯-੨੫, ੧੨੦-੪) ਗੁਰਬਾਣੀ ਦੁਆਰਾ ਦੁਰਗਾ ਦੀ ਪੂਜਾ ਕਰਨੀ ਵਰਜਿਤ ਹੈ। ਪੂਜਾ ਕੇਵਲ ਵਾਹਿਗੁਰੂ ਜੀ ਦੀ ਹੀ ਕਰਨੀ ਹੈ। ਦੁਰਗਾ ਵਾਹਿਗੁਰੂ ਦੀ ਰਚਨਾ ਹੈ। ਇਸ ਖਿਆਲ ਦੀ ਪ੍ਰੋੜਤਾ ਨਿਮਨ ਲਿਖਤ ਪਾਵਨ ਗੁਰਬਾਣੀ ਦੁਆਰਾ ਹੁੰਦੀ ਹੈ:

(ੳ) ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥ ਬ੍ਰਹਮਾ ਕੋਟਿ ਬੇਦੁ ਉਚਰੈ॥੧॥
ਜਉ ਜਾਚਉ ਤਉ ਕੇਵਲ ਰਾਮ॥ ਆਨ ਦੇਵ ਸਿਉ ਨਾਹੀ ਕਾਮ॥੧॥ਰਹਾਉ॥

*(ਭੈਰਉ ਕਬੀਰ, ੧੧੬੨-੧੭)*

## ਦੁਰਗੰਧਤਾ (੧੪੧੧)

ਬਦਬੂ, ਮੰਦੀ ਗੰਧੀ, ਸੜੇਹਾਨ, ਜਿਸ ਗੰਧੀ ਨੂੰ ਨਾਸਕਾ ਸਵੀਕਾਰ ਨਾ ਕਰੇ। ਦੇਖੋ, "ਸੁਗੰਧੀ"।

(ੳ) ਧੂਪ ਧੂਪ ਸੋਗੰਧਤਾ ਕਾਪਰ ਭੋਗਾਦਿ॥ ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ॥੩॥

*(ਬਿਲਾਵਲੁ ਮ:੫, ੮੧੦-੫)*

(ਅ) ਮੇਰੀ ਮੇਰੀ ਕਰਤੁ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ॥
ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ॥੨॥

*(ਆਸਾ ਮ:੫, ੪੦੨-੧੯)*

(ੲ) ਮਨ ਕਹ ਅਹੰਕਾਰਿ ਅਫਾਰਾ॥ ਦੁਰਗੰਧ ਅਪਵਿਤ੍ਰੁ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੦-੯)*

(ਸ) ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ॥
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ॥੧॥

*(ਗਉੜੀ ਬਾਵਨ ਅਖਰੀ ਸਲੋਕ ਮ:੫, ੨੫੨-੮)*

(ਹ) ਬਿਰਥਾ ਨਾਮ ਬਿਨਾ ਤਨੁ ਅੰਧ॥ ਮੁਖਿ ਆਵਤ ਤਾ ਕੈ ਦੁਰਗੰਧ॥

*(ਗਉੜੀ ਸੁਖਮਨੀ ਮ:੫, ੨੬੯-੪)*

(ਕ) ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ॥
ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ॥

*(ਆਸਾ ਮ:੪, ਛੰਤ, ੪੪੨-੯)*

(ਖ) ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ॥੨॥

*(ਸੂਹੀ ਮ:੪, ੭੩੪-੧੫)*

(ਗ) ਬਾਲ ਬਿਵਸਥਾ ਬਾਰਿਕੁ ਅੰਧ॥ ਭਰਿ ਜੋਬਨਿ ਲਾਗਾ ਦੁਰਗੰਧ॥

*(ਰਾਮਕਲੀ ਮ:੫, ੮੯੯-੧੯)*

(ਘ) ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ॥
ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ॥
ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ॥੩॥

*(ਮਾਰੂ ਮ:੪, ੯੯੭-੧੨)*

(ਙ) ਮਾਖੀ ਰਾਮ ਕੀ ਤੂ ਮਾਖੀ॥ ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥੧॥ ਰਹਾਉ॥

*(ਸਾਰੰਗ ਮ:੫, ੧੨੨੨-੧੫)*

## ਦੁਰਗੰਮ ਸੁਗੰਮ ਕਿਵੇਂ ਹੋਵੇ? (੧੪੧੨)

ਸਾਧ ਸੰਗਤ ਵਿਚ ਇੱਕਤਰ ਹੋ ਕੇ ਨਾਮ ਜਪਣੇ ਕਰਕੇ ਦੁਰਗੰਮ ਸੁਗੰਮ ਹੋ ਜਾਂਦਾ ਹੈ।

(ੳ) ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ॥
ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ ਸੁਰਜਨਹ॥
ਅਸਥਿਤੰ ਸੋਗ ਹਰਖੰ ਭੈ ਖੀਣੰ ਤ ਨਿਰਭਵਹ॥
ਭੈ ਅਟਵੀਅੰ ਮਹਾ ਨਗਰ ਬਾਸੰ ਧਰਮ ਲਖੵਣ ਪ੍ਰਭ ਮਇਆ॥
ਸਾਧ ਸੰਗਮ ਰਾਮ ਰਾਮ ਰਮਣੰ ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ॥੪੪॥

*(ਸਲੋਕ ਸਹਸਕ੍ਰਿਤੀ ਮ:੫, ੧੩੫੭-੧੮)*

## ਦੁਰ ਚਾਰੀ (੧੪੧੩)

ਦੁਰ-ਆਚਾਰੀ, ਦੁਹਚਾਰੀ, ਮੰਦੇ ਆਚਰਣ ਵਾਲਾ, ਖੋਟੇ ਆਚਰਣ ਵਾਲਾ ਵਿਅਕਤੀ, ਕੁਕਰਮੀ। 'ਦੁਰ' ਸ਼ਬਦ ਕਿਸੇ ਭੀ ਸ਼ਬਦ ਦੇ ਮੁਢ ਵਿਚ ਲਗ ਕੇ ਬੁਰਾ ਭਾਵ ਪ੍ਰਗਟ ਕਰਨ ਹਿਤ ਵਰਤਿਆ ਜਾਂਦਾ ਹੈ।

(ੳ) ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ॥
ਗੁਰਿ ਅੰਮ੍ਰਿਤ ਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ॥੩॥

*(ਸੂਹੀ ਮ:੪, ੭੩੨-੩)*

(ਅ) ਸਾਕਤ ਨਰ ਹੋਛੀ ਮਤਿ ਮਧਿਮ ਜਿਨੑ ਹਰਿ ਹਰਿ ਸੇਵ ਨ ਕਰਾ॥
ਤੇ ਨਰ ਭਾਗਹੀਨ ਦੁਹਚਾਰੀ ਓਇ ਜਨਮਿ ਮੁਏ ਫਿਰਿ ਮਰਾ॥੩॥

*(ਬਿਲਾਵਲੁ ਮ:੪, ੭੯੯-੧੫)*

(ੲ) ਸ੍ਰੀ ਗੋਪਾਲੁ ਨ ਉਚਰਹਿ ਬਲਿ ਗਈਏ ਦੁਹਚਾਰਣਿ ਰਸਨਾ ਰਾਮ॥

*(ਬਿਲਾਵਲੁ ਮ:੫, ਛੰਤ, ੮੪੮-੬)*

(ਸ) ਬਿਨੁ ਪਿਰ ਕਾਮਣਿ ਕਰੇ ਸੀਗਾਰੁ॥ ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ॥
ਮਨਮੁਖ ਕਾ ਇਹੁ ਬਾਦਿ ਆਚਾਰੁ॥ ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ॥੨॥

*(ਮਲਾਰ ਮ:੩, ੧੨੭੭-੧੧)*

(ਹ) ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥

ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ॥੨॥

*(ਸੋਰਠਿ ਵਾਰ ਮ:੩, ੬੪੫-੮)*

(ਕ) ਕਰੈ ਦੁਹਕਰਮ ਦਿਖਾਵੈ ਹੋਰੁ॥ ਰਾਮ ਕੀ ਦਰਗਹ ਬਾਧਾ ਚੋਰੁ॥੧॥
ਰਾਮੁ ਰਮੈ ਸੋਈ ਰਾਮਾਣਾ॥ ਜਲਿ ਥਲਿ ਮਹੀਅਲਿ ਏਕੁ ਸਮਾਣਾ॥੧॥ਰਹਾਉ॥
ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ॥ ਜਮ ਪੁਰਿ ਬਾਧਾ ਚੋਟਾ ਖਾਵੈ॥੨॥
ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥੩॥
ਅੰਤਰਿ ਸਾਚਿ ਨਾਮਿ ਰਸਿ ਰਾਤਾ॥ ਨਾਨਕ ਤਿਸੁ ਕਿਰਪਾਲੁ ਬਿਧਾਤਾ॥੪॥

*(ਗਉੜੀ ਮ:੫, ੧੯੪-੧)*

## ਦੁਰਜਨ (੧੪੧੪)

ਮੰਦੀ ਕਰਤੂਤ ਵਾਲਾ ਵਿਅਕਤੀ, ਖੋਟਾ ਆਦਮੀ, ਮੰਦੀ ਬਿਰਤੀ ਦਾ ਇਨਸਾਨ, ਦੁਸ਼ਟ ਪੁਰਸ਼।

(ੳ) ਸਾਧੋ ਮਨ ਕਾ ਮਾਨੁ ਤਿਆਗਉ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸ ਭਾਗਉ॥

*(ਗਉੜੀ ਮ:੯, ੨੧੯-੧)*

(ਅ) ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ॥
ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ॥੧॥ਰਹਾਉ॥
ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨॥

*(ਆਸਾ ਮੇ:੫, ੩੭੦-੧੩)*

(ੲ) ਜਾ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ॥ ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ॥੨॥

*(ਮਾਰੂ ਵਾਰ ਮ:੫, ੧੦੯੭-੧੪)*

(ਸ) ਦੁਰਜਨ ਸੇਤੀ ਨੇਹੁ ਰਚਾਇਓ ਦਸਿ ਵਿਖਾ ਮੈ ਕਾਰਣੁ॥

*(ਰਾਮਕਲੀ ਵਾਰ ਮ:੫, ੯੫੯-੧੨)*

(ਹ) ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ॥ ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ॥

*(ਰਾਮਕਲੀ ਮ:੧, ਓਅੰਕਾਰੁ, ੯੩੪-੧੭)*

(ਕ) ਦੁਰਜਨ ਤੂ ਜਲੁ ਭਾਹੜੀ ਵਿਛੋੜੇ ਮਰਿ ਜਾਹਿ॥ ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ॥੨॥
ਦੁਰਜਨ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ॥ ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ॥੩॥

*(ਮਾਰੂ ਵਾਰ ਮ:੫, ੧੦੯੪-੧੫)*

(ਖ) ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ ਰਾਮ॥

*(ਬਿਲਾਵਲੁ ਮ:੫, ਛੰਤ, ੮੪੮-੪)*

(ਗ) ਸਾਕਤ ਦੁਰਜਨ ਭਰਮਿਆ ਜੋ ਲਗੇ ਦੂਜੈ ਸਾਦਿ॥
ਜਨ ਨਾਨਕ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ॥੨॥

*(ਰਾਮਕਲੀ ਵਾਰ ਮ:੫, ੯੫੭-੫)*

(ਘ) ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ॥

ਨਾਨਕ ਰੋਗੁ ਵਵਾਇ ਮਿਲਿ ਸਤਿਗੁਰ ਸਾਧੂ ਸਜਨਾ॥੧॥

*(ਕਾਨੜਾ ਵਾਰ ਮ:੪, ੧੩੧੭-੧੩)*

(ਙ) ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ॥ ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ॥

*(ਸਲੋਕ ਮ:੧, ੧੪੧੦-੬)*

(ਚ) ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ॥
ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥੨॥

*(ਗਉੜੀ ਵਾਰ ਮ:੫, ੩੨੨-੧੨)*

## ਦੁਰਤ (੧੪੧੫)

ਭਾਵ ਵਡਾ ਭਾਰੀ ਪਾਪ, ਬਜਰ ਪਾਪ।

(ੳ) ਤਜਿ ਮਾਨੁ ਮੋਹੁ ਬਿਕਾਰੁ ਦੂਜਾ ਸੇਵਿ ਏਕੁ ਨਿਰੰਜਨੋ॥
ਲਗੁ ਚਰਣ ਸਰਣ ਦਇਆਲ ਪ੍ਰੀਤਮ ਸਗਲ ਦੁਰਤ ਬਿਖੰਡਨੋ॥

*(ਬਿਲਾਵਲੁ ਮ:੫, ਛੰਤ, ੮੪੨-੩)*

(ਅ) ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ॥

*(ਸਵਈਏ ਮ:੧ ਕੇ, ੧੩੮੯-੧੨)*

(ੲ) ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ॥

*(ਸਵਈਏ ਮ:੪, ਕੇ ਗਯੰਦ, ੧੪੦੩-੫)*

(ਸ) ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਨੁ॥
ਮਿਥਨ ਮੋਹ ਦੁਰੰਤ ਆਸਾ ਝੂਠੁ ਸਰਪਰ ਮਾਨੁ॥੧॥

*(ਕੇਦਾਰਾ ਮ:੫, ੧੧੨੧-੨)*

(ਹ) ਧਰਤਿ ਪੁਨੀਤ ਭਈ ਗੁਨ ਗਾਏ॥ ਦੁਰਤੁ ਗਇਆ ਹਰਿ ਨਾਮੁ ਧਿਆਏ॥੧॥ਰਹਾਉ॥

*(ਬਿਲਾਵਲੁ ਮ:੫, ੮੦੧-੧੬)*

(ਕ) ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ॥ ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ॥
ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ॥

*(ਰਾਮਕਲੀ ਵਾਰ ਮ:੫, ੯੬੪-੨)*

(ਖ) ਸੰਤ ਮੰਡਲ ਮਹਿ ਹਰਿ ਮਨਿ ਵਸੈ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥

*(ਭੈਰਉ ਮ:੫, ੧੧੪੬-੨)*

(ਗ) ਹਰਿ ਕੇ ਸੰਤ ਸੰਤ ਭਲ ਨੀਕੇ ਮਿਲਿ ਸੰਤ ਜਨਾ ਮਲੁ ਲਹੀਆ॥
ਹਉਮੈ ਦੁਰਤੁ ਗਇਆ ਸਭੁ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ॥੩॥

*(ਕਾਨੜਾ ਮ:੪, ੧੨੯੪-੨)*

(ਘ) ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ॥
ਕਰਿ ਕਿਰਪਾ ਅਪਨੀ ਸੇਵਾ ਲਾਏ ਸਗਲਾ ਦੁਰਤੁ ਮਿਟਾਇਆ॥੧॥

*(ਪ੍ਰਭਾਤੀ ਮ.੫, ੧੩੩੮-੧੫)*

(ਙ) ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ॥ ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰ ਨਾਸੈ॥

*(ਸਵਈਏ ਮ:੪ ਕੇ, ੧੩੯੭-੮)*

(ਚ) ਮੋਹ ਮਿਥਨ ਦੁਰੰਤ ਆਸਾ ਬਾਸਨਾ ਬਿਕਾਰ॥
ਰਖੁ ਧਰਮ ਭਰਮ ਬਿਦਾਰਿ ਮਨ ਤੇ ਉਧਰੁ ਹਰਿ ਨਿਰੰਕਾਰ॥੫॥

*(ਗੂਜਰੀ ਮ:੫, ੫੦੮-੯)*

(ਛ) ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥

*(ਗਉੜੀ ਸੁਖਮਨੀ ਮ:੫, ੨੬੫-੭)*

(ਜ) ਗੁਰ ਕੀ ਬਾਣੀ ਨਾਮਿ ਵਜਾਏ॥ ਨਾਨਕ ਮਹਲੁ ਸਬਦਿ ਘਰੁ ਪਾਏ॥
ਗੁਰਮਤਿ ਸਤ ਸਰਿ ਹਰਿ ਜਲਿ ਨਾਇਆ॥
ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ॥੪॥

*(ਆਸਾ ਮ:੩, ੩੬੨-੧੧)*

(ਝ) ਅੰਮ੍ਰਿਤੁ ਨਾਮੁ ਤੁਮ੍ਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ॥
ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ॥੧॥

*(ਆਸਾ ਮ:੫, ੩੮੨-੧੪)*

(ਞ) ਇਨ੍ ਬਿਧਿ ਨਗਰ ਵੁਠਾ ਮੇਰੇ ਭਾਈ॥
ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ॥੧॥ਰਹਾਉ॥

*(ਆਸਾ ਮ:੫, ੪੩੦-੧੪)*

(ਟ) ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ॥
ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ॥੧॥

*(ਗੂਜਰੀ ਮ:੫, ੪੯੯-੩)*

(ਠ) ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ॥
ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ॥੧॥

*(ਸੋਰਠਿ ਮ:੫, ੬੨੦-੧)*

## ਦੁਰਬਚਨ ਬੋਲਣਾ (੧੪੧੬)

ਮੰਦਾ ਆਖਾਣ, ਕੜਵਾ ਬੋਲ, ਖੋਟਾ ਬਚਨ, ਦੁਖਦਾਇਕ ਭਾਸ਼ਾ ਬੋਲਣੀ, ਹਿਰਦੇ ਦੁਖਾਊ ਬਚਨ ਬੋਲਣੇ, ਰੁਖਾ ਬਚਨ ਬੋਲਣਾ, ਅਨਸੁਖਾਵਾਂ ਬਚਨ ਬੋਲਣਾ। ਤਾਂਤੇ ਭਾਈ ਸੁਖਦਾਇਕ ਬਚਨ ਹੀ ਬੋਲਣੇ ਸੁਹਾਂਵਦੇ ਹਨ। ਮਿਠਾ ਬੋਲ ਵਾਹਿਗੁਰੂ ਦੇ ਦਰ ਭੀ ਕਬੂਲ ਪੈਂਦਾ ਹੈ। ਦੁਰਬਚਨ ਦੂਜੇ ਭਾਵ ਦਾ ਬਚਨ ਹੁੰਦਾ ਹੈ। ਸੁਰਬਚਨ ਵਾਹਿਗੁਰੂ ਦੇ ਪ੍ਰੇਮ ਪਿਆਰ ਦਾ ਬਚਨ ਹੁੰਦਾ ਹੈ। ਸੰਗਤ ਵਿਚ ਨਾਮ ਜਪਿਆਂ ਦੁਰਬਚਨੀ ਨੇਕ ਬੰਦੇ ਬਣ ਜਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਕਉੜਾ ਅਤੇ ਮਿਠਾ"।

(ੳ) ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥ ਮੂਰਖੈ ਨਾਲਿ ਨ ਲੁਝੀਐ॥੧੯॥

*(ਆਸਾ ਵਾਰ ਮ:੧, ੪੭੩-੧੩)*

(ਅ) ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥

*(ਵਡਹੰਸੁ ਮ:੧, ਛੰਤ, ੫੬੬-੧)*

(ਣ) ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥

*(ਵਡਹੰਸੁ ਮ:੧, ਛੰਤ, ੫੬੬-੫)*

(ਸ) ਗੁਰ ਮਿਲਿ ਪ੍ਰਭੂ ਚਿਤਾਰਿਆ॥ ਕਾਰਜ ਸਭਿ ਸਵਾਰਿਆ॥
ਮੰਦਾ ਕੋ ਨ ਅਲਾਏ॥ ਸਭ ਜੈ ਜੈ ਕਾਰੁ ਸੁਣਾਏ॥੧॥

*(ਸੋਰਠਿ ਮ:੫, ੬੨੭-੫)*

(ਹ) ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥
ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥੩॥

*(ਸਿਰੀ ਮ:੧, ੧੫-੧੩)*

(ਕ) ਦੋਹਾਗਣੀ ਮਹਲੁ ਨ ਪਾਇਨਿ ਨ ਜਾਣਨਿ ਪਿਰ ਕਾ ਸੁਆਉ॥
ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ॥੧॥

*(ਆਸਾ ਮ:੩, ੪੨੬-੧੦)*

(ਖ) ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥੧॥

*(ਆਸਾ ਵਾਰ ਮ:੧, ੪੭੩-੧੪)*

## ਦੁਰਮਤਿ (੧੪੧੭)

ਭਾਵ ਖੋਟੀ ਬੁਧੀ, ਮੰਦੀ ਅਕਲ, ਖੋਟੀ ਸਿਖਿਆ, ਮੰਦਾ ਉਪਦੇਸ, ਬੇ-ਸਮਝ, ਕਮ-ਅਕਲ।

(ੳ) ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ॥
ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ॥

*(ਸਾਰੰਗ ਮ:੪, ੧੧੯੮-੧੧)*

(ਅ) ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥੨੦॥

*(ਸਲੋਕ ਮ:੯, ੧੪੨੭-੧੧)*

(ੲ) ਦੁਰਮਤਿ ਕਬੁਧਿ ਗਈ ਸੁਧਿ ਹੋਈ ਰਾਮ ਨਾਮਿ ਮਨੁ ਲਾਏ॥

*(ਆਸਾ ਮ:੪, ਛੰਤ, ੪੪੩-੧੯)*

(ਸ) ਗੋਬਿੰਦ ਗੋਬਿੰਦ ਗੋਬਿੰਦ ਮਈ॥
ਜਬ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰਿ ਭਈ॥੧॥ਰਹਾਉ॥

*(ਬਿਲਾਵਲੁ ਮ:੫, ੮੨੨-੨)*

(ਹ) ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ॥ ਅਉਗਣ ਕਾਟਿ ਪਾਪਾ ਮਤਿ ਖਾਈ॥
ਕੰਚਨ ਕਾਇਆ ਜੋਤੀ ਜੋਤਿ ਸਮਾਈ॥੬॥

*(ਬਿਲਾਵਲੁ ਮ:੩, ੮੩੩-੨)*

(ਕ) ਕਵਨੁ ਅਸਥਾਨੁ ਜੋ ਕਬਹੁ ਨ ਟਰੈ॥ ਕਵਨੁ ਸਬਦੁ ਜਿਤੁ ਦੁਰਮਤਿ ਹਰੈ॥੧॥ਰਹਾਉ॥
... ... ...

ਸਹਜ ਸਿਫਤਿ ਭਗਤਿ ਤਤੁ ਗਿਆਨਾ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ॥
ਤਹਾ ਸੰਗਤਿ ਸਾਧ ਗੁਣ ਰਸੈ॥ ਅਨਭਉ ਨਗਰੁ ਤਹਾ ਸਦ ਵਸੈ॥੬॥

*(ਗਉੜੀ ਮ:੫, ੨੩੭-੭)*

(ਖ) ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ॥
ਨਾਨਕ ਦੁਰਮਤਿ ਛੁਟਿ ਗਈ ਪਾਰਬ੍ਰਹਮ ਬਸੇ ਚੀਤਿ॥੨॥

*(ਗਉੜੀ ਮ:੫, ਥਿਤੀ, ੨੯੭-੭)*

(ਗ) ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ ਹਰਿ ਦੁਆਰੀ॥
ਦੁਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ॥੪॥

*(ਗੂਜਰੀ ਮ:੫, ੪੯੫-੧੪)*

(ਘ) ਸਤਿਗੁਰ ਸੇਵਿ ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ॥
ਕਵਲ ਪ੍ਰਗਾਸ ਭਏ ਸਾਧਸੰਗੇ ਦੁਰਮਤਿ ਬੁਧਿ ਤਿਆਗੀ॥੨॥

*(ਗੂਜਰੀ ਮ:੫, ੫੦੩-੧)*

(ਙ) ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥੩॥

*(ਗੂਜਰੀ ਮ:੪, ੪੯੩-੧)*

(ਚ) ਨਾਮ ਤੇਰੈ ਕੈ ਰੰਗਿ ਦੁਰਮਤਿ ਧੋਵਣਾ॥ ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ॥

*(ਗੂਜਰੀ ਵਾਰ ਮ:੫, ੨੩੩-੫)*

(ਛ) ਯਹ ਮਨੁ ਨੈਕ ਨ ਕਹਿਓ ਕਰੈ॥
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ॥੧॥ਰਹਾਉ॥
ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥
ਕਰਿ ਪਰਪੰਚੁ ਜਗੁ ਕਉ ਡਹਕੈ ਅਪਨੋ ਉਦਰੁ ਭਰੈ॥੧॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ॥੨॥

*(ਦੇਵਗੰਧਾਰੀ ਮ:੯, ੫੩੬-੮)*

(ਜ) ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ॥
ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ॥੩॥

*(ਸੋਰਠਿ ਮ:੪, ੬੦੭-੬)*

(ਝ) ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ॥
ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ॥੨॥

*(ਸੋਰਠਿ ਮ:੫, ੬੧੭-੧੯)*

(ਞ) ਮਾਈ ਮਨੁ ਮੇਰੋ ਬਸਿ ਨਾਹਿ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥੧॥ਰਹਾਉ॥

ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ॥
ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ॥੧॥
ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ॥
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ॥੨॥
ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ॥੩॥

*(ਸੋਰਠਿ ਮ:੯, ੬੩੨-੧੭)*

(ਟ) ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ॥੩॥

*(ਸੋਰਠਿ ਮ:੧, ੬੩੫-੧੨)*

(ਠ) ਦੁਰਮਤਿ ਝੂਠੀ ਬੁਰੀ ਬੁਰਿਆਰਿ॥ ਅਉਗਣਿਆਰੀ ਅਉਗਣਿਆਰਿ॥
ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ॥੫॥
ਅਉਗਣਿਆਰੀ ਕੰਤ ਨ ਭਾਵੈ॥ ਮਨ ਕੀ ਜੂਠੀ ਜੂਠੁ ਕਮਾਵੈ॥
ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ॥੬॥
ਦੁਰਮਤਿ ਖੋਟੀ ਖੋਟੁ ਕਮਾਵੈ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ॥
ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ॥੭॥

*(ਮਾਰੂ ਮ:੩, ਸੋਲਹੇ, ੧੦੪੭-੭)*

(ਡ) ਊਂਧੋ ਕਵਲੁ ਸਗਲ ਸੰਸਾਰੈ॥ ਦੁਰਮਤਿ ਅਗਨਿ ਜਗਤ ਪਰਜਾਰੈ॥
ਸੋ ਉਬਰੈ ਗੁਰ ਸਬਦੁ ਬੀਚਾਰੈ॥੨॥
ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ॥ ਮਿਰਗੁ ਮਰੈ ਸਹਿ ਅਪੁਨਾ ਕੀਨਾ॥
ਤ੍ਰਿਸਨਾ ਰਾਚਿ ਤਤੁ ਨਹੀ ਬੀਨਾ॥੩॥
ਕਾਮੁ ਚਿਤੈ ਕਾਮਣਿ ਹਿਤਕਾਰੀ॥ ਕ੍ਰੋਧੁ ਬਿਨਾਸੈ ਸਗਲ ਵਿਕਾਰੀ॥
ਪਤਿ ਮਤਿ ਖੋਵਹਿ ਨਾਮੁ ਵਿਸਾਰੀ॥੪॥
ਪਰ ਘਰਿ ਚੀਤੁ ਮਨਮੁਖਿ ਡੋਲਾਇ॥ ਗਲਿ ਜੇਵਰੀ ਧੰਧੈ ਲਪਟਾਇ॥
ਗੁਰਮੁਖਿ ਛੂਟਸਿ ਹਰਿ ਗੁਣ ਗਾਇ॥੫॥
ਜਿਉ ਤਨੁ ਬਿਧਵਾ ਪਰ ਕਉ ਦੇਈ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ॥
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ॥੬॥

*(ਗਉੜੀ ਮ:੧, ੨੨੫-੧੭)*

(ਢ) ਦੁਰਮਤਿ ਹਰੀ ਸੇਵਾ ਕਰੀ ਭੇਟੇ ਸਾਧ ਕ੍ਰਿਪਾਲ॥
ਨਾਨਕ ਪ੍ਰਭ ਸਿਉ ਮਿਲਿ ਰਹੇ ਬਿਨਸੇ ਸਗਲ ਜੰਜਾਲ॥੧੨॥

*(ਗਉੜੀ ਥਿਤੀ ਮ:੫, ੨੯੯-੬)*

(ਣ) ਦੁਰਮਤਿ ਹਰਣਾਖਸੁ ਦੁਰਾਚਾਰੀ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ॥
ਪ੍ਰਹਲਾਦ ਉਧਾਰੇ ਕਿਰਪਾ ਧਾਰੀ॥੪॥

*(ਗਉੜੀ ਮ:੧, ੨੨੪-੧੫)*

(ਤ) ਸਤਿਗੁਰਿ ਮਿਲਿਐ ਫਲੁ ਪਾਇਆ॥ ਜਿਨਿ ਵਿਚਹੁ ਅਹਕਰਣੁ ਚੁਕਾਇਆ॥
ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ॥੧੧॥

*(ਸਿਰੀ ਮ:੫, ੭੨-੮)*

(ਥ) ਸੰਤ ਪਗ ਧੋਈਐ ਹਾ॥ ਦੁਰਮਤਿ ਖੋਈਐ ਹਾਂ॥

*(ਆਸਾਵਰੀ ਮ:੫, ੪੧੦-੮)*

(ਦ) ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ॥ ਦੁਰਮਤਿ ਗਤੁ ਭਈ ਕੀਰਤਿ ਠਾਇ॥
ਸਚ ਪਉੜੀ ਸਾਚਉ ਮੁਖਿ ਨਾਂਉ॥ ਸਤਿਗੁਰੁ ਸੇਵਿ ਪਾਏ ਨਿਜ ਥਾਉ॥੧॥

*(ਆਸਾ ਮ:੧, ੩੫੧-੧੯)*

(ਧ) ਜਿਸ ਨੋ ਲਾਇ ਲਏ ਸੋ ਲਾਗੈ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ॥
ਦੁਰਮਤਿ ਜਾਇ ਪਰਮ ਪਦੁ ਪਾਏ॥ ਗੁਰ ਪਰਸਾਦੀ ਨਾਮੁ ਧਿਆਏ॥੩॥

*(ਸੂਹੀ ਮ:੫, ੭੩੭-੧)*

(ਨ) ਕਾਲੀ ਹੂ ਫੁਨਿ ਧਉਲੇ ਆਏ॥ ਵਿਣੁ ਨਾਵੈ ਗਥੁ ਗਇਆ ਗਵਾਏ॥
ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੭-੫)*

(ਪ) ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ॥
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ॥੩੪॥

*(ਸਲੋਕ ਮ:੯, ੧੪੨੮-੫)*

(ਫ) ਸੰਤ ਕੈ ਸੰਗਿ ਰਾਮ ਰੰਗ ਕੇਲ॥ ਆਗੈ ਜਮ ਸਿਉ ਹੋਇ ਨ ਮੇਲ॥
ਅਹੰਬੁਧਿ ਕਾ ਭਇਆ ਬਿਨਾਸ॥ ਦੁਰਮਤਿ ਹੋਈ ਸਗਲੀ ਨਾਸ॥੧॥

*(ਰਾਮਕਲੀ ਮ:੫, ੮੯੧-੧੧)*

(ਬ) ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ॥ ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ॥
ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ॥੫॥

*(ਮਾਰੂ ਮ:੧, ੧੦੦੯-੧੨)*

(ਭ) ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ॥
ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ॥੩॥

*(ਸਾਰੰਗ ਮ:੪, ੧੧੯੮-੧੧)*

(ਮ) ਜਪਿ ਜਪਿ ਜੀਵਾ ਤੇਰਾ ਨਾਉ॥ ਆਗੈ ਦਰਗਹ ਪਾਵਉ ਠਾਉ॥
ਦੂਖੁ ਅੰਧੇਰਾ ਮਨ ਤੇ ਜਾਇ॥ ਦੁਰਮਤਿ ਬਿਨਸੈ ਰਾਚੈ ਹਰਿ ਨਾਇ॥੨॥

*(ਰਾਮਕਲੀ ਮ:੫, ੮੯੩-੧੨)*

(ਯ) ਮਨਮੁਖ ਦੇਹੀ ਭਰਮੁ ਭਤਾਰੋ॥ ਦੁਰਮਤਿ ਮਰੈ ਨਿਤ ਹੋਇ ਖੁਆਰੋ॥
ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੫੮-੮)*

(ਰ) ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ॥

*(ਤੁਖਾਰੀ ਮ:੪, ਛੰਤ, ੧੧੧੬-੩)*

(ਲ) ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ॥
ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ॥੧॥

*(ਰਾਮਕਲੀ ਮ:੪, ੮੮੦-੧੯)*

(ਵ) ਵਡਭਾਗੀ ਗੁਰੁ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ॥
ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ॥੧॥

*(ਮਾਲੀ ਗਉੜਾ ਮ:੪, ੯੮੪-੧੧)*

(ੜ) ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨ੍ਹਾਏ ਸੰਤੋਖ ਗੁਰ ਸਰਾ॥
ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ॥੪॥

*(ਬਿਲਾਵਲੁ ਮ:੪, ੭੯੯-੧੬)*

(ੳੳ) ਸੰਗਤਿ ਸੰਤ ਮਿਲਾਏ॥ ਹਰਿ ਸਰਿ ਨਿਰਮਲਿ ਨਾਏ॥
ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ॥
ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ॥

*(ਸੂਹੀ ਮ:੪, ਛੰਤ, ੭੭੪-੧੮)*

(ੳਅ) ਕੁਬੁਧਿ ਮਿਟੈ ਗੁਰ ਸਬਦ ਬੀਚਾਰਿ॥ ਸਤਿਗੁਰੁ ਭੇਟੈ ਮੋਖ ਦੁਆਰ॥
ਤਤੁ ਨ ਚੀਨੈ ਮਨਮੁਖੁ ਜਲਿ ਜਾਇ॥ ਦੁਰਮਤਿ ਵਿਛੁੜਿ ਚੋਟਾ ਖਾਇ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੫)*

(ੳੲ) ਨਿਰਭਉ ਆਪਿ ਨਿਰੰਤਰਿ ਜੋਤਿ॥ ਬਿਨੁ ਨਾਵੈ ਸੂਤਕੁ ਜਗਿ ਛੋਤਿ॥
ਦੁਰਮਤਿ ਬਿਨਸੈ ਕਿਆ ਕਹਿ ਰੋਤਿ॥ ਜਨਮਿ ਮੂਏ ਬਿਨੁ ਭਗਤਿ ਸਰੋਤਿ॥੪॥

*(ਆਸਾ ਮ:੧, ੪੧੩-੯)*

(ੳਸ) ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ॥
ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ॥੪॥

*(ਮਾਝ ਮ:੫, ੧੦੦-੧)*

(ੳਹ) ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ॥

*(ਗਉੜੀ ਥਤੀ ਮ:੫,੩੦੦-੨)*

(ੳਕ) ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥ ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥੪॥

*(ਆਸਾ ਮ:੫, ੩੯੯-੧੨)*

(ਓਖ) ਗੁਰ ਕੀ ਬਾਣੀ ਨਾਮਿ ਵਜਾਏ॥ ਨਾਨਕ ਮਹਲੁ ਸਬਦਿ ਘਰੁ ਪਾਏ॥
ਗੁਰਮਤਿ ਸਤ ਸਰਿ ਹਰਿ ਜਲਿ ਨਾਇਆ॥ ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ॥੪॥

*(ਆਸਾ ਮ:੩, ੩੬੨-੧੧)*

(ਓਗ) ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖਿ ਸਰਿ ਨਾਤੇ॥
ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ॥੩॥

*(ਗਉੜੀ ਪੂਰਬੀ ਮ:੪, ੧੬੯-੭)*

(ਓਘ) ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ॥
ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ॥੪॥

*(ਭੈਰਉ ਮ:੧, ੧੧੨੬-੧੫)*

## ਦੁਰਲਭ ਵਸਤੂ (੧੪੧੮)

ਕਠਿਨਾਈ ਦੁਆਰਾ ਲਭਣ ਵਾਲੀ ਸ਼ੈ, ਨਾਯਾਬ ਚੀਜ਼, ਕਠਿਨਾਈ ਦੁਆਰਾ ਪ੍ਰਾਪਤ ਹੋਣ ਵਾਲੀ ਚੀਜ਼। ਗੁਰਬਾਣੀ ਦੁਆਰਾ ਆਮ ਕਰਕੇ ਮਾਨਸ ਜਨਮ ਪ੍ਰਤੀ ਦੁਰਲਭ ਸ਼ਬਦ ਵਰਤਿਆ ਗਿਆ ਹੈ। ਵਾਹਿਗੁਰੂ ਦੇ ਨਾਮ ਨੂੰ ਭੀ ਦੁਰਲਭ ਵਸਤੂ ਹੀ ਦਰਸਾਇਆ ਹੈ।

(ੳ) ਵਾਹੁ ਵਾਹੁ ਸਹਜੇ ਗੁਣ ਰਵੀਜੈ॥
ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ॥੧॥ਰਹਾਉ॥

*(ਵਡਹੰਸੁ ਮ:੩, ੫੬੫-੯)*

(ਅ) ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ॥
ਪੂਰੈ ਭਾਗਿ ਸਤਿਗੁਰੁ ਮਿਲੈ ਹਰਿ ਨਾਮੁ ਧਿਆਇ॥੬॥
ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ॥
ਹਰਿ ਕਾ ਨਾਮੁ ਸਦਾ ਸੁਖ ਸਾਗਰੁ ਸਾਚਾ ਸਬਦੁ ਨ ਭਾਇਆ॥੭॥

*(ਵਡਹੰਸੁ ਮ:੩, ੫੬੫-੧੪)*

(ੲ) ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ॥੩॥

*(ਵਡਹੰਸੁ ਮ:੩, ਛੰਤ, ੫੬੯-੧੪)*

(ਸ) ਇਸੁ ਜੁਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥

*(ਸੋਰਠਿ ਵਾਰ ਮ:੩, ੬੪੪-੧੬)*

(ਹ) ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖੁ ਦੁਆਰੁ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥

*(ਸੋਰਠਿ ਵਾਰ ਮ:੩, ੬੪੫-੧੨)*

(ਕ) ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥ ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ॥੧॥
ਚਲੈ ਜਨਮੁ ਸਵਾਰਿ ਵਖਰੁ ਸਚੁ ਲੈ॥ ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ॥੧॥ਰਹਾਉ॥

*(ਸੂਹੀ ਮ:੧, ੭੫੧-੧੭)*

(ਖ) ਕਾਇਆ ਕੋਟੁ ਰਚਾਇਆ ਹਰਿ ਸਚੈ ਆਪੇ॥

ਇਕਿ ਦੂਜੈ ਭਾਇ ਖੁਆਇਅਨੁ ਹਉਮੈ ਵਿਚਿ ਵਿਆਪੇ॥
ਇਹੁ ਮਾਨਸ ਜਨਮੁ ਦੁਲੰਭੁ ਸਾ ਮਨਮੁਖ ਸੰਤਾਪੇ॥
ਜਿਸੁ ਆਪਿ ਬੁਝਾਏ ਸੋ ਬੁਝਸੀ ਜਿਸੁ ਸਤਿਗੁਰੁ ਥਾਪੇ॥
ਸਭੁ ਜਗੁ ਖੇਲੁ ਰਚਾਇਓਨੁ ਸਭੁ ਵਰਤੈ ਆਪੇ॥੧੩॥

*(ਸੂਹੀ ਵਾਰ ਮ:੩, ੭੮੯-੧੭)*

(ਗ) ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ॥
ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ॥੧॥

*(ਬਿਲਾਵਲੁ ਮ:੫, ੮੧੭-੧੭)*

(ਘ) ਦੁਲਭ ਦੇਹ ਸਵਾਰਿ॥ ਜਾਹਿ ਨ ਦਰਗਹ ਹਾਰਿ॥
ਹਲਤਿ ਪਲਤਿ ਤੁਧੁ ਹੋਇ ਵਡਿਆਈ॥ ਅੰਤ ਕੀ ਬੇਲਾ ਲਏ ਛਡਾਈ॥੧॥

*(ਰਾਮਕਲੀ ਮ:੫, ੮੯੫-੧੪)*

(ਙ) ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ॥੧॥

*(ਰਾਮਕਲੀ ਮ:੩, ੯੧੦-੫)*

(ਚ) ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ॥੧॥

*(ਮਾਰੂ ਮ:੫, ੧੦੧੭-੨)*

(ਛ) ਰਾਮ ਨਾਮੁ ਦੁਲਭੁ ਹੈ ਭਾਈ॥ ਗੁਰ ਪਰਸਾਦਿ ਵਸੈ ਮਨਿ ਆਈ॥੧॥ਰਹਾਉ॥

*(ਭੈਰਉ ਮ:੩, ੧੧੨੯-੧੪)*

(ਜ) ਕਿਰਪਾ ਗੋਬਿੰਦ ਭਈ ਮਿਲਿਓ ਨਾਮੁ ਅਧਾਰੁ॥ ਦੁਲਭ ਜਨਮੁ ਸਫਲੁ ਨਾਨਕ ਭਵ ਉਤਾਰਿ ਪਾਰਿ॥

*(ਕਾਨੜਾ ਮ:੫, ੧੩੦੭-੪)*

(ਝ) ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ॥
ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ॥੧॥

*(ਸਾਰਗ ਮ:੫, ੧੨੦੩-੧੭)*

(ਞ) ਦੁਲਭ ਦੇਹ ਆਈ ਪਰਵਾਨੁ॥ ਸਫਲ ਹੋਈ ਜਪਿ ਹਰਿ ਹਰਿ ਨਾਮੁ॥

*(ਭੈਰਉ ਮ:੫, ੧੧੪੮-੫)*

(ਟ) ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ॥
ਮਹਾ ਪਤਿਤ ਕੇ ਪਾਤਿਕ ਉਤਰਹਿ ਹਰਿ ਨਾਮਾ ਉਰਿ ਧਾਰੈ॥੧॥

*(ਸਾਰਗ ਮ:੫, ੧੨੦੮-੧੭)*

(ਠ) ਰਾਮ ਨਾਮ ਤਤੁ ਕਰਹੁ ਬੀਚਾਰੁ॥ ਦ੍ਰੁਲਭ ਦੇਹ ਕਾ ਕਰਹੁ ਉਧਾਰੁ॥

*(ਗਉੜੀ ਸੁਖਮਨੀ ਮ:੫, ੨੯੩-੨)*

(ਡ) ਫਫਾ ਫਿਰਤ ਫਿਰਤ ਤੂ ਆਇਆ॥ ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ॥
ਫਿਰਿ ਇਆ ਅਉਸਰੁ ਚਰੈ ਨ ਹਾਥਾ॥ ਨਾਮੁ ਜਪਹੁ ਤਉ ਕਟੀਅਹਿ ਫਾਸਾ॥

*(ਗਉੜੀ ਬਾਵਨ ਅਖਰੀ ਮ:੫, ੨੫੮-੬)*

(ਢ) ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ॥
ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ॥੧॥

*(ਗਉੜੀ ਮ:੯, ੨੨੦-੧)*

(ਣ) ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਾਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥

*(ਸੋਰਠਿ ਰਵਿਦਾਸ, ੬੫੮-੮)*

(ਤ) ਦੁਲਭ ਦੇਹ ਹੋਈ ਪਰਵਾਨੁ॥ ਸਤਿਗੁਰ ਤੇ ਪਾਇਆ ਨਾਮ ਨੀਸਾਨੁ॥੨॥

*(ਗਉੜੀ ਮ:੫, ੧੯੩-੧੪)*

(ਥ) ਸੰਤਾ ਸੇਤੀ ਰੰਗੁ ਨ ਲਾਏ॥ ਸਾਕਤ ਸੰਗਿ ਵਿਕਰਮ ਕਮਾਏ॥
ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ॥੩॥

*(ਮਾਝ ਮ:੫, ੧੦੫-੯)*

(ਦ) ਕੋਟਿ ਜਨਮ ਕੇ ਰਹੇ ਭਵਾਰੇ॥ ਦੁਲਭ ਦੇਹ ਜੀਤੀ ਨਹੀ ਹਾਰੇ॥੧॥
ਕਿਲਬਿਖ ਬਿਨਾਸੇ ਦੁਖ ਦਰਦ ਦੂਰਿ॥ ਭਏ ਪੁਨੀਤ ਸੰਤਨ ਕੀ ਧੂਰਿ॥੧॥ਰਹਾਉ॥

*(ਆਸਾ ਮ:੫, ੩੮੭-੪)*

(ਧ) ਜਿਸੁ ਮਨਿ ਬਸੇ ਸੁਨੈ ਲਾਇ ਪ੍ਰੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥
ਜਨਮ ਮਰਨ ਤਾ ਕਾ ਦੂਖੁ ਨਿਵਾਰੈ॥ ਦੁਲਭ ਦੇਹ ਤਤਕਾਲ ਉਧਾਰੈ॥

*(ਗਉੜੀ ਸੁਖਮਨੀ ਮ:੫, ੨੯੬-੬)*

(ਨ) ਚਰਣ ਕਮਲ ਠਾਕੁਰ ਉਰਿ ਧਾਰਿ॥ ਦੁਲਭ ਦੇਹ ਨਾਨਕ ਨਿਸਤਾਰਿ॥੪॥

*(ਗਉੜੀ ਮ:੫, ੧੯੦-੩)*

(ਪ) ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥੧॥

*(ਗਉੜੀ ਮ:੫, ੧੮੮-੫)*

(ਫ) ਬੋਲਹੁ ਭਈਆ ਰਾਮ ਕੀ ਦੁਹਾਈ॥
ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ॥੧॥ਰਹਾਉ॥

*(ਕੇਦਾਰਾ ਕਬੀਰ, ੧੧੨੩-੧੫)*

(ਬ) ਸਫਲ ਹੋਤ ਇਹ ਦੁਰਲਭ ਦੇਹੀ॥ ਜਾ ਕਉ ਸਤਿਗੁਰੁ ਮਇਆ ਕਰੇਹੀ॥੨॥

*(ਕਾਨੜਾ ਮ:੫, ੧੨੯੮-੧੯)*

(ਭ) ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ॥ ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ॥੪॥

*(ਸਲੋਕ ਮ:੫, ੧੩੫੪-੬)*

(ਮ) ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥੨੭॥

## ਦੂਜਾ ਭਾਵ (੧੪੧੯)

ਵਾਹਿਗੁਰੂ ਤੋਂ ਬਿਨਾ ਕਿਸੇ ਦੂਜੇ ਨਾਲ ਪਿਆਰ, ਹੋਰ ਨਾਲ ਪ੍ਰੀਤਿ ਕਰਨੀ, ਰਚਨਹਾਰ ਨੂੰ ਛਡਕੇ ਰਚਨਾ ਨਾਲ ਪਿਆਰ ਕਰਨਾ, ਮਾਧੋ ਨੂੰ ਤਿਆਗ ਕੇ ਮਾਇਆ ਨਾਲ ਹੇਤ ਕਰਨਾ, ਅਬਿਨਾਸੀ ਨੂੰ ਤਿਆਗ ਕੇ

ਵਿਣਸਣਹਾਰ ਨਾਲ ਨੇਹ ਕਰਨਾ, ਦੂਜਾ ਭਾਵ ਅਖਵਾਉਂਦਾ ਹੈ।

(ੳ) ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ॥
ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ॥੧॥
ਰੇ ਮਨ ਮੇਰੇ ਤੂ ਗੋਵਿਦ ਭਾਜੁ॥
ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ॥੧॥ਰਹਾਉ॥
ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥੨॥
ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ॥
ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ॥੩॥
ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ॥
ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ॥੪॥

*(ਭੈਰਉ ਮ:੫, ੧੧੩੮-੧੬)*

(ਅ) ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥ ਦੂਜੈ ਭਾਵੀ ਨਾਨਕਾ ਵਹਣਿ ਲੁੜ੍ਹੰਦੜੀ ਜਾਇ॥

*(ਸਲੋਕ ਮ:੫, ੧੪੨੬-੧)*

(ੲ) ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ॥
ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ॥੨॥

*(ਮਲਾਰ ਮ:੫, ੧੨੬੭-੬)*

(ਸ) ਦੂਜੈ ਭਾਇ ਫਿਰੈ ਦੇਵਾਨੀ॥ ਮਾਇਆ ਮੋਹਿ ਦੁਖ ਮਾਹਿ ਸਮਾਨੀ॥
ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ॥੧੨॥

*(ਮਾਰੂ ਮ:੩, ੧੦੪੭-੧੬)*

(ਹ) ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥੨੯॥

*(ਰਾਮਕਲੀ ਮ:੩, ਅਨੰਦੁ, ੯੨੧-੪)*

(ਕ) ਦੂਜੈ ਭਾਇ ਲਗੇ ਦੁਖੁ ਪਾਇਆ॥ ਬਿਨੁ ਸਬਦੈ ਬਿਰਥਾ ਜਨਮੁ ਗਵਾਇਆ॥
ਸਤਿਗੁਰੁ ਸੇਵੈ ਸੋਝੀ ਹੋਇ॥ ਦੂਜੈ ਭਾਇ ਨ ਲਾਗੈ ਕੋਇ॥੧॥
ਮੂਲਿ ਲਾਗੇ ਸੇ ਜਨ ਪਰਵਾਣੁ॥
ਅਨਦਿਨੁ ਰਾਮ ਨਾਮੁ ਜਪਿ ਹਿਰਦੈ ਗੁਰ ਸਬਦੀ ਹਰਿ ਏਕੋ ਜਾਣੁ॥੧॥ਰਹਾਉ॥
ਡਾਲੀ ਲਾਗੈ ਨਿਹਫਲੁ ਜਾਇ॥ ਅੰਧੀ ਕੰਮੀ ਅੰਧ ਸਜਾਇ॥
ਮਨਮੁਖੁ ਅੰਧਾ ਠਉਰ ਨ ਪਾਇ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ॥੨॥

*(ਆਸਾ ਮ:੩, ੩੬੭-੬)*

(ਖ) ਜਿਨੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ॥ ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ॥੧॥

*(ਆਸਾ ਮ:੧, ੪੨੦-੧੩)*

(ਗ) ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ॥
ਜਿਨ੍ਾ ਅੰਤਰਿ ਲੋਭ ਵਿਕਾਰੁ ਹੈ ਦੂਜੈ ਭਾਇ ਖੁਆਇ॥
ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ॥

*(ਗੂਜਰੀ ਵਾਰ ਮ:੩, ੫੧੬-੭)*

(ਘ) ਜੇ ਭੁਲੀ ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ॥
ਜਿਨ੍ਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ॥੧॥ਰਹਾਉ॥

*(ਸੂਹੀ ਮ:੫, ੭੬੧-੭)*

(ਙ) ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ ਬਿਸਟਾ ਕ੍ਰਿਮ ਭਸਮਾ ਰਾਮ॥੩॥

*(ਬਿਲਾਵਲ ਮ:੫, ਛੰਤ, ੮੪੮-੮)*

(ਚ) ਦੂਜੈ ਭਾਇ ਪੜੈ ਨਹੀ ਬੂਝੈ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ॥
ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ॥੩॥
ਉਪਜੈ ਪਚੈ ਹਰਿ ਬੂਝੈ ਨਾਹੀ॥ ਅਨਦਿਨੁ ਦੂਜੈ ਭਾਇ ਫਿਰਾਹੀ॥
ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ॥੬॥

*(ਮਾਝ ਮ:੩, ੧੨੭-੧੧)*

(ਛ) ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥੧੨॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੧੬)*

(ਜ) ਦੂਜੀ ਮਾਇਆ ਜਗਤ ਚਿਤ ਵਾਸੁ॥ ਕਾਮ ਕ੍ਰੋਧ ਅਹੰਕਾਰ ਬਿਨਾਸੁ॥੧॥
ਦੂਜਾ ਕਉਣੁ ਕਹਾ ਨਹੀ ਕੋਈ॥ ਸਭ ਮਹਿ ਏਕੁ ਨਿਰੰਜਨੁ ਸੋਈ॥੧॥ਰਹਾਉ॥
ਦੂਜੀ ਦੁਰਮਤਿ ਆਖੈ ਦੋਇ॥ ਆਵੈ ਜਾਇ ਮਰਿ ਦੂਜਾ ਹੋਇ॥੨॥
ਧਰਣਿ ਗਗਨ ਨਹ ਦੇਖਉ ਦੋਇ॥ ਨਾਰੀ ਪੁਰਖ ਸਬਾਈ ਲੋਇ॥੩॥

*(ਸਾਰਾ ਸ਼ਬਦ ਉਧਰਣਯੋਗ ਹੈ)*

*(ਗਉੜੀ ਮ:੧, ੨੨੩-੭)*

(ਝ) ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ॥
ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨ ਜਾਣਹਿ ਆਪਣਾ ਅਵਰੀ ਕਉ ਚਿਤੁ ਲਾਇ॥

*(ਗੂਜਰੀ ਵਾਰ ਮ:੩, ੫੦੯-੪)*

(ਞ) ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥੨੪੨॥

*(ਸਲੋਕ ਕਬੀਰ, ੧੩੭੭-੧੧)*

(ਟ) ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ॥
ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ॥੩॥

*(ਪ੍ਰਭਾਤੀ ਮ:੧, ੧੩੩੦-੧੨)*

(ਠ) ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ॥
ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ॥੪॥

*(ਰਾਮਕਲੀ ਵਾਰ ਮ:੩, ੯੪੮-੧੩)*

(ਡ) ਮਨਮੁਖ ਆਸਾ ਨਹੀ ਉਤਰੈ ਦੂਜੈ ਭਾਇ ਖੁਆਏ॥
ਉਦਰੁ ਨੈ ਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ॥੧॥
... ... ...
ਆਪੇ ਪਾਰਬ੍ਰਹਮੁ ਸ੍ਰਿਸਟਿ ਜਿਨਿ ਸਾਜੀ ਸਿਰਿ ਸਿਰਿ ਧੰਧੈ ਲਾਏ॥
ਮਾਇਆ ਮੋਹੁ ਕੀਆ ਜਿਨਿ ਆਪੇ ਆਪੇ ਦੂਜੈ ਲਾਏ॥੨॥

*(ਭੈਰਉ ਮ:੩, ੧੧੩੧-੧੦)*

(ਢ) ਮਨਮੁਖ ਮੂਲੁ ਗਵਾਵਹਿ ਲਾਭੁ ਮਾਗਹਿ ਲਾਹਾ ਲਾਭੁ ਕਿਦੂ ਹੋਈ॥
ਜਮਕਾਲੁ ਸਦਾ ਹੈ ਸਿਰ ਊਪਰਿ ਦੂਜੈ ਭਾਇ ਪਤਿ ਖੋਈ॥੨॥

*(ਭੈਰਉ ਮ:੩, ੧੧੩੧-੬)*

(ਣ) ਦੂਜੈ ਭਾਇ ਦੁਸਟਾ ਕਾ ਵਾਸਾ॥ ਭਉਦੇ ਫਿਰਹਿ ਬਹੁ ਮੋਹ ਪਿਆਸਾ॥
ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ॥੧੧॥

*(ਮਾਰੂ ਮ:੩, ਸੋਲਹੇ, ੧੦੬੮-੧੫)*

(ਤ) ਰਤਨ ਪਦਾਰਥੁ ਪਲਰਿ ਤਿਆਗੈ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ॥
ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ॥੪॥

*(ਮਾਝ ਮ:੩, ੧੧੩-੧੮)*

(ਥ) ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ॥
ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ॥੧॥

*(ਸਿਰੀ ਵਾਰ ਮ:੩, ੮੪-੧੩)*

(ਦ) ਮਨ ਰੇ ਦੂਜਾ ਭਾਉ ਚੁਕਾਇ॥ ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ॥ਰਹਾਉ॥

*(ਸਿਰੀ ਮ:੩, ੩੩-੧੬)*

(ਧ) ਘਰ ਹੀ ਮਾਹਿ ਦੂਜੈ ਭਾਇ ਅਨੇਰਾ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ॥
ਪਰਗਟ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ॥੫॥

*(ਮਾਝ ਮ:੩, ੧੨੬-੧੦)*

(ਨ) ਹਰਿ ਆਪੇ ਮੇਲੇ ਸੇਵ ਕਰਾਏ॥ ਗੁਰ ਕੈ ਸਬਦਿ ਭਾਉ ਦੂਜਾ ਜਾਏ॥
ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ॥੧॥

*(ਮਾਝ ਮ:੩, ੧੨੬-੧੪)*

(ਪ) ਮਨਮੁਖ ਪੜਹਿ ਪੰਡਿਤ ਕਹਾਵਹਿ॥ ਦੂਜੈ ਭਾਇ ਮਹਾ ਦੁਖੁ ਪਾਵਹਿ॥
ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ॥੧॥

*(ਮਾਝ ਮ:੩, ੧੨੮-੧)*

(ਫ) ਜਿਸ ਕਾ ਦੀਆ ਪੈਨੈ ਖਾਇ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ॥੧॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ॥ ਕਉਡੀ ਬਦਲੇ ਰਤਨੁ ਤਿਆਗਹਿ॥੧॥ਰਹਾਉ॥
ਪ੍ਰਭੂ ਤਿਆਗਿ ਲਾਗਤ ਅਨ ਲੋਭਾ॥ ਦਾਸਿ ਸਲਾਮੁ ਕਰਤ ਕਤ ਸੋਭਾ॥੨॥
ਅੰਮ੍ਰਿਤ ਰਸੁ ਖਾਵਹਿ ਖਾਨ ਪਾਨ॥ ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ॥੩॥
ਕਹੁ ਨਾਨਕ ਹਮ ਲੂਣ ਹਰਾਮੀ॥ ਬਖਸਿ ਲੇਹੁ ਪ੍ਰਭ ਅੰਤਰਜਾਮੀ॥੪॥

*(ਗਉੜੀ ਮ:੫, ੧੯੫-੧)*

(ਬ) ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ॥
ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ॥੪॥

*(ਗਉੜੀ ਪੂਰਬੀ ਮ:੪, ੧੬੮-੧੫)*

(ਭ) ਜਿਨਾ ਅੰਦਰਿ ਦੂਜਾ ਭਾਉ ਹੈ ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ॥
ਓਹੁ ਆਵੈ ਜਾਇ ਭਵਾਈਐ ਸੁਪਨੈ ਸੁਖੁ ਨ ਕੋਇ॥
ਕੂੜੁ ਕਮਾਵੈ ਕੂੜੁ ਉਚਰੈ ਕੂੜਿ ਲਗਿਆ ਕੂੜੁ ਹੋਇ॥
ਮਾਇਆ ਮੋਹੁ ਸਭੁ ਦੁਖੁ ਹੈ ਦੁਖਿ ਬਿਨਸੈ ਦੁਖੁ ਰੋਇ॥
ਨਾਨਕ ਧਾਤੁ ਲਿਵੈ ਜੋੜੁ ਨ ਆਵਈ ਜੇ ਲੋਚੈ ਸਭੁ ਕੋਇ॥
ਜਿਨ ਕਉ ਪੋਤੈ ਪੁੰਨ ਪਇਆ ਤਿਨਾ ਗੁਰ ਸਬਦੀ ਸੁਖੁ ਹੋਇ॥੨॥

*(ਗਉੜੀ ਵਾਰ ਮ:੪, ੩੧੬-੧੪)*

(ਮ) ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥ ਜਾ ਕੈ ਰਿਦੈ ਭਾਉ ਹੈ ਦੂਜਾ॥੧॥

*(ਗਉੜੀ ਕਬੀਰ, ੩੨੪-੧੨)*

(ਯ) ਰੇ ਜੀਅ ਨਿਲਜ ਲਾਜ ਤੋੁਹਿ ਨਾਹੀ॥ ਹਰਿ ਤਜਿ ਕਤ ਕਾਹੂ ਕੇ ਜਾਂਹੀ॥੧॥ਰਹਾਉ॥
ਜਾ ਕੋ ਠਾਕੁਰੁ ਊਚਾ ਹੋਈ॥ ਸੋ ਜਨੁ ਪਰ ਘਰ ਜਾਤ ਨ ਸੋਹੀ॥੧॥
ਸੋ ਸਾਹਿਬੁ ਰਹਿਆ ਭਰਪੂਰਿ॥ ਸਦਾ ਸੰਗਿ ਨਾਹੀ ਹਰਿ ਦੂਰਿ॥੨॥
ਕਵਲਾ ਚਰਨ ਸਰਨ ਹੈ ਜਾ ਕੇ॥ ਕਹੁ ਜਨ ਕਾ ਨਾਹੀ ਘਰ ਤਾ ਕੇ॥੩॥
ਸਭੁ ਕੋਊ ਕਹੈ ਜਾਸੁ ਕੀ ਬਾਤਾ॥ ਸੋ ਸੰਮ੍ਰਥੁ ਨਿਜ ਪਤਿ ਹੈ ਦਾਤਾ॥੪॥
ਕਹੈ ਕਬੀਰੁ ਪੂਰਨ ਜਗ ਸੋਈ॥ ਜਾ ਕੇ ਹਿਰਦੈ ਅਵਰੁ ਨ ਹੋਈ॥੫॥

*(ਗਉੜੀ ਕਬੀਰ, ੩੩੦-੧੫)*

(ਰ) ਜਬ ਲਗੁ ਘਟ ਮਹਿ ਦੂਜੀ ਆਨ॥ ਤਉ ਲਉ ਮਹਲਿ ਨ ਲਾਭੈ ਜਾਨ॥
ਰਮਤ ਰਾਮ ਸਿਉ ਲਾਗੋ ਰੰਗੁ॥ ਕਹਿ ਕਬੀਰ ਤਬ ਨਿਰਮਲ ਅੰਗ॥੮॥

*(ਗਉੜੀ ਕਬੀਰ, ੩੪੫-੧)*

(ਲ) ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ॥
ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ॥
ਨਾਨਕ ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ॥੧॥

*(ਵਡਹੰਸੁ ਵਾਰ ਮ:੩, ੫੯੩-੭)*

(ਵ) ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ॥
ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ॥
ਮਾਇਆ ਦੁਖਿ ਮੋਹਿਆ ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ॥
ਜੋ ਪ੍ਰਭੁ ਦੇਇ ਤਿਸੁ ਚੇਤੈ ਨਾਹੀ ਅੰਤਿ ਗਇਆ ਪਛੁਤਾਵਏ॥
ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ॥
ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ॥੪॥

*(ਧਨਾਸਰੀ ਮ:੪, ਛੰਤ, ੬੯੦-੧੧)*

(ੜ) ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ॥ ਨਾਵਹੁ ਭੂਲੇ ਦੇਇ ਸਜਾਏ॥
ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ॥੫॥

*(ਮਾਝ ਮ:੩, ੧੨੭-੭)*

(ੳੳ) ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥
ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥

*(ਆਸਾ ਵਾਰ ਮ:੩, ੪੬੮-੧੬)*

(ੳਅ) ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ॥
ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ॥
ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ॥੬॥

*(ਸੂਹੀ ਮ:੧, ੭੫੧-੧੦)*

(ੳਇ) ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ॥
ਜਗਜੀਵਨ ਦਾਤਾ ਜਨ ਸੇਵਕ ਤੇਰੇ ਤਿਨ ਕੇ ਤੈ ਦੂਖ ਨਿਵਾਰੇ॥੧॥ਰਹਾਉ॥

*(ਬਿਲਾਵਲੁ ਮ:੩, ੭੯੬-੧੬)*

(ੳਸ) ਦੂਜੈ ਭਾਇ ਲਗੇ ਪਛੁਤਾਣੇ॥ ਜਮ ਦਰਿ ਬਾਧੇ ਆਵਣ ਜਾਣੇ॥

*(ਬਿਲਾਵਲੁ ਮ:੧, ੮੫੦-੧੯)*

(ੳਹ) ਧ੍ਰਿਗੁ ਏਹ ਆਸਾ ਦੂਜੇ ਭਾਵ ਕੀ ਜੋ ਮੋਹਿ ਮਾਇਆ ਚਿਤੁ ਲਾਏ॥
ਹਰਿ ਸੁਖੁ ਪਲ੍ਹਰਿ ਤਿਆਗਿਆ ਨਾਮੁ ਵਿਸਾਰਿ ਦੁਖੁ ਪਾਏ॥

*(ਬਿਲਾਵਲੁ ਵਾਰ ਮ:੩, ੮੫੦-੧੯)*

(ੳਕ) ਇਨ ਲੋਗਨ ਸਿਉ ਹਮ ਭਏ ਬੈਰਾਈ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ॥

*(ਪ੍ਰਭਾਤੀ ਮ:੫, ੧੩੪੭-੧੭)*

(ੳਖ) ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ ਸਤਿਗੁਰ ਬੂਝ ਨ ਪਾਈ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸ ਨੋ ਕਿਰਪਾ ਕਰੇ ਰਜਾਈ॥੨੦॥

*(ਮਲਾਰ ਵਾਰ ਮ:੧, ੧੨੮੭-੧੦)*

(ੳਗ) ਦੂਜੀ ਸੇਵਾ ਜੀਵਨੁ ਬਿਰਥਾ॥ ਕਛੂ ਨ ਹੋਈ ਹੈ ਪੂਰਨ ਅਰਥਾ॥

ਮਾਣਸ ਸੇਵਾ ਖਰੀ ਦੁਹੇਲੀ॥ ਸਾਧ ਕੀ ਸੇਵਾ ਸਦਾ ਸੁਹੇਲੀ॥੨॥

*(ਬਸੰਤੁ ਮ:੫, ੧੧੮੨-੭)*

(ੳਘ) ਹਰਿ ਹਰਿ ਨਾਮੁ ਸਲਾਹੀਐ ਸਚੁ ਕਾਰ ਕਮਾਵੈ॥ ਦੂਜੀ ਕਾਰੈ ਲਗਿਆ ਫਿਰਿ ਜੋਨੀ ਪਾਵੈ॥

*(ਸੂਹੀ ਵਾਰ ਮ:੩, ੭੯੧-੧੭)*

(ੳਙ) ਏਕਸੁ ਤੇ ਸਭੁ ਦੂਜਾ ਹੂਆ॥ ਏਕੋ ਵਰਤੈ ਅਵਰੁ ਨ ਬੀਆ॥
ਦੂਜੇ ਤੇ ਜੇ ਏਕੋ ਜਾਣੈ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥
ਸਤਿਗੁਰੁ ਭੇਟੇ ਤਾ ਏਕੋ ਪਾਏ॥ ਵਿਚਹੁ ਦੂਜਾ ਠਾਕਿ ਰਹਾਏ॥੩॥

*(ਬਿਲਾਵਲੁ ਮ:੩, ੮੪੨-੮)*

(ੳਚ) ਹਰਿ ਜੀਉ ਸਚਾ ਸਚੁ ਤੂ ਸਚੇ ਲੈਹਿ ਮਿਲਾਇ॥ ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ॥

*(ਮਲਾਰ ਵਾਰ ਮ:੧, ੧੨੮੧-੯)*

(ੳਛ) ਦੂਜੀ ਦੁਰਮਤਿ ਅੰਨੀ ਬੋਲੀ॥ ਕਾਮ ਕ੍ਰੋਧ ਕੀ ਕਚੀ ਚੋਲੀ॥
ਘਰਿ ਵਰੁ ਸਹਜ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨ ਪਾਈ ਹੇ॥੧॥

*(ਮਾਰੂ ਮ:੧, ਸੋਲਹੇ, ੧੦੨੭-੧੧)*

(ੳਜ) ਜਹ ਦੇਖਾ ਤਹ ਏਕੋ ਸੋਈ॥ ਦੂਜੀ ਦੁਰਮਤਿ ਸਬਦੇ ਖੋਈ॥
ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ॥੭॥

*(ਮਾਰੂ ਮ:੩, ਸੋਲਹੇ, ੧੦੫੧-੧੪)*

(ੳਝ) ਖਿਨ ਮਹਿ ਹਸੈ ਖਿਨ ਮਹਿ ਰੋਵੈ॥ ਦੂਜੀ ਦੁਰਮਤਿ ਕਾਰਜੁ ਨ ਹੋਵੈ॥
ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ॥੮॥

*(ਮਾਰੂ ਮ:੩, ਸੋਲਹੇ, ੧੦੫੮-੧)*

(ੳਞ) ਦੂਜੀ ਦੁਰਮਤਿ ਦਰਦੁ ਨ ਜਾਇ॥ ਛੂਟੈ ਗੁਰਮਖਿ ਦਾਰੂ ਗੁਣ ਗਾਇ॥੩॥

*(ਬਿਲਾਵਲੁ ਮ:੧, ੮੩੨-੫)*

(ੳਟ) ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ॥ ਦੂਜਾ ਭਾਉ ਕਰਿ ਪੂਜਦੇ ਮਨਮੁਖ ਅੰਧ ਗਵਾਰ॥੫॥
ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ॥ ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ॥੬॥

*(ਪ੍ਰਭਾਤੀ ਮ:੩, ੧੩੪੬-੮)*

(ੳਠ) ਦੂਜੈ ਭਾਇ ਸੂਤੇ ਕਬਹੁ ਨ ਜਾਗਹਿ ਮਾਇਆ ਮੋਹ ਪਿਆਰ॥
ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਬੀਚਾਰ॥
ਹਰਿ ਨਾਮੁ ਨ ਭਾਇਆ ਬਿਰਥਾ ਜਨਮੁ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ॥੩॥

*(ਬਿਲਾਵਲੁ ਵਾਰ ਮ:੩, ੮੫੨-੪)*

(ੳਡ) ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ॥੫॥

*(ਮਾਰੂ ਮ:੧, ੧੦੦੯-੫)*

(ੳਢ) ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ॥ ਦੂਜੈ ਭਾਇ ਘਣਾ ਦੁਖੁ ਆਗੈ॥

ਮਨਮੁਖ ਭਰਮਿ ਭੁਲੇ ਭੇਖਧਾਰੀ ਅੰਤਕਾਲਿ ਪਛੁਤਾਤਾ ਹੇ॥੮॥

*(ਮਾਰੂ ਮ:੩, ਸੋਲਹੇ, ੧੦੫੨-੧੫)*

(ੳਣ) ਪੜਿ ਪੜਿ ਪੰਡਿਤ ਮੋਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ॥
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ॥
ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ॥
ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ॥੧॥

*(ਸਾਰੰਗ ਵਾਰ ਮ:੩, ੧੨੪੬-੧੪)*

(ੳਤ) ਪੜਿ ਪੜਿ ਪੰਡਿਤ ਵਾਦੁ ਵਖਾਣਦੇ ਮਾਇਆ ਮੋਹ ਸੁਆਇ॥
ਦੂਜੈ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ॥

*(ਸਾਰੰਗ ਵਾਰ ਮ:੩, ੧੨੪੯-੨)*

(ੳਥ) ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ॥ ਦੂਜੈ ਭਾਇ ਫਾਥੇ ਜਮ ਜਾਲਾ॥
ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ॥ ਹਰਿ ਸੁਖਦਾਤਾ ਮੇਰੈ ਨਾਲਾ॥੧॥

*(ਭੈਰਉ ਮ:੩, ੧੧੩੩-੧)*

(ੳਦ) ਦੂਜੈ ਭਾਇ ਬਹੁਤੁ ਘਰ ਗਾਲੇ॥ ਰਾਮ ਭਗਤ ਹੈ ਸਦਾ ਸੁਖਾਲੇ॥੪॥

*(ਭੈਰਉ ਕਬੀਰ, ੧੧੬੦-੧੧)*

(ੳਧ) ਜੋ ਆਇਆ ਸੋ ਸਭੁ ਕੋ ਜਾਸੀ॥ ਦੂਜੈ ਭਾਇ ਬਾਧਾ ਜਮ ਫਾਸੀ॥
ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੇ॥੧॥

*(ਮਾਰੂ ਮ:੩, ਸੋਲਹੇ, ੧੦੪੭-੨)*

(ੳਨ) ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ॥
ਪਾਖੰਡਿ ਭਗਤਿ ਨ ਹੋਵਈ ਪਾਰਬ੍ਰਹਮੁ ਨ ਪਾਇਆ ਜਾਇ॥

*(ਬਿਲਾਵਲੁ ਵਾਰ ਮ:੩, ੮੪੯-੧੦)*

(ੳਪ) ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ॥
ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ॥
ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ॥
ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਂਇ॥੨॥

*(ਮਲਾਰ ਵਾਰ ਮ:੩, ੧੨੮੪-੧੫)*

(ੳਫ) ਏਹੁ ਸਰੀਰੁ ਸਭ ਮੂਲੁ ਹੈ ਮਾਇਆ॥ ਦੂਜੈ ਭਾਇ ਭਰਮਿ ਭੁਲਾਇਆ॥
ਹਰਿ ਨ ਚੇਤੈ ਸਦਾ ਦੁਖੁ ਪਾਏ ਬਿਨੁ ਹਰਿ ਚੇਤੇ ਦੁਖੁ ਪਾਇਦਾ॥੧੨॥

*(ਮਾਰੂ ਮ:੩, ਸੋਲਹੇ, ੧੦੬੫-੧੩)*

(ੳਬ) ਬਹੁ ਕਰਮ ਕਰੇ ਸਤਿਗੁਰੁ ਨਹੀ ਪਾਇਆ॥ ਬਿਨੁ ਗੁਰ ਭਰਮਿ ਭੂਲੇ ਬਹੁ ਮਾਇਆ॥

ਹਉਮੈ ਮਮਤਾ ਬਹੁ ਮੋਹੁ ਵਧਾਇਆ॥ ਦੂਜੈ ਭਾਇ ਮਨਮੁਖਿ ਦੁਖੁ ਪਾਇਆ॥੩॥

*(ਮਲਾਰ ਮ:੩, ੧੨੬੧-੧੭)*

(ੳਭ) ਹਰਿ ਨਾਮ ਬਿਨਾ ਜਗਤੁ ਹੈ ਨਿਰਧਨੁ ਬਿਨੁ ਨਾਵੈ ਤ੍ਰਿਪਤਿ ਨਾਹੀ॥
ਦੂਜੈ ਭਰਮਿ ਭੁਲਾਇਆ ਹਉਮੈ ਦੁਖੁ ਪਾਹੀ॥

*(ਮਾਰੂ ਵਾਰ ਮ:੩, ੧੦੯੧-੧੯)*

(ੳਮ) ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥
ਜਗੁ ਕਰੜਾ ਮਨਮੁਖੁ ਗਾਵਾਰੁ॥ ਸਬਦੁ ਕਮਾਈਐ ਖਾਈਐ ਸਾਰੁ॥
ਅੰਤਰਿ ਬਾਹਰਿ ਏਕੋ ਜਾਣੈ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ॥੪੬॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੫)*

(ੳਯ) ਅੰਤਰਿ ਪੂਜਾ ਮਨ ਤੇ ਹੋਇ॥ ਏਕੋ ਵੇਖੈ ਅਉਰੁ ਨ ਕੋਇ॥
ਦੂਜੈ ਲੋਕੀ ਬਹੁਤੁ ਦੁਖੁ ਪਾਇਆ॥ ਸਤਿਗੁਰਿ ਮੈਨੋ ਏਕੁ ਦਿਖਾਇਆ॥੧॥

*(ਬਸੰਤੁ ਮ:੩, ੧੧੭੩-੩)*

(ੳਰ) ਏਕੋ ਸੇਵੀ ਸਦਾ ਥਿਰੁ ਸਾਚਾ॥ ਦੂਜੈ ਲਾਗਾ ਸਭੁ ਜਗੁ ਕਾਚਾ॥
ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ॥੧॥

*(ਮਾਰੂ ਮ:੩, ਸੋਲਹੇ, ੧੦੪੯-੪)*

(ੳਲ) ਮਾਇਆ ਮੋਹਿ ਭਰਮਿ ਨ ਪਾਏ॥ ਦੂਜੈ ਭਾਇ ਲਗਾ ਦੁਖੁ ਪਾਏ॥
ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ॥੭॥
ਮਨਮੁਖੁ ਬਹੁਤੁ ਕਰੇ ਅਭਿਮਾਨੁ॥ ਦਰਗਹ ਕਬ ਹੀ ਨ ਪਾਵੈ ਮਾਨੁ॥
ਦੂਜੈ ਲਾਗੇ ਜਨਮੁ ਗਵਾਇਆ ਬਿਨੁ ਬੂਝੇ ਦੁਖੁ ਪਾਇਦਾ॥੯॥

*(ਮਾਰੂ ਮ:੩, ਸੋਲਹੇ, ੧੦੬੬-੮)*

(ੳਵ) ਜੋ ਸਚਿ ਲਾਗੇ ਤਿਨ ਸਾਚੀ ਸੋਇ॥ ਦੂਜੈ ਲਾਗੇ ਮਨਮੁਖਿ ਰੋਇ॥
ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ॥੬॥

*(ਮਾਰੂ ਮ:੩, ਸੋਲਹੇ, ੧੦੪੯-੧੦)*

(ੳੜ) ਸੇਵਕ ਸਚੇ ਸਾਹ ਕੇ ਸੇਈ ਪਰਵਾਣੁ॥ ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ॥੧॥

*(ਗਉੜੀ ਵਾਰ ਮ:੫, ੩੧੫-੫)*

(ਅੳ) ਪੂਰੇ ਗੁਰ ਕੀ ਕਾਰ ਕਰਮਿ ਕਮਾਈਐ॥ ਗੁਰਮਤੀ ਆਪੁ ਗਵਾਇ ਨਾਮੁ ਧਿਆਈਐ॥
ਦੂਜੀ ਕਾਰੈ ਲਗਿ ਜਨਮੁ ਗਵਾਈਐ॥

*(ਵਾਰ ਮਾਝ ਮ:੧, ੧੪੪-੧੬)*

(ਅਅ) ਤੁਧੁ ਬਾਝੁ ਪਿਆਰੇ ਕੇਵ ਰਹਾ॥ ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ॥
ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ॥੧॥ਰਹਾਉ॥
ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥
ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ॥੪॥

*(ਧਨਾਸਰੀ ਮ:੧, ੬੬੦-੭)*

(ਅਣ) ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ॥

*(ਗਉੜੀ ਵਾਰ ਮ:੫, ੩੨੨-੧)*

(ਅਸ) ਗਗਾ ਗੁਰ ਕੇ ਬਚਨ ਪਛਾਨਾ॥ ਦੂਜੀ ਬਾਤ ਨ ਧਰਈ ਕਾਨਾ॥
ਰਹੈ ਬਿਹੰਗਮ ਕਤਹਿ ਨ ਜਾਈ॥ ਅਗਹ ਗਹੈ ਗਹਿ ਗਗਨ ਰਹਾਈ॥੯॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੧੨)*

(ਅਹ) ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ॥ ਦੂਜਾ ਭਾਉ ਗੁਰ ਸਬਦਿ ਜਲਾਇਆ॥
ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ॥੬॥

*(ਮਾਝ ਮ:੪, ੧੨੯-੧੩)*

(ਅਕ) ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ॥ ਮਨੁ ਦੇ ਪਾਵਹਿ ਨਾਮੁ ਸੁਹੇਲਾ॥
ਦੂਜੈ ਭਾਇ ਅਗਿਆਨੁ ਦੁਹੇਲਾ॥੪॥

*(ਗਉੜੀ ਮ:੧, ੨੨੬-੮)*

(ਅਖ) ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ॥
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ॥
ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ॥

*(ਸਿਰੀ ਵਾਰ ਮ:੩, ੮੮-੩)*

(ਅਗ) ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ॥
ਦੂਜੈ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ॥
ਵਿਸਟਾ ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ॥
ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ॥੨॥

*(ਵਡਹੰਸ ਵਾਰ ਮ:੩, ੫੯੧-੧੨)*

(ਅਘ) ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ॥
ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ॥
ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ॥
ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ॥

*(ਸਿਰੀ ਵਾਰ ਮ:੩, ੮੫-੧੫)*

(ਅਙ) ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ॥
ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ॥
ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ॥
ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ॥੨॥

*(ਸਿਰੀ ਮ:੩, ੨੭-੪)*

(ਅਚ) ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ॥
ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ॥੧॥

*(ਗੂਜਰੀ ਮ:੩, ੪੯੨-੧)*

(ਅਛ) ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥
ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥
ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥
ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥੨॥

*(ਸਿਰੀ ਮ:੩, ੩੮-੧੮)*

(ਅਜ) ਮਨ ਰੇ ਦੂਜਾ ਭਾਉ ਚੁਕਾਇ॥ ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ॥ਰਹਾਉ॥

*(ਸਿਰੀ ਮ:੩, ੩੩-੧੬)*

(ਅਝ) ਆਪੇ ਸਤਿਗੁਰੁ ਸਬਦੁ ਬੀਚਾਰੇ॥ ਦੂਜੈ ਭਾਇ ਦੈਤ ਸੰਘਾਰੇ॥
ਗੁਰਮੁਖਿ ਸਾਚਿ ਭਗਤਿ ਨਿਸਤਾਰੇ॥੮॥

*(ਗਉੜੀ ਮ:੧, ੨੨੪-੧੯)*

(ਅਞ) ਦੂਜੈ ਭਾਇ ਨ ਸੇਵਿਆ ਜਾਇ॥ ਹਉਮੈ ਮਾਇਆ ਮਹਾ ਬਿਖੁ ਖਾਇ॥
ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ॥ ਮਨਮੁਖਿ ਅੰਧਾ ਆਵੈ ਜਾਇ॥੩॥

*(ਗਉੜੀ ਮ:੩, ੧੬੧-੧੧)*

(ਅਟ) ਆਦਿ ਪੁਰਖੁ ਆਪੇ ਸ੍ਰਿਸਟਿ ਸਾਜੇ॥ ਜੀਅ ਜੰਤ ਮਾਇਆ ਮੋਹਿ ਪਾਜੇ॥
ਦੂਜੈ ਭਾਇ ਪਰਪੰਚਿ ਲਾਗੇ॥ ਆਵਹਿ ਜਾਵਹਿ ਮਰਹਿ ਅਭਾਗੇ॥
ਸਤਿਗੁਰਿ ਭੇਟਿਐ ਸੋਝੀ ਪਾਇ॥ ਪਰਪੰਚੁ ਚੂਕੈ ਸਚਿ ਸਮਾਇ॥੧॥

*(ਬਿਲਾਵਲੁ ਮ:੩, ੮੪੨-੪)*

(ਅਠ) ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ॥ ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ॥
ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ॥
ਨਾਨਕ ਗੁਰਮਤੀ ਸੁਖੁ ਪਾਇਆ ਬਖਸੇ ਬਖਸਣਹਾਰ॥੨॥

*(ਵਡਹੰਸੁ ਵਾਰ ਮ:੩, ੫੯੪-੧੩)*

(ਅਡ) ਦੂਜੈ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ॥
ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ॥੧॥

*(ਵਡਹੰਸੁ ਮ:੩, ੫੬੯-੭)*

(ਅਢ) ਦੂਜੈ ਭਾਇ ਭਵਹਿ ਬਿਖੁ ਮਾਇਆ॥ ਭਾਗਹੀਨ ਨਹੀ ਸਤਿਗੁਰੁ ਪਾਇਆ॥੩॥

*(ਆਸਾ ਮ:੪, ੩੬੬-੧੫)*

(ਅਣ) ਪੰਡਿਤ ਪੜਹਿ ਸਾਦੁ ਨ ਪਾਵਹਿ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ॥
ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ॥੨॥

*(ਮਾਝ ਮ:੩, ੧੧੬-੧੮)*

(ਅਤ) ਮਨਮੁਖ ਪੜਹਿ ਪੰਡਿਤ ਕਹਾਵਹਿ॥ ਦੂਜੈ ਭਾਇ ਮਹਾ ਦੁਖੁ ਪਾਵਹਿ॥
ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ॥੧॥

*(ਮਾਝ ਮ:੩, ੧੨੮-੧)*

(ਅਥ) ਧਨ ਏਕਲੜੀ ਜੀਉ ਬਿਨੁ ਨਾਹ ਪਿਆਰੇ॥
ਦੂਜੈ ਭਾਇ ਮੁਠੀ ਜੀਉ ਬਿਨੁ ਗੁਰ ਸਬਦ ਕਰਾਰੇ॥

*(ਗਉੜੀ ਮ:੩, ੨੪੪-੨)*

(ਅਦ) ਏਕੁ ਨਿਰੰਜਨੁ ਗੁਰਮੁਖਿ ਜਾਤਾ॥ ਦੂਜਾ ਮਾਰਿ ਸਬਦਿ ਪਛਾਤਾ॥੬॥
ਏਕੋ ਹੁਕਮੁ ਵਰਤੈ ਸਭ ਲੋਈ॥ ਏਕਸੁ ਤੇ ਸਭ ਓਪਤਿ ਹੋਈ॥੭॥
ਰਾਹ ਦੋਵੈ ਖਸਮੁ ਏਕੋ ਜਾਣੁ॥ ਗੁਰ ਕੈ ਸਬਦਿ ਹੁਕਮੁ ਪਛਾਣੁ॥੮॥
ਸਗਲ ਰੂਪ ਵਰਨ ਮਨ ਮਾਹੀ॥ ਕਹੁ ਨਾਨਕ ਏਕੋ ਸਾਲਾਹੀ॥੯॥

*(ਗਉੜੀ ਮ:੧, ੨੨੩-੭)*

(ਅਧ) ਗੁਰ ਪਰਸਾਦੀ ਏਕੋ ਜਾਣਾ॥ ਦੂਜਾ ਮਾਰਿ ਮਨੁ ਸਚਿ ਸਮਾਣਾ॥
ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ ਗੁਰ ਪਰਸਾਦੀ ਪਾਵਣਿਆ॥੮॥

*(ਮਾਝ ਮ:੩, ੧੨੦-੨)*

(ਅਨ) ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ॥
ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ॥

*(ਵਡਹੰਸ ਮ:੩, ਛੰਤ, ੫੭੧-੪)*

(ਅਪ) ਸਚੇ ਬਾਝਹੁ ਕੋ ਅਵਰੁ ਨ ਦੂਆ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ॥
ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ॥੬॥

*(ਮਾਝ ਮ:੩, ੧੧੩-੯)*

(ਅਫ) ਪੇਈਅੜੈ ਧਨ ਭਰਮਿ ਭੁਲਾਣੀ॥ ਦੂਜੈ ਲਾਗੀ ਫਿਰਿ ਪਛੋਤਾਣੀ॥
ਹਲਤੁ ਪਲਤੁ ਦੋਵੈ ਗਵਾਏ ਸੁਪਨੈ ਸੁਖੁ ਨ ਪਾਵਣਿਆ॥੪॥

*(ਮਾਝ ਮ:੪, ੧੨੯-੧੧)*

(ਅਬ) ਮਨਮੁਖਿ ਝੂਠੋ ਝੂਠੁ ਕਮਾਵੈ॥ ਖਸਮੈ ਕਾ ਮਹਲੁ ਕਦੇ ਨ ਪਾਵੈ॥
ਦੂਜੈ ਲਗੀ ਭਰਮਿ ਭੁਲਾਵੈ॥ ਮਮਤਾ ਬਾਧਾ ਆਵੈ ਜਾਵੈ॥੧॥

*(ਆਸਾ ਮ:੩, ੩੬੩-੭)*

(ਅਭ) ਪਾਪ ਪੁੰਨ ਕੀ ਸਾਰ ਨ ਜਾਣੀ॥ ਦੂਜੈ ਲਾਗੀ ਭਰਮਿ ਭੁਲਾਣੀ॥
ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ॥੫॥

*(ਮਾਝ ਮ:੩, ੧੧੦-੭)*

(ਅਮ) ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ॥
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ॥੩॥

*(ਵਡਹੰਸੁ ਮ:੩, ੫੫੮-੧੮)*

(ਅਯ) ਭਾਉ ਭੋਜਨੁ ਸਤਿਗੁਰਿ ਤੁਠੈ ਪਾਏ॥ ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ॥੩॥

*(ਮਾਝ ਮ:੩, ੧੧੫-੧੪)*

## ਦੂਤ ਦੁਸਮਨ (੧੪੨੦)

ਦੁਸਮਨ, ਵੈਰੀ, ਕਾਮ ਕ੍ਰੋਧ ਆਦਿ, ਚੁਗਲੀ ਕਰਨ ਵਾਲਾ, ਧਰਮ ਰਾਜ ਦੇ ਕਾਰਿੰਦੇ, ਸਿਪਾਹੀ, ਜਮਦੂਤ। ਭੇਦ ਕਢਣ ਵਾਲੀ ਇਸਤ੍ਰੀ ਪਰਥਾਇ ਭੀ ਦੂਤੀ ਅਥਵਾ ਦੂਤਣੀ ਸ਼ਬਦ ਵਰਤਿਆ ਜਾਂਦਾ ਹੈ। ਪਾਵਨ ਗੁਰਬਾਣੀ ਦੁਆਰਾ ਭਿੰਨ ਭਿੰਨ ਸ਼ਬਦੀ ਅਰਥਾਂ ਵਿਚ ਅੰਤਰ ਹੈ। ਹੋਰ ਦੇਖੋ, "ਦੁਸਮਨ"।

(ੳ) ਨਰਕ ਨ ਡੀਠੜਿਆ ਸਿਮਰਤ ਨਾਰਾਇਣ॥ ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ॥

*(ਆਸਾ ਮ:੫, ਛੰਤ, ੪੬੦-੧੨)*

(ਅ) ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ॥ ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ॥

*(ਆਸਾ ਮ:੫, ਛੰਤ, ੪੬੦-੧੪)*

(ੲ) ਦੂਤਨ ਸੰਗਰੀਆ॥ ਭੁਇਅੰਗਨਿ ਬਸਰੀਆ॥ ਅਨਿਕ ਉਪਰੀਆ॥੧॥
ਤਉ ਮੈ ਹਰਿ ਹਰਿ ਕਰੀਆ॥ ਤਉ ਸੁਖ ਸਹਜਰੀਆ॥੧॥ ਰਹਾਉ॥

*(ਬਿਹਾਗੜਾ ਮ:੫, ੫੩੭-੪)*

(ਸ) ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥

*(ਆਸਾ ਮ:੧, ੪੧੭-੭)*

(ਹ) ਸੇ ਵਡਭਾਗੀ ਜਿਨਿ ਤੁਮ ਜਾਣੇ॥ ਸਭ ਕੈ ਮਧੇ ਅਲਿਪਤ ਨਿਰਬਾਣੇ॥
ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ॥੩॥

*(ਮਾਝ ਮ:੫, ੧੦੨-੧੨)*

(ਕ) ਪੰਚ ਦੂਤ ਮੁਹਹਿ ਸੰਸਾਰਾ॥ ਮਨਮੁਖ ਅੰਧੇ ਸੁਧਿ ਨ ਸਾਰਾ॥
ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ॥੨॥

*(ਮਾਝ ਮ:੩, ੧੧੩-੪)*

(ਖ) ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥
ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥
ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥
ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥

*(ਬਾਰਹ ਮਾਹਾ ਮਾਝ ਮ:੫, ੧੩੪-੧੫)*

(ਗ) ਇਹ ਕਾਰਜਿ ਤੇਰੇ ਜਾਹਿ ਬਿਕਾਰ॥ ਸਿਮਰਤ ਰਾਮ ਨਾਹੀ ਜਮ ਮਾਰ॥
ਧਰਮ ਰਾਇ ਕੇ ਦੂਤ ਨ ਜੋਹੈ॥ ਮਾਇਆ ਮਗਨ ਨ ਕਛੂਐ ਮੋਹੈ॥੨॥

*(ਗਉੜੀ ਮ:੫, ੧੯੫-੫)*

(ਘ) ਖਾਦਾ ਪੈਨਦਾ ਮੂਕਰਿ ਪਾਇ॥ ਤਿਸ ਨੋ ਜੋਹਹਿ ਦੂਤ ਧਰਮਰਾਇ॥੧॥

*(ਗਉੜੀ ਮ:੫, ੧੯੫-੯)*

## ਦੂਧਾ ਧਾਰੀ (੨੪੨੧)

ਜੋ ਅੰਨ ਦੀ ਥਾਂ ਕੇਵਲ ਦੁਧ ਪੀ ਕੇ ਹੀ ਜੀਵਨ ਬਤੀਤ ਕਰਦੇ ਹਨ ਅਤੇ ਅੰਨ ਖਾਣਾ ਪਾਪ ਸਮਝਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਅੰਨਧਨ"।

(ੳ) ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥

ਜਗ ਮਹਿ ਬਕਤੇ ਦੂਧਾਧਾਰੀ॥ ਗੁਪਤੀ ਖਾਵਹਿ ਵਟਿਕਾ ਸਾਰੀ॥੩॥

*(ਗੋਂਡ ਕਬੀਰ, ੮੭੩-੪)*

(ਅ) ਅੰਨੁ ਨ ਖਾਹਿ ਦੇਹੀ ਦੁਖੁ ਦੀਜੈ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ॥
ਮਨਮੁਖਿ ਜਨਮੈ ਜਨਮਿ ਮਰੀਜੈ॥੬॥

*(ਰਾਮਕਲੀ ਮ:੧, ੯੦੫-੧੦)*

(ੲ) ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈਐ ਜੋਨੀ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ॥ ਹੁਕਮੁ ਨ ਬੂਝੈ ਵਿਆਪਿਆ ਮਮਤਾ॥੬॥

*(ਪ੍ਰਭਾਤੀ ਮ:੫, ੧੩੪੮-੮)*

## ਦੂਰ-ਅੰਦੇਸ਼ੀ (੧੪੨੨)

ਕਿਸੇ ਘਟਨਾ ਦੇ ਵਾਪਰਨ ਤੋਂ ਪਹਿਲਾਂ ਉਸ ਦੇ ਨਤੀਜੇ ਨੂੰ ਸਮਝ ਸੋਚ ਲੈਣਾ। ਪਿਛਲੀ ਬੀਤੀ ਤੋਂ ਸਿੱਖਿਆ ਪ੍ਰਾਪਤ ਕਰਕੇ ਭਵਾਨ ਅਤੇ ਭਵਿੱਖ ਦੀ ਬਾਬਤ ਸੁਲਝੀ ਹੋਈ ਤਰਤੀਬ ਬਣਾ ਲੈਣੀ। ਆਉਣ ਵਾਲੇ ਸਮੇਂ ਵਾਸਤੇ ਲੰਮੀ ਨਜ਼ਰ ਨਾਲ ਸੋਚਣਾ, ਮੌਤ ਨੂੰ ਯਾਦ ਰਖਕੇ ਉਸ ਦੀ ਬਾਬਤ ਸੁਚੱਜੀ ਤਿਆਰੀ ਕਰਨੀ।

(ੳ) ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥ ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥੫॥

*(ਆਸਾ ਮ:੧, ੪੧੭-੮)*

(ਅ) ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥

*(ਆਸਾ ਵਾਰ ਮ:੧, ੪੬੯-੧੮)*

(ੲ) ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥

*(ਰਾਮਕਲੀ ਮ:੩, ਅਨੰਦੁ, ੯੧੮-੧੧)*

(ਸ) ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥
ਕਿਛੁ ਲਾਹੇ ਉਪਰਿ ਘਾਲੀਐ॥੨੧॥

*(ਆਸਾ ਵਾਰ ਮ:੧, ੪੭੪-੭)*

(ਹ) ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ॥
ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ॥੪॥

*(ਨਟ ਮ:੪, ੯੮੧-੧੭)*

## ਦੇਹੀ ਦੀ ਪਾਲਣਾ (੨੪੨੩)

ਮਾਣਸ ਜਨਮ ਵਡੇ ਕਰਮਾਂ ਦਾ ਸਦਕਾ ਪ੍ਰਾਪਤ ਹੁੰਦਾ ਹੈ। ਇਹ ਕੰਚਨ ਵੰਨੀ ਦੇਹੀ ਨਿਰੋਲ ਵਾਹਿਗੁਰੂ ਦੀ ਰਹਮਤ ਦੁਆਰਾ ਪ੍ਰਾਪਤ ਹੋਈ ਹੈ। ਇਸ ਵਾਸਤੇ ਮਨੁੱਖਾ ਦੇਹੀ ਨੂੰ ਰਿਸ਼ਟ ਪੁਸ਼ਟ ਰਖਦੇ ਹੋਏ ਸੁਭ ਕਰਮ ਕਰਨੇ ਅਤੇ ਕਰਮਨ ਸਿਰ ਕਰਮਾ ਨਾਮ ਸਿਮਰਨ ਕਰਨਾ ਹੈ। ਇਸ ਕਾਇਆਂ ਨੂੰ ਤੰਦਰੁਸਤ ਰਖਿਆਂ ਦਿਲ ਦਿਮਾਗ, ਅਤੇ ਸੁਰਤੀ ਸ਼ਬਦ ਨਾਲ ਜੁੜ ਸਕਦੀ ਹੈ। ਦੁਨੀਆ ਦੇ ਕਾਰੋਬਾਰ ਕਰਦਾ ਹੋਇਆ ਇਨਸਾਨ ਵਾਹਿਗੁਰੂ ਦੇ ਚਰਨਾਂ ਵਿਚ ਅਭੇਦ ਹੋ ਸਕਦਾ ਹੈ। ਤਾਂਤੇ ਭਾਈ! ਦੇਹੀ ਦੀ ਪਾਲਣਾ ਕਰਨੀ ਹਜ਼ੂਰ ਦਾ ਹੁਕਮ ਹੈ।

(ੳ) ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥੨॥

*(ਬਿਹਾਗੜਾ ਵਾਰ ਮ:੫, ੫੫੪-੧)*

## ਦੇਖਾ ਦੇਖੀ (੧੪੨੪)

ਲੋਕਾਂ ਨੂੰ ਵੇਖ ਕੇ ਜਗਤ ਰਿਵਾਜ ਕਰਨੇ, ਜਗਤ ਰੀਤੀ ਕਰਨੀ, ਪਿਤਾ-ਪੁਰਸ਼ੀ ਕਰਨੀ, ਲੋਕ ਰਿਵਾਜ ਦੇ ਅਧੀਨ ਪੱਥਰਾਂ ਨੂੰ ਮਥੇ ਟੇਕਣੇ, ਤਸਵੀਰਾਂ ਨੂੰ ਧੂਪ ਦੇਣੀ ਆਦਿ।

(ੳ) ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ॥
ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ॥
ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ॥
ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵ ਲਾਇ॥੫॥

*(ਸਿਰੀ ਮ:੩, ੨੮-੩)*

(ਅ) ਦੇਖਾ ਦੇਖੀ ਮਨਹਠਿ ਜਲਿ ਜਾਈਐ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ॥੨॥

*(ਗਉੜੀ ਗੁਆਰੇਰੀ ਮ:੫, ੧੮੫-੧੬)*

(ੲ) ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ॥੧੩੫॥

*(ਸਲੋਕ ਕਬੀਰ, ੧੩੭੧-੧੩)*

(ਸ) ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥
ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥੧੬੫॥
ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ॥
ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ॥੧੬੬॥
ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ॥
ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥੧੬੭॥

*(ਸਲੋਕ ਕਬੀਰ, ੧੩੭੩-੭)*

(ਹ) ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ॥੧੧੦॥

*(ਸਲੋਕ ਫਰੀਦ, ੧੩੮੩-੧੮)*

## ਦੇਰੀ ਕਰਨੀ (੧੪੨੫)

ਭਾਵ ਢਿਲ ਕਰਨੀ, ਸੁਸਤੀ ਕਰਨੀ, ਬਿਲਮ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਉਦਮ ਅਤੇ ਆਲਸ"।

(ੳ) ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ॥ ਬਿਲਮੁ ਨ ਤੂਟਸਿ ਕਾਚੈ ਤਾਗੈ॥
ਜਿਉ ਤਾਗਾ ਜਗੁ ਏਵੈ ਜਾਣਹੁ॥ ਅਸਥਿਰੁ ਚੀਤੁ ਸਾਚਿ ਰੰਗੁ ਮਾਣਹੁ॥੧੨॥

*(ਬਿਲਾਵਲੁ ਮ:੧, ਥਿਤੀ, ੮੪੦-੩)*

(ਅ) ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ॥
ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ ਹੇਰੈ॥੧॥

*(ਦੇਵਗੰਧਾਰੀ ਮ:੫, ੫੩੦-੧੪)*

(ੲ) ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ॥

ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ॥
ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ॥੧॥
ਮੇਰੇ ਮਨ ਸਤਗੁਰ ਕੀ ਸੇਵਾ ਲਾਗੁ॥
ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ॥੧॥ਰਹਾਉ॥

*(ਸਿਰੀ ਮ:੫, ੫੦-੩)*

(ਸ) ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ ਕਮਾਣਾ ਸਾਥਿ॥
ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨਹੀ ਤਕੜੇ ਪਾਏ ਹਾਥ॥

*(ਸਿਰੀ ਮ:੫, ਪਹਰੇ, ੭੮-੩)*

(ਹ) ਗਗਾ ਗੋਬਿਦ ਗੁਣ ਰਾਵਹੁ ਸਾਸਿ ਸਾਸਿ ਜਪਿ ਨੀਤ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥

*(ਗਉੜੀ ਬਾਵਨ ਅਖਰੀ ਮ:੫, ੨੫੪-੨)*

(ਕ) ਐ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ ਬਿਲਮ ਨ ਅਧੂਆ ਰਾਈ॥
ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ॥੫॥

*(ਗੂਜਰੀ ਮ:੧, ੫੦੫-੫)*

(ਖ) ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ॥
ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ ਤਬ ਲਗੁ ਮੇਰਾ ਮਨੁ ਰਾਮ ਸਮ੍ਾਰੈ॥੩॥

*(ਆਸਾ ਮ:੪, ੩੬੮-੧੦)*

(ਗ) ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ॥
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ॥੫॥

*(ਆਸਾ ਮ:੩, ੪੨੯-੫)*

(ਘ) ਮਹਲਿ ਬੁਲਾਇੜੀਏ ਬਿਲਮੁ ਨ ਕੀਜੈ॥ ਅਨਦਿਨੁ ਰਤੜੀਏ ਸਹਜਿ ਮਿਲੀਜੈ॥
ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ਗਰਬੁ ਨਿਵਾਰਿ ਸਮਾਣੀ॥

*(ਤੁਖਾਰੀ ਮ:੧, ਛੰਤ, ੧੧੧੧-੧੯)*

(ਙ) ਸਿਮਰਹੁ ਸਿਮਰਹੁ ਸਾਸਿ ਸਾਸਿ ਮਤ ਬਿਲਮ ਕਰੇਹ॥
ਛੋਡਿ ਪ੍ਰਪੰਚੁ ਪ੍ਰਭ ਸਿਉ ਰਚਹੁ ਤਜਿ ਕੂੜੇ ਨੇਹ॥੨॥

*(ਬਿਲਾਵਲੁ ਮ:੫, ੮੧੨-੧੪)*

(ਚ) ਝੂਠੀ ਜਗ ਹਿਤ ਕੀ ਚਤੁਰਾਈ॥ ਬਿਲਮ ਨ ਲਾਗੈ ਆਵੈ ਜਾਈ॥
ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ॥੭॥

*(ਮਾਰੂ ਮ:੧, ਸੋਲਹੇ, ੧੦੪੧-੨)*

(ਛ) ਮਾਇਆ ਮੋਹਿ ਭਰਮਿ ਨ ਪਾਏ॥ ਦੂਜੈ ਭਾਇ ਲਗਾ ਦੁਖੁ ਪਾਏ॥
ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ॥੭॥

*(ਮਾਰੂ ਮ:੩, ਸੋਲਹੇ, ੧੦੬੬-੮)*

(ਜ) ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ॥
ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ॥੧॥ਰਹਾਉ॥

*(ਮਲਾਰ ਮ:੫, ੧੨੬੭-੧੮)*

(ਝ) ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ॥
ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ॥੩॥

*(ਕਲਿਆਨ ਮ:੪, ੧੩੨੬-੧੭)*

## ਦੇਵਾਲੀਏ ਦਿਵਾਲੀਏ (੧੪੨੬)

ਮਾਲੀ ਹਾਲਤ ਵਿਚ ਅਤਿ ਕਮਜ਼ੋਰ ਹੋ ਜਾਣਾ, ਲੋਕਾਂ ਦਾ ਕਰਜ਼ਾ ਮੋੜਨ ਦੀ ਸਮਰਥਾ ਖਤਮ ਹੋ ਜਾਣੀ। ਜਿਸ ਵੇਲੇ ਕਿਸੇ ਸ਼ਾਹੂਕਾਰ ਦਾ ਦੀਵਾਲਾ ਨਿਕਲ ਜਾਵੇ, ਤਦ ਉਹ ਦਿਨ ਦੇ ਸਮੇਂ ਆਪਣੀ ਵਿਉਪਾਰਕ ਥਾਂ ਉਤੇ ਚਉਮੁਖਾ ਦੀਵਾ ਜਲਾ ਕੇ ਰਖਦਾ ਹੈ। ਤਾਂ ਕਿ ਲੋਕਾਂ ਨੂੰ ਉਸਦੀ ਟੁਟੀ ਹੋਈ ਮਾਇਕ ਅਵਸਥਾ ਦਾ ਪਤਾ ਹੋ ਜਾਵੇ, ਦੀਵਾ ਜਲਾਉਣ ਕਰਕੇ ਇਸ ਕ੍ਰਿਆ ਦਾ ਨਾਉ ਭੀ ਦੇਵਾਲਾ ਪੈ ਗਿਆ ਹੈ। ਗੁਰਬਾਣੀ ਅਨੁਸਾਰ ਜੋ ਨਾਮ ਸਿਮਰਨ ਵਲੋਂ ਵਿਹੂਣੇ ਹਨ, ਵਾਹਿਗੁਰੂ ਦੀ ਦਰਗਹ ਵਿਚ ਦੀਵਾਲੀਏ ਆਖੇ ਜਾਂਦੇ ਹਨ।

(ੳ) ਜਿਨੀ ਗੁਰਮਖਿ ਹਰਿ ਨਾਮ ਧਨੁ ਨ ਖਟਿਓ ਸੇ ਦੇਵਾਲੀਏ ਜੁਗ ਮਾਹਿ॥
ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ ਮੁਹਿ ਥੁਕ ਨ ਤਿਨ ਕਉ ਪਾਹਿ॥
ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ ਸਗਵਾ ਭੀ ਆਪੁ ਲਖਾਹਿ॥
ਜਿਸੁ ਧਨ ਕਾਰਣਿ ਚੁਗਲੀ ਕਰਹਿ ਸੋ ਧਨੁ ਚੁਗਲੀ ਹਥਿ ਨ ਆਵੈ ਓਇ ਭਾਵੈ ਤਿਥੈ ਜਾਹਿ॥
ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ ਤਿਥਹੁ ਕਰਮਹੀਣ ਲੈ ਨ ਸਕਹਿ ਹੋਰ ਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ॥੮॥

*(ਬਿਲਾਵਲੁ ਵਾਰ ਮ:੪, ੮੫੨-੧੭)*

## ਦੇਵੀਆਂ ਦੇਵਤੇ (੧੪੨੭)

ਦੇਵੀ : ਦੇਵਤਿਆਂ ਦੀ ਇਸਤ੍ਰੀ, ਜਿਵੇਂ ਦੁਰਗਾ, ਭਵਾਨੀ ਆਦਿ। ਦੇਵਤੇ : ਜਿਵੇਂ ਬ੍ਰਹਮਾ, ਵਿਸ਼ਨੂ, ਸ਼ਿਵ, ਇੰਦ੍ਰ, ਆਦਿ। ਇਹ ਸਾਰੇ ਦੇਵਤੇ ਵਾਹਿਗੁਰੂ ਦੀ ਪੈਦਾ ਕੀਤੀ ਹੋਈ ਰਚਨਾ ਦਾ ਇਕ ਭਾਗ ਹੈ। ਇਹ ਵਾਹਿਗੁਰੂ ਦੇ ਕਾਰਿੰਦੇ ਹਨ। ਪਰੰਤੂ ਇਹ ਦੇਵੀਆਂ ਅਤੇ ਦੇਵਤੇ ਪੂਜਣ ਯੋਗ ਨਹੀਂ ਹਨ। ਅਨਯਮਤੀਏ ਲੋਕ ਸੂਰਜ ਚੰਦ੍ਰਮਾ ਆਦਿ ਨੂੰ ਭੀ ਦੇਵਤੇ ਸਮਝ ਕੇ ਹੀ ਪੂਜਾ ਕਰਦੇ ਹਨ। ਗੁਰਮਤਿ ਵਿਚ ਦੇਵੀ ਦੇਵਤਿਆਂ ਦੀ ਪੂਜਾ ਕਰਨੀ ਵਰਜਿਤ ਹੈ। ਪੂਜਾ ਕੇਵਲ ਸਤਿਗੁਰੂ ਦੇ ਰਾਹੀਂ ਵਾਹਿਗੁਰੂ ਜੀ ਦੀ ਹੀ ਕਰਨੀ ਦਰਕਾਰ ਫੁਰਮਾਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਪੂਜਾ"।

(ੳ) ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ॥੧੬॥
ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ॥੧੭॥

*(ਰਾਮਕਲੀ ਮ:੩, ੯੦੯-੧੬)*

(ਅ) ਮਾਇਆ ਮੋਹਿ ਸਭੁ ਜਗਤੁ ਉਪਾਇਆ॥ ਬ੍ਰਹਮਾ ਬਿਸਨੁ ਦੇਵ ਸਬਾਇਆ॥
ਜੋ ਤੁਧੁ ਭਾਣੇ ਸੇ ਨਾਮਿ ਲਾਗੇ ਗਿਆਨ ਮਤੀ ਪਛਾਤਾ ਹੇ॥੫॥

*(ਮਾਰੂ ਮ:੩, ਸੋਲਹੇ, ੧੦੫੨-੧੧)*

(ੲ) ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ॥ ਅੰਤੁ ਨ ਪਾਵਹਿ ਅਲਖ ਅਭੇਵਾ॥
ਜਿਨ ਕਉ ਨਦਰਿ ਕਰਹਿ ਤੂ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ॥੧੦॥

*(ਮਾਰੂ ਮ:੩, ਸੋਲਹੇ, ੧੦੫੩-੧੮)*

(ਸ) ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ॥
ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ॥

*(ਮਾਰੂ ਵਾਰ ਮ:੫, ੧੦੯੬-੩)*

(ਹ) ਨਾਮੁ ਹਮਾਰੈ ਬੇਦ ਅਰੁ ਨਾਦ॥ ਨਾਮੁ ਹਮਾਰੈ ਪੂਰੇ ਕਾਜ॥
ਨਾਮੁ ਹਮਾਰੈ ਪੂਜਾ ਦੇਵ॥ ਨਾਮੁ ਹਮਾਰੈ ਗੁਰ ਕੀ ਸੇਵ॥੧॥

*(ਭੈਰਉ ਮ:੫, ੧੧੪੫-੧੪)*

(ਕ) ਮੈਲੇ ਸਿਵ ਸੰਕਰਾ ਮਹੇਸ॥ ਮੈਲੇ ਸਿਧ ਸਾਧਿਕ ਅਰੁ ਭੇਖ॥੪॥
ਮੈਲੇ ਜੋਗੀ ਜੰਗਮ ਜਟਾ ਸਹੇਤਿ॥ ਮੈਲੀ ਕਾਇਆ ਹੰਸ ਸਮੇਤਿ॥੫॥
ਕਹਿ ਕਬੀਰ ਤੇ ਜਨ ਪਰਵਾਨ॥ ਨਿਰਮਲ ਤੇ ਜੋ ਰਾਮਹਿ ਜਾਨ॥੬॥

*(ਭੈਰਉ ਕਬੀਰ, ੧੧੫੮-੬)*

(ਖ) ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥ ਬ੍ਰਹਮਾ ਕੋਟਿ ਬੇਦ ਉਚਰੈ॥੧॥
ਜਉ ਜਾਚਉ ਤਉ ਕੇਵਲ ਰਾਮ॥ ਆਨ ਦੇਵ ਸਿਉ ਨਾਹੀ ਕਾਮ॥੧॥ਰਹਾਉ॥

*(ਭੈਰਉ ਕਬੀਰ, ੧੧੬੨-੧੭)*

(ਗ) ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ॥

*(ਸਵਯੇ ਮ:੪ ਕੇ, ੧੪੦੩-੧੩)*

(ਘ) ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨੁ ਉਹੁ ਛਾਰੁ ਉਡਾਵੈ॥੧॥
ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥੧॥ਰਹਾਉ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ ਬਰਦ ਚਢੇ ਡਉਰੂ ਢਮਕਾਵੈ॥੨॥
ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥੩॥
ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ॥ ਪ੍ਰਣਵੈ ਨਾਮਾ ਇਉ ਕਹੈ ਗੀਤਾ॥੫॥

*(ਗੋਂਡ ਨਾਮਦੇਉ, ੮੭੪-੧੩)*

(ਙ) ਬ੍ਰਹਮਾ ਬਿਸਨੁ ਮਹੇਸੁ ਵੀਚਾਰੀ॥ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ॥
ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੪੯-੧੯)*

(ਚ) ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ॥ ਅਨਿਕ ਮਹੇਸ ਬੈਸਿ ਧਿਆਨੁ ਧਰਹਿ॥
ਅਨਿਕ ਪੁਰਖ ਅੰਸਾ ਅਵਤਾਰ॥ ਅਨਿਕ ਇੰਦ੍ਰ ਊਭੇ ਦਰਬਾਰ॥੩॥
ਅਨਿਕ ਪਵਨ ਪਾਵਕ ਅਰੁ ਨੀਰ॥ ਅਨਿਕ ਰਤਨ ਸਾਗਰ ਦਧਿ ਖੀਰ॥
ਅਨਿਕ ਸੂਰ ਸਸੀਅਰ ਨਖਿਆਤਿ॥ ਅਨਿਕ ਦੇਵੀ ਦੇਵਾ ਬਹੁ ਭਾਂਤਿ॥੪॥

*(ਸਾਰਗ ਮ:੫, ੧੨੩੫-੧੯)*

(ਛ) ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ॥
ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ॥

ਗੁਰ ਪਰਸਾਦੀ ਏਕੋ ਜਾਣੈ ਚੂਕੈ ਮਨਹੁ ਅੰਦੇਸਾ॥੨॥

(ਮਲਾਰ ਮ:੩, ੧੨੫੭-੧੫)

(ਜ) ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ॥੨॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ॥੩॥
ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥੪॥

(ਗੋਂਡ ਨਾਮਦੇਉ, ੮੭੪-੧੯)

(ਝ) ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ॥੩॥

(ਮਾਰੂ ਮ:੧, ਸੋਲਹੇ, ੧੦੩੪-੧੧)

(ਞ) ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥੬॥
ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ॥
ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ॥੭॥

(ਸੋਰਠਿ ਮ:੧, ੬੩੭-੫)

(ਟ) ਦੇਵੀ ਦੇਵਾ ਮੂਲੁ ਹੈ ਮਾਇਆ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ॥
ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ॥੨॥

(ਮਾਝ ਮ:੪, ੧੨੯-੮)

(ਠ) ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥੪॥

(ਗਉੜੀ ਕਬੀਰ, ੩੩੬-੫)

(ਡ) ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ॥
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ॥
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ॥੩॥
ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ॥੪॥

(ਗਉੜੀ ਬੈਰਾਗਣ ਕਬੀਰ, ੩੩੨-੧੩)

(ਢ) ਜੋਤੀ ਹੂੰ ਸਭੁ ਚਾਂਨਣਾ ਸਤਿਗੁਰਿ ਸਬਦੁ ਸੁਣਾਇਆ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ॥

ਮਾਇਆ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ॥੨॥

*(ਗੂਜਰੀ ਵਾਰ ਮ:੩, ੫੦੯-੧੧)*

(ਣ) ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥ ਦੇਵੀਆ ਨਹੀ ਜਾਨੈ ਮਰਮ॥
ਸਭ ਊਪਰਿ ਅਲਖ ਪਾਰਬ੍ਰਹਮ॥੨॥

*(ਰਾਮਕਲੀ ਮ:੫, ੮੯੪-੬)*

(ਤ) ਦੇਵ ਕੁਲ ਦੈਤ ਕੁਲ ਜਖ੍ਯ ਕਿੰਨਰ ਨਰ ਸਾਗਰ ਉਤਰੇ ਪਾਰੇ॥
ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ॥੧॥

*(ਮਲਾਰ ਮ:੫, ੧੨੬੯-੩)*

(ਥ) ਮਾਧਉ ਦਾਰੁਨ ਦੁਖੁ ਸਹਿਓ ਨ ਜਾਇ॥ ਮੇਰੋ ਚਪਲ ਬੁਧਿ ਸਿਉ ਕਹਾ ਬਸਾਇ॥੧॥ਰਹਾਉ॥
ਸਨਕ ਸਨੰਦਨ ਸਿਵ ਸੁਕਾਦਿ॥ ਨਾਭਿ ਕਮਲ ਜਾਨੇ ਬ੍ਰਹਮਾਦਿ॥
ਕਬਿ ਜਨ ਜੋਗੀ ਜਟਾਧਾਰਿ॥ ਸਭ ਆਪਨ ਅਉਸਰ ਚਲੇ ਸਾਰਿ॥੨॥

*(ਬਸੰਤ ਕਬੀਰ, ੧੧੯੪-੧੫)*

(ਦ) ਹੁਕਮਿ ਉਪਾਏ ਦਸ ਅਉਤਾਰਾ॥ ਦੇਵ ਦਾਨਵ ਅਗਣਤ ਅਪਾਰਾ॥
ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ॥੧੩॥

*(ਮਾਰੂ ਮ:੧, ਸੋਲਹੇ, ੧੦੩੭-੫)*

(ਧ) ਸੁੰਨਹੁ ਉਪਜੇ ਦਸ ਅਵਤਾਰਾ॥ ਸ੍ਰਿਸਟਿ ਉਪਾਇ ਕੀਆ ਪਾਸਾਰਾ॥
ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ॥੧੨॥

*(ਮਾਰੂ ਮ:੧, ਸੋਲਹੇ, ੧੦੩੮-੫)*

(ਨ) ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ॥ ਦੇਵੀ ਦੇਵ ਉਪਾਏ ਵੇਸਾ॥
ਜੋਤੀ ਜਾਤੀ ਗਣਤ ਨ ਆਵੈ॥ ਜਿਨਿ ਸਾਜੀ ਸੋ ਕੀਮਤਿ ਪਾਵੈ॥

*(ਬਿਲਾਵਲੁ ਮ:੧, ਥਿਤੀ, ੮੩੯-੬)*

(ਪ) ਕਉਨੁ ਬਿਧਿ ਤਾ ਕੀ ਕਹਾ ਕਰਉ॥
ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ॥੧॥ਰਹਾਉ॥
ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ॥੧॥
ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ॥
ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ॥੨॥

*(ਕਲਿਆਨ ਮ:੫, ੧੩੨੨-੧੧)*

(ਫ) ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ॥
ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੩੨-੨)*

(ਬ) ਹਉ ਮਾਗਉ ਆਨ ਲਜਾਵਉ॥
ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ॥੧॥ਰਹਾਉ॥
ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ॥

ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤਕੁਮਾਰ ਤਿਨ੍ ਕਉ ਮਹਲੁ ਦੁਲਭਾਵਉ॥੨॥
ਅਗਮ ਅਗਮ ਆਗਾਧਿ ਬੋਧ ਕੀਮਤਿ ਪਰੈ ਨ ਪਾਵਉ॥
ਤਾਕੀ ਸਰਣਿ ਸਤਿ ਪੁਰਖ ਕੀ ਸਤਿਗੁਰੁ ਪੁਰਖੁ ਧਿਆਵਉ॥੩॥

*(ਆਸਾ ਮ:੫, ੪੦੧-੭)*

(ਭ) ਸਾਧਿਕ ਸਿਧ ਜਿਸੈ ਕਉ ਫਿਰਦੇ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ॥
ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ॥੨॥

*(ਮਾਝ ਮ:੫, ੧੩੦-੧੩)*

(ਮ) ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ॥ ਰਾਮ ਭਗਤਿ ਬੈਠੇ ਘਰਿ ਆਇਆ॥੨॥

*(ਗਉੜੀ ਕਬੀਰ, ੩੨੭-੧੨)*

(ਯ) ਬ੍ਰਹਮਾਦਿਕ ਸਨਕਾਦਿਕ ਚਾਹੈ॥ ਜੋਗੀ ਜਤੀ ਸਿਧ ਹਰਿ ਆਹੈ॥
ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ॥੨॥

*(ਗਉੜੀ ਬੈਰਾਗਣਿ ਮ:੫, ੨੦੩-੧੬)*

(ਰ) ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ॥

*(ਸਵਯੇ ਸ੍ਰੀ ਮੁਖ ਮ:੫, ੧੩੮੬-੧੬)*

(ਲ) ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ॥
ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ॥
ਸਿਧ ਮਨੁਖ੍ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ॥
ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ॥
ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ॥
ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ॥੭॥

*(ਸਵਯੇ ਸ੍ਰੀ ਮੁਖਬਾਦ ਮ:੫, ੧੩੮੮-੧੧)*

(ਵ) ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ॥ ਬ੍ਰਹਮੇ ਦਿਤੇ ਬੇਦ ਪੂਜਾ ਲਾਇਆ॥
ਦਸ ਅਵਤਾਰੀ ਰਾਮੁ ਰਾਜਾ ਆਇਆ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ॥
ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ॥ ਸਚੀ ਕੀਮਤਿ ਪਾਇ ਤਖਤੁ ਰਚਾਇਆ॥
ਦੁਨੀਆ ਧੰਧੈ ਲਾਇ ਆਪੁ ਛਪਾਇਆ॥ ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ॥੩॥

*(ਮਲਾਰ ਵਾਰ ਮ:੧, ੧੨੭੯-੧੭)*

(ੜ) ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥੧੪॥

*(ਮਾਰੂ ਮ:੧, ਸੋਲਹੇ, ੧੦੩੬-੬)*

(ੳੳ) ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ॥੧੨॥

*(ਰਾਮਕਲੀ ਮ:੧, ੯੦੮-੧)*

(ੳਅ) ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਭੁਲੇ ਹਉਮੈ ਮੋਹੁ ਵਧਾਇਆ।

ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ॥

*(ਬਿਲਾਵਲੁ ਵਾਰ ਮ:੩, ੮੫੨-੧੨)*

(ਓਏ) ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ॥
ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥

*(ਮਾਰੂ ਮ:੧, ੯੯੨-੬)*

(ਓਸ) ਬ੍ਰਹਮਾ ਬਿਸਨੁ ਮਹੇਸ ਸਰੇਸਟ ਨਾਮਿ ਰਤੇ ਵੀਚਾਰੀ॥
ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ॥
ਸਭਿ ਸੁਖ ਮੁਕਤਿ ਨਾਮੁ ਧੁਨਿ ਬਾਣੀ ਸਚੁ ਨਾਮੁ ਉਰਧਾਰੀ॥
ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ॥੯॥

*(ਮਾਰੂ ਮ:੧, ੧੦੧੩-੧੪)*

(ਓਹ) ਬ੍ਰਹਮਾ ਬਿਸਨੁ ਮਹੇਸੁ ਦੁਆਰੈ॥ ਊਭੇ ਸੇਵਹਿ ਅਲਖ ਅਪਾਰੈ॥
ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੨੨-੭)*

(ਓਕ) ਸੋਹਾਗਨਿ ਭਵਨ ਤ੍ਰੈ ਲੀਆ॥ ਦਸ ਅਠ ਪੁਰਾਣ ਤੀਰਥ ਰਸ ਕੀਆ॥
ਬ੍ਰਹਮਾ ਬਿਸਨੁ ਮਹੇਸਰ ਬੇਧੇ॥ ਬਡੇ ਭੂਪਤਿ ਰਾਜੇ ਹੈ ਛੇਧੇ॥੪॥

*(ਗੋਂਡ ਕਬੀਰ, ੮੭੨-੫)*

(ਓਖ) ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ॥
ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ॥
ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ॥੩॥

*(ਵਡਹੰਸੁ ਮ:੩, ੫੫੯-੧੪)*

(ਓਗ) ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ॥ ਅੰਤਰਿ ਤਾਮਸੁ ਆਪੁ ਨ ਪਛਾਣੈ॥
ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ॥੧॥

*(ਗਉੜੀ ਮ:੩, ੨੩੧-੮)*

(ਓਘ) ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥੧॥

*(ਬਿਲਾਵਲੁ ਮ:੫, ੮੨੨-੧੧)*

(ਓਙ) ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ ਮਨ ਰੰਗੀ ਸੋਭਾ॥ਰਹਾਉ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ॥੧॥
ਜੋਗ ਗਿਆਨ ਧਿਆਨ ਸੇਖਨਾਗੈ ਸਗਲ ਜਪਹਿ ਤਰੰਗੀ॥
ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ॥੨॥

*(ਕਲਿਆਨ ਮ:੫, ੧੩੨੨-੧)*

(ਓਚ) ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ॥

*(ਮਲਾਰ ਵਾਰ ਮ:੧, ੧੨੭੯-੧੧)*

## ਦੇਵਤਿਆਂ ਦੀਆਂ ਪੁਰੀਆਂ (੧੪੨੮)

ਉਹ ਪੁਰੀਆਂ ਜੋ ਦੇਵਤਿਆਂ ਦੇ ਨਾਮ ਦੁਆਰਾ ਪ੍ਰਸਿਧ ਹਨ। ਜਿਵੇਂ ਸ਼ਿਵ ਪੁਰੀ, ਬ੍ਰਹਮ ਪੁਰੀ, ਇੰਦ੍ਰ ਪੁਰੀ। ਇਹ ਸਾਰੀਆਂ ਪੁਰੀਆਂ ਸੁਰਗ ਦੀਆਂ ਸੂਚਕ ਹਨ ਜਿਨ੍ਹਾਂ ਦਾ ਆਵਾਗਵਨ ਹੋਣਾ ਲਾਜ਼ਮੀ ਹੈ। ਦੇਵ ਪੁਰੀ ਸਬਦ ਸਚ ਖੰਡ ਵਾਸਤੇ ਭੀ ਵਰਤਿਆ ਗਇਆ। ਹੋਰ ਜਾਣਕਾਰੀ ਵਾਸਤੇ ਦੇਖੋ, "ਨਰਕ ਅਤੇ ਸੁਰਗ" (ਕਰਮ ਨ: ੧੫੧੭-੧੫੦੬)

(ੳ) ਦੇਵ ਪੁਰੀ ਮਹਿ ਗਯਉ ਆਪਿ ਪਰਮੇਸਰ ਭਾਯਉ॥
ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥
ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ॥
ਅਸੁਰ ਗਏ ਤੇ ਭਾਗਿ ਪਾਪ ਤਿਨ ਭੀਤਰਿ ਕੰਪਹਿ॥
ਕਾਟੇ ਸੁ ਪਾਪ ਤਿਨ ਨਰਹੁ ਕੇ ਗੁਰੁ ਰਾਮਦਾਸੁ ਜਿਨ੍ਹ ਪਾਇਯਉ॥
ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥੨॥

*(ਸਵਈਏ ਮ:੫, ਕੇ, ੧੪੦੯-੧੬)*

(ਅ) ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ਹ ਨ ਡਾਰਹੁ ਪ੍ਰਭ ਕਰਤੇ॥੩॥

*(ਮਲਾਰ ਮ:੫, ੧੨੬੭-੭)*

(ੲ) ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੌ ਫਿਰਿਆ॥
ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ॥੧॥

*(ਸਾਰਗ ਮ:੫, ੧੨੧੯-੨)*

(ਸ) ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥
ਸਿਵ ਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥੨॥

*(ਗਉੜੀ ਮ:੫, ੨੩੭-੮)*

(ਹ) ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ॥
ਬਿਨੁ ਹਰਿ ਸੇਵਾ ਸੁਖੁ ਨਹੀਂ ਹੋ ਸਾਕਤ ਆਵਹਿ ਜਾਹਿ॥੩॥

*(ਗੌੜੀ ਮਾਲਵਾ ਮ:੫, ੨੧੪-੯)*

## ਦੋਸ਼ ਅਤੇ ਦੋਸ਼ੀ (੧੪੨੯)

ਭਾਵ ਅਪਰਾਧ ਅਤੇ ਅਪਰਾਧੀ, ਇਲਜ਼ਾਮ ਅਤੇ ਇਲਜ਼ਾਮੀ, ਕਸੂਰ ਅਤੇ ਕਸੂਰਵਾਰ, ਗੁਨਹ ਅਤੇ ਗੁਨਹਗਾਰ, ਐਬ ਅਤੇ ਐਬੀ, ਕਿਸੇ ਵਿਚ ਨੁਕਸ ਕਢਣਾ, ਅਤੇ ਨੁਕਸਮੰਦ ਸਾਬਤ ਕਰਨਾ। ਜੀਵ ਕੀਤੇ ਦਾ ਫਲ ਭੋਗਦਾ ਹੈ। ਇਸ ਵਾਸਤੇ ਕਿਸੇ ਦੂਸਰੇ ਨੂੰ ਅਪਣੀ ਦੁਖਾਂਤ ਵਾਸਤੇ ਦੋਸ਼ੀ ਨ ਠਹਿਰਾਉ॥ ਦੋਸ ਹਮੇਸ਼ਾ ਅਪਣੇ ਕਿਰਤ ਕਰਮਾਂ ਦਾ ਹੈ। ਦੁਖ ਅਤੇ ਦੁਖੀ ਵਾਸਤੇ ਭੀ ਦੋਸ਼ ਸਬਦ ਵਰਤਿਆ ਗਇਆ ਹੈ।

(ੳ) ਦੋਸੁ ਨਹੀਂ ਕਾਹੂ ਕਉ ਮੀਤਾ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ॥

*(ਗਉੜੀ ਬਾਵਨਅਖਰੀ ਮ:੫, ੨੫੭-੧੧)*

(ਅ) ਦੋਸੁ ਨ ਕਾਹੂ ਦੀਜੀਐ ਪ੍ਰਭੁ ਅਪਨਾ ਧਿਆਈਐ॥
ਜਿਤੁ ਸੇਵਿਐ ਸੁਖੁ ਹੋਇ ਘਨਾ ਮਨ ਸੋਈ ਗਾਈਐ॥੧॥

*(ਬਿਲਾਵਲੁ ਮ:੫, ੮੦੯-੭)*

(ੲ) ਦੋਸ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੇ॥

ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ॥੩੨॥

(ਸਲੋਕ ਮ:੧, ੧੪੧੨-੧੭)

(ਸ) ਦੋਸ ਨ ਦੀਜੈ ਕਾਹੂ ਲੋਗ॥ ਜੋ ਕਮਾਵਨੁ ਸੋਈ ਭੋਗ॥
ਆਪਨ ਕਰਮ ਆਪੇ ਹੀ ਬੰਧ॥ ਆਵਨੁ ਜਾਵਨੁ ਮਾਇਆ ਧੰਧ॥੧॥

(ਰਾਮਕਲੀ ਮ:੫, ੮੮੮-੧੦)

(ਹ) ਬਾਧਿਓ ਆਪਨ ਹਉ ਹਉ ਬੰਧਾ॥ ਦੋਸੁ ਦੇਤ ਆਗਹ ਕਉ ਅੰਧਾ॥
ਬਾਤ ਚੀਤ ਸਭ ਰਹੀ ਸਿਆਨਪ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ॥੩੯॥

(ਗਉੜੀ ਮ:੫, ਬਾਵਨਅਖਰੀ, ੨੫੮-੧੧)

(ਕ) ਸ੍ਵਾਦਿ ਮੋਹਿ ਲਾਦੀ ਅਹੰਕਾਰੇ॥ ਦੋਸੁ ਨਾਹੀ ਪ੍ਰਭ ਕਰਣੈਹਾਰੈ॥੩॥

(ਆਸਾ ਮ:੫, ੩੮੯-੧੧)

(ਖ) ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥੨੧॥

(ਆਸਾ ਮ:੧, ਪਟੀ, ੪੩੩-੧੩)

(ਗ) ਕਤਿਕਿ ਕਰਮ ਕਮਾਣੇ ਦੋਸੁ ਨ ਕਾਹੂ ਜੋਗੁ॥ ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥

(ਮਾਝ ਮ:੫, ਬਾਰ, ੧੩੫-੫)

(ਘ) ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ॥
ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ॥੨॥

(ਵਡਹੰਸੁ ਮ:੪, ੫੬੧-੬)

## ਦੋਹਾਂ ਸਿਰਿਆਂ ਕਾ ਖਸਮੁ ਆਪਿ (੧੪੩੦)

ਭਾਵ ਉਹ ਵਾਹਿਗੁਰੂ ਲੋਕ ਪਰਲੋਕ ਦਾ ਮਾਲਿਕ ਆਪ ਹੀ ਹੈ, ਹਲਤ ਪਲਤ ਦਾ ਬਾਨੀ ਆਪ ਹੀ ਹੈ।

(ੳ) ਦੁਹਾ ਸਿਰਿਆ ਆਪੇ ਖਸਮੁ ਵੇਖੇ ਕਰਿ ਵਿਉਪਾਇ॥
ਨਾਨਕ ਏਵੇ ਜਾਣੀਐ ਸਭ ਕਿਛੁ ਤਿਸਹਿ ਰਜਾਇ॥੧॥

(ਵਾਰ ਮਾਝ ਮ:੨, ੧੪੮-੭)

(ਅ) ਦੁਹਾ ਸਿਰਿਆ ਕਾ ਆਪਿ ਸੁਆਮੀ॥ ਖੇਲੈ ਬਿਗਸੈ ਅੰਤਰਜਾਮੀ॥
ਜੋ ਭਾਵੈ ਸੋ ਕਾਰ ਕਰਾਵੈ॥ ਨਾਨਕ ਦ੍ਰਿਸਟੀ ਅਵਰੁ ਨ ਆਵੈ॥੨॥

(ਗਉੜੀ ਸੁਖਮਨੀ ਮ:੫, ੨੭੭-੪)

(ੲ) ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ॥੯॥

(ਸਿਰੀ ਮ:੫, ੭੧-੪)

(ਸ) ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ॥
ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ॥੪॥

(ਗਉੜੀ ਗੁਆਰੇਰੀ ਮ:੫, ੧੮੫-੧੩)

(ਹ) ਆਰਾਧਿਹੁ ਸਚਾ ਸੋਇ ਸਭੁ ਕਿਛੁ ਜਿਸੁ ਪਾਸਿ॥
ਦੁਹਾ ਸਿਰਿਆ ਖਸਮੁ ਆਪਿ ਖਿਨ ਮਹਿ ਕਰੇ ਰਾਖਿ॥

*(ਗੁਜਰੀ ਵਾਰ ਮ:੫, ੫੨੧-੭)*

(ਕ) ਦੁਹੂ ਪਾਖ ਕਾ ਆਪਹਿ ਧਨੀ॥ ਉਨ ਕੀ ਸੋਭਾ ਉਨਹੂ ਬਨੀ॥

*(ਗਉੜੀ ਸੁਖਮਨੀ ਮ:੫, ੨੯੨-੩)*

(ਖ) ਦੁਖ ਸੁਖ ਕਰਤੇ ਹੁਕਮੁ ਰਜਾਇ॥ ਭਾਣੈ ਬਖਸ ਭਾਣੈ ਦੇਇ ਸਜਾਇ॥
ਦੁਹਾਂ ਸਿਰਿਆਂ ਕਾ ਕਰਤਾ ਆਪਿ॥ ਕੁਰਬਾਣੁ ਜਾਂਈ ਤੇਰੇ ਪਰਤਾਪ॥੩॥

*(ਮਲਾਰ ਮ:੫, ੧੨੭੦-੧੭)*

(ਗ) ਜੋ ਸਚਿ ਲਾਗੇ ਤਿਨ ਸਾਚੀ ਸੋਇ॥ ਦੂਜੈ ਲਾਗੇ ਮਨਮੁਖਿ ਰੋਇ॥
ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ॥੬॥

*(ਮਾਰੂ ਮ:੩, ਸੋਹਲੇ, ੧੦੪੯-੧੧)*

(ਘ) ਦੋਵੈ ਥਾਵ ਰਖੇ ਗੁਰ ਸੂਰੇ॥ ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ॥੧॥

*(ਬਿਲਾਵਲੁ ਮ:੫, ੮੨੫-੧੭)*

## ਦੋਸਤ ਅਤੇ ਦੋਸਤੀ (੧੪੩੧)

ਮਿਤ੍ਰ ਅਤੇ ਮਿਤ੍ਰਤਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸਜਣ ਮਿਤ੍ਰ" "ਇਆਨਪ" "ਵੈਰੀ ਮਿਤ੍ਰ"।

(ੳ) ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ॥

*(ਮਾਝ ਵਾਰ ਮ:੧, ੧੪੬-੧)*

(ਅ) ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥

*(ਆਸਾ ਵਾਰ ਮ:੧, ੪੬੮-੭)*

(ੲ) ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿ ਰਜਾਸਿ॥

*(ਆਸਾ ਵਾਰ ਮ:੨, ੪੭੪-੧੨)*

(ਸ) ਨਾਲਿ ਨਿਆਣੇ ਦੋਸਤੀ ਵਡਾਰੂ ਸਿਉ ਨੇਹੁ॥ ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥੪॥

*(ਆਸਾ ਵਾਰ ਮ:੨, ੪੭੪-੧੪)*

(ਹ) ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ॥
ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ॥
ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ॥
ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ॥੧॥
ਇਕਿ ਸਦਾ ਇਕ ਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਹਾਰੈ ਜਾਉ॥
ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ॥
ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ॥
ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉਂ ਲਿਵ ਲਾਇ॥੨॥

*(ਵਡਹੰਸੁ ਵਾਰ ਮ:੩, ੫੮੭-੧੫)*

## ਦੋਹੀ ਦੇਣੀ (੧੪੩੨)

ਕੂਕ ਪੁਕਾਰ ਕਰਨੀ, ਹਾਲ ਪਾਰਿਆ ਕਰਨੀ, ਖਬਰਦਾਰ ਕਰਨਾ। (ਹੋਰ ਜਾਣਕਾਰੀ ਵਾਸਤੇ "ਕੂਕ ਪੁਕਾਰ" ਦੇਖੋ।

(ੳ) ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ॥
ਪਿੰਡ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ॥੪॥

*(ਸਿਰੀ ਮ:੧, ੬੩-੧੫)*

(ਅ) ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ॥
ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ॥੧॥

*(ਗਉੜੀ ਮ:੫, ੨੦੭-੫)*

(ੲ) ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ॥
ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ॥

*(ਰਾਮਕਲੀ ਮ: ਅੰਕਾਰ, ੯੩੬-੧੧)*

(ਸ) ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰ॥ ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ॥

*(ਸਲੋਕ ਮ:੧, ੧੪੧੦-੬)*

## ਦੋਜਕ (੧੪੩੩)

ਦੋਜ਼ਖ਼ ਨਰਕ ਜਹਨੁਮ ਇਹ ਫਾਰਸੀ ਦਾ ਸਬਦ ਹੈ, ਜਿਸ ਦਾ ਅਰਥ ਹੈ 'ਵਡਾ ਦੁੱਖ', ਹੋਰ ਜਾਣਕਾਰੀ ਵਾਸਤੇ ਦੇਖੋ "ਨਰਕ ਅਤੇ ਸੁਰਗ" "ਸਜ਼ਾ ਅਤੇ ਜਜ਼ਾ"

(ੳ) ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥ ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥੭੪॥

*(ਸਲੋਕ ਫਰੀਦ ੧੩੮੧-੧੬)*

(ਅ) ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥੨੪੨॥

*(ਸਲੋਕ ਕਬੀਰ, ੧੩੭੭-੧੨)*

(ੲ) ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ॥
ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕ ਜਾਇ॥੨॥

*(ਤਿਲੰਗ ਮ:੫, ੭੨੪-੧੨)*

(ਸ) ਮਾਲੁ ਲੇਉ ਤਉ ਦੋਜਕਿ ਪਰਉ॥ ਦੀਨੁ ਛੋਡਿ ਦੁਨੀਆ ਕਉ ਭਰਉ॥੧੧॥

*(ਭੈਰਉ ਨਾਮ ਦੇਉ, ੧੧੬੬-੧)*

(ਹ) ਕਾਹੇ ਮੇਰੇ ਬਾਮਨੁ ਹਰਿ ਨ ਕਹਹਿ॥ ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ॥੧॥ਰਹਾਉ॥

*(ਰਾਮਕਲੀ ਕਬੀਰ, ੯੭੦-੬)*

(ਕ) ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ॥
ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥੨॥

*(ਗਉੜੀ ਵਾਰ ਮ:੫, ੩੨੨-੧੨)*

(ਖ) ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥

ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥

*(ਆਸਾ ਵਾਰ ਮ:੧, ੪੬੩-੧੬)*

## ਦ੍ਰਵਣਾ ਪਸੀਜਣਾ (੧੪੩੪)

ਭਾਵ ਹਿਰਦੇ ਦਾ ਪਿਘਲ ਜਾਣਾ, ਕਠੋਰਤਾ ਛਡਕੇ ਨਰਮਾਈ ਵਿਚ ਆ ਜਾਣਾ।

(ੳ) ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ॥
ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ॥੧ਰਹਾਉ॥
ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ॥ ਜਲ ਮਹਿਕੇਤਾ ਰਾਖੀਐ ਅਭ ਅੰਤਰਿ ਸੂਕਾ॥੭॥

*(ਆਸਾ ਮ:੧, ੪੧੯-੯, ੧੩)*

(ਅ) ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥੨॥

*(ਸੋਰਠਿ ਮ:੫, ੬੨੪-੧੦)*

(ੲ) ਗੁਰ ਕੈ ਸਬਦਿ ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ॥
ਨਾਨਕ ਨਦਰੀ ਪਾਈਐ ਆਪੇ ਲਏ ਮਿਲਾਇ॥੨॥

*(ਬਿਹਗੜਾ ਵਾਰ ਮ:੩, ੫੫੧-੧੩)*

(ਸ) ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥
ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥

*(ਵਡਹੰਸੁ ਮ:੩, ਛੰਤ ੫੭੦-੧੭)*

(ਹ) ਅਪਨੇ ਗੁਰ ਕੰਉ ਤਨੁ ਮਨੁ ਦੀਜੈ ਤਾਂ ਮਨੁ ਭੀਜੈ ਤ੍ਰਿਸਨਾ ਦੂਖ ਨਿਵਾਰੇ॥
ਮੈ ਪਿਰੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ॥੩॥

*(ਵਡਹੰਸੁ ਮ:੩, ਛੰਤ, ੫੮੪-੧੧)*

(ਕ) ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ॥
ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ॥
ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ॥੩॥

*(ਸੋਰਠਿ ਮ:੫, ੬੨੪-੧੮)*

(ਖ) ਨਵ ਛਿਅ ਖਟੁ ਬੋਲਹਿ ਮੁਖ ਆਗਰ ਮੇਰਾ ਹਰਿ ਪ੍ਰਭੁ ਇਵ ਨ ਪਤੀਨੇ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ॥੨॥

*(ਧਨਾਸਰੀ ਮ:੪, ੬੬੮-੧੮)*

(ਗ) ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥੧॥ ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ॥੧॥ਰਹਾਉ॥

*(ਪੂਰਾ ਸ਼ਬਦ ਉਧਰਣ ਯੋਗ ਹੈ)*

*(ਧਨਾਸਰੀ ਮ:੫, ੬੭੪-੫)*

(ਘ) ਆਪਿ ਦਿਖਾਵੈ ਆਪੇ ਦੇਖੈ॥ ਹਠਿ ਨ ਪਤੀਜੈ ਨਾ ਬਹੁ ਭੇਖੈ॥

ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ॥੪॥

*(ਧਨਾਸਰੀ ਮ:੧, ੬੮੬-੯)*

(ਙ) ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ॥
ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ ਮੇਰੇ ਮਨ ਕੀ ਦੁਰਮਤਿ ਮਲੁ ਖੋਏ॥੫॥

*(ਧਨਾਸਰੀ ਮ:੫, ੬੮੭-੫)*

(ਚ) ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ॥
ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ॥੧੬॥

*(ਸੂਹੀ ਮ:੩, ੭੫੫-੧੭)*

(ਛ) ਸਾਧੋ ਕਉਨ ਜੁਗਤਿ ਅਬ ਕੀਜੈ॥ ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ॥
ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ॥੧॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ॥੨॥

*(ਰਾਮਕਲੀ ਮ:੯, ੯੦੨-੩)*

(ਜ) ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥
ਰਾਮ ਨਾਮ ਸਰਿ ਅਵਰੁ ਨ ਪੂਜੈ॥੧॥

*(ਰਾਮਕਲੀ ਮ:੧, ੯੦੫-੪)*

(ਝ) ਵਾਦੁ ਪੜੈ ਰਾਗੀ ਜਗੁ ਭੀਜੈ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ॥ ਰਾਮ ਨਾਮ ਬਿਨੁ ਦੂਖੁ ਸਹੀਜੈ॥੨॥

*(ਰਾਮਕਲੀ ਮ:੧, ੯੦੫-੬)*

(ਞ) ਹਉਮੈ ਗਰਬੁ ਜਾਇ ਮਨ ਭੀਨੈ॥ ਝੂਠਿ ਨ ਪਾਵਸਿ ਪਾਖੰਡਿ ਕੀਨੈ॥
ਬਿਨੁ ਸਬਦ ਨਹੀ ਘਰੁ ਬਾਰੁ॥ ਨਾਨਕ ਗੁਰਮੁਖਿ ਤਤੁ ਬੀਚਾਰੁ॥੮॥

*(ਰਾਮਕਲੀ ਮ:੧, ੯੦੬-੫)*

(ਟ) ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ॥

*(ਰਾਮਕਲੀ ਸਿਧਗੋਸ਼ਟਿ ਮ:੧, ੯੪੬-੬)*

(ਠ) ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ॥
ਹਠਿ ਨਿਗ੍ਰਹਿ ਅਪਤੀਜੁ ਨ ਭੀਜੈ ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ॥੧੨॥

*(ਮਾਰੂ ਮ:੧, ਸੋਲਹੇ, ੧੦੨੪-੫)*

(ਡ) ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ॥ ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ॥
ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ॥੧੭॥

*(ਮਾਰੂ ਮ:੧, ਸੋਲਹੇ, ੧੦੨੮-੧੭)*

(ਢ) ਖੇਹੂ ਖੇਹ ਰਲੈ ਤਨੁ ਛੀਜੈ॥ ਮਨਮੁਖੁ ਪਾਥਰੁ ਸੈਲੁ ਨ ਭੀਜੈ॥
ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ॥੧੨॥

*(ਮਾਰੂ ਮ:੧, ਸੋਲਹੇ, ੧੦੨੯-੧੩)*

(ਣ) ਇਹੁ ਮਨੁ ਭੀਜੈ ਸਬਦਿ ਪਤੀਜੈ॥ ਤਿਬਨੁ ਨਾਵੈ ਕਿਆ ਟੇਕ ਟਿਕੀਜੈ॥

ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ॥੭॥

*(ਮਾਰੂ ਮ: ਸੋਲਹੇ, ੧੦੩੧-੧੩॥*

(ਤ) ਗੁਰ ਕੈ ਸਬਦਿ ਸਦਾ ਜਨੁ ਸੋਹੈ॥ ਨਾਮ ਰਸਾਇਣਿ ਇਹੁ ਮਨੁ ਮੋਹੈ॥
ਮਾਇਆ ਮੋਹ ਮੈਲੁ ਪਤੰਗੁ ਨ ਲਾਗੈ ਗੁਰਮਤੀ ਹਰਿ ਨਾਮਿ ਭੀਜੈ ਹੇ॥੭॥

*(ਮਾਰੂ ਮ:੩, ਸੋਹਲੇ, ੧੦੪੯-੧੧)*

(ਥ) ਪੂਰਾ ਸਤਿਗੁਰੁ ਭਗਤਿ ਦ੍ਰਿੜਾਏ॥ ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ॥
ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ॥੧੦॥

*(ਮਾਰੂ ਮ:੩, ਸੋਲਹੇ, ੧੦੫੬-੧)*

(ਦ) ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥੧॥ਰਹਾਉ॥

*(ਬਸੰਤੁ ਮ:੧, ੧੧੬੮-੧੬)*

(ਧ) ਨ ਭੀਜੈ ਰਾਗੀ ਨਾਦੀ ਬੇਦਿ॥ ਨ ਭੀਜੈ ਸੁਰਤੀ ਗਿਆਨੀ ਜੋਗਿ॥
ਨ ਭੀਜੈ ਸੋਗੀ ਕੀਤੈ ਰੋਜਿ॥ ਨ ਭੀਜੈ ਰੂਪੀ ਮਾਲੀ ਰੰਗਿ॥
ਨ ਭੀਜੈ ਤੀਰਥਿ ਭਵਿਐ ਨੰਗਿ॥ ਨ ਭੀਜੈ ਦਾਤੀ ਕੀਤੈ ਪੁੰਨਿ॥
ਨ ਭੀਜੈ ਬਾਹਰਿ ਬੈਠਿਆ ਸੁੰਨਿ॥ ਨ ਭੀਜੈ ਭੇੜਿ ਮਰਹਿ ਭਿੜਿ ਸੂਰ॥
ਨ ਭੀਜੈ ਕੇਤੇ ਹੋਵਹਿ ਧੂੜ॥ ਲੇਖਾ ਲਿਖੀਐ ਮਨ ਕੈ ਭਾਇ॥
ਨਾਨਕ ਭੀਜੈ ਸਾਚੈ ਨਾਇ॥੨॥

*(ਸਾਰਗ ਵਾਰ ਮ:੨, ੧੨੩੭-੧੨)*

(ਨ) ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ॥

*(ਮਲਾਰ ਮ:੩, ੧੨੫੯-੨)*

(ਪ) ਮਨੁ ਤਨ ਭੀਜੈ ਏਕ ਲਿਵ ਲਾਗੈ ਸਹਜੇ ਰਹੇ ਸਮਾਈ॥
ਗੁਰ ਪਰਸਾਦੀ ਭ੍ਰਮੁ ਭਉ ਭਾਗੈ ਏਕ ਨਾਮਿ ਲਿਵ ਲਾਈ॥੨॥

*(ਮਲਾਰ ਮ:੩, ੧੨੬੦-੭)*

(ਫ) ਮਨ ਰੇ ਮਨ ਸਿਉ ਰਹਉ ਸਮਾਈ॥
ਗੁਰਮੁਖਿ ਰਾਮ ਨਾਮਿ ਮਨੁ ਭੀਜੈ ਹਰਿ ਸੇਤੀ ਲਿਵ ਲਾਈ॥੨॥ਰਹਾਉ॥

*(ਮਲਾਰ ਮ:੩, ੧੨੬੦-੧੧)*

(ਬ) ਸਚਾ ਅਲਖ ਅਭੇਉ ਹਠਿ ਨ ਪਤੀਜਈ॥ ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ॥
ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ॥ ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ॥੧੭॥

*(ਪੂਰਾ ਸ਼ਬਦ ਉਧਰਣ ਯੋਗ ਹੈ)*

*(ਮਲਾਰ ਵਾਰ ਮ:੧, ੧੨੮੫-੧੨, ੧੫)*

(ਭ) ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ ਕਢਾਵੈਗੋ॥
ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ॥
ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ॥੩॥

*(ਕਾਨੜਾ ਮ:੪, ੧੩੦੮-੯)*

## ਧਉਲਹਰ (੧੪੩੫)

ਧਉਲ, ਹਰਮ, ਮਨ ਨੂੰ ਚੁਰਾ ਲੈਣ ਵਾਲਾ ਚਿੱਟੇ ਰੰਗ ਦਾ ਸ਼ਾਹੀ ਮੰਦਰ, ਜਿਵੇਂ ਯੂਨਾਇਟਿਡ ਸਟੇਟ ਔਫ ਅਮੇਰੀਕਾ ਦਾ ਰਾਜ ਭਵਨ, ਵਾਈਟ ਹਾਊਸ, ਵਡੇ ਵਡੇ ਧੰਨੀਆਂ ਦੇ ਚਿੱਟੇ ਮਹਲ, ਪਾਵਨ ਗੁਰਬਾਣੀ ਦੁਆਰਾ ਨਾਮ ਤੋਂ ਬਿਨਾ ਚਿੱਟੇ ਸ਼ਾਹੀ ਮੰਦਰਾਂ ਦੀ ਕੋਈ ਕੀਮਤ ਭੀ ਨਹੀਂ ਦਰਸਾਈ ਹੈ। ਵੱਡੇ ਵੱਡੇ ਮਹਲ ਮਾੜੀਆਂ ਕੋਈ ਨਿੰਦਨਯ ਵਸਤੂ ਨਹੀਂ ਹਨ। ਜੇ ਉਨ੍ਹਾਂ ਵਿਚ ਰੱਬੀ ਡਰ ਭੀ ਵਸਦਾ ਹੋਵੇ, ਉਥੋਂ ਇਨਸਾਨੀਯਤ ਦੇ ਹੱਕਾ (ਪਰਉਪਕਾਰ) ਦੀ ਸ੍ਰੋਤ ਸੁਣਾਈ ਦਿੰਦੀ ਹੋਵੇ, ਵਾਹਿਗੁਰੂ ਦੇ ਪਿਆਰ ਦੀ ਧੁਨ ਉਠਦੀ ਹੋਵੇ। ਜਿਸ ਦੀਆਂ ਬੁਲੰਦੀਆਂ ਵਿਚ ਪਰਉਪਕਾਰ ਦਾ ਪਰਚਮ ਝੁਲਦਾ ਹੋਵੇ। ਦੇਖੋ, ਛਾਪਰੀ।

(ੳ) ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ॥
ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥੧੫॥

*(ਸਲੋਕ ਕਬੀਰ, ੧੩੬੫-੫)*

(ਅ) ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ॥
ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ॥੧੪॥

*(ਸਲੋਕ ਕਬੀਰ, ੧੩੬੫-੪)*

(ੲ) ਉਤੰਗੀ ਪੈਓਹਰੀ ਗਹਿਰੀ ਗੰਭੀਰੀ॥ ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ॥
ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ॥ ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ॥੧॥

*(ਸਲੋਕ ਮ:੧, ੧੪੧੦-੪)*

(ਸ) ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ॥ ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ॥
ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ॥੧॥

*(ਸਿਰੀ ਮ:੧, ੬੨-੧੬॥*

## ਧਉਲਾ ਬੈਲ (੧੪੩੬)

ਧਵਲਾ ਬੈਲ., ਚਿੱਟਾ ਬੈਲ ਸਫੈਦ ਰੰਗ ਦਾ ਬੈਲ, ਪੁਰਾਣਿਕ ਕਥਾ ਅਨੁਸਾਰ ਇਕੁ ਚਿਟਾ ਬੈਲੁ ਜੋ ਧਰਤੀ ਨੂੰ ਸਹਾਰਾ ਦੇਈ ਖਲੋਤਾ ਹੈ। ਦੇਖੋ ਮਹਾ ਭਾਰਤ ਪੁਰਾਣ, ਮੋਖਸ਼ ਧਰਮ ਅਧਿਆਇ, ੩੪੨, ਸਲੋਕ ੮੬,

ਗੁਰਮਤਿ ਵਿਚ ਚਿੱਟੇ ਬੈਲ ਦੀ ਗਾਥਾ ਦਾ ਖੰਡਨ ਕੀਤਾ ਗਇਆ ਹੈ। ਪ੍ਰੰਤੂ ਵਾਹਿਗੁਰੂ ਦੇ ਹੁਕਮ ਦੁਆਰਾ ਵਾਹਿਗੁਰੂ ਦੇ ਬਣਾਏ ਨੇਮ ਦੁਆਰਾ, ਵਾਹਿਗੁਰੂ ਦੇ ਉਲੀਕੇ ਹੋਏ ਧਰਮ ਦੁਆਰਾ ਸਾਰੇ ਖੰਡ ਮੰਡਲ, ਬ੍ਰਹਮੰਡ ਆਦਿ ਅਪਨੀ ਅਪਨੀ ਥਾਂ ਘੁੰਮ ਰਹੇ ਹਨ।

(ੳ) ਹੁਕਮੇ ਧਰਤੀ ਧਉਲ ਸਿਰਿ ਭਾਰੰ॥ ਹੁਕਮੇ ਪਉਣ ਪਾਣੀ ਗੈਣਾਰੰ॥
ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ॥੧੧॥

*(ਮਾਰੂ ਮ:੧, ਸੋਲਹੇ, ੧੦੩੨-੩)*

(ਅ) ਘਰ ਮਹਿ ਧਰਤੀ ਧਉਲੁ ਪਾਤਾਲਾ॥ ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ॥
ਸਦਾ ਅਨੰਦਿ ਰਹੈ ਸੁਖਦਾਤਾ ਗੁਰਮਤਿ ਸਹਜਿ ਸਮਾਵਣਿਆ॥੨॥

*(ਮਾਝ ਮ:੩, ੧੨੬-੫)*

(ੲ) ਆਪੇ ਧਰਤੀ ਧਉਲੁ ਅਕਾਸੰ॥ ਆਪੇ ਸਾਚੇ ਗੁਣ ਪਰਗਾਸੰ॥
ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ॥੧॥

*(ਮਾਰੂ ਮ:੧, ਸੋਲਹੇ, ੧੦੨੧-੧੨)*

(ਸ) ਸੁਣਿਐ ਧਰਤਿ ਧਵਲ ਆਕਾਸ॥

*(ਜਪੁਜੀ, ੨-੧੨)*

(ਹ) ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥ ਧਰਤੀ ਹੋਰੁ ਪਰੈ ਹੋਰੁ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ॥

*(ਜਪੁ, ੩-੧੩)*

## ਧਣਖ ਚੜੌਣੀ (੧੪੩੭)

ਤੀਰ ਅੰਦਾਜ਼ੀ ਵਾਸਤੇ ਕਮਾਣ ਨੂੰ ਖਿਚ ਕੇ ਚਿੱਲਾ ਚੜਾ ਕੇ ਬਾਣ ਮਾਰਨਾ।

(ੳ) ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ॥
ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ॥੬॥

*(ਰਾਮਕਲੀ ਵਾਰ ਬਲਵੰਡ, ੯੬੮-੩)*

(ਅ) ਸਹਸਾ ਤੋੜੇ ਭਰਮੁ ਚੁਕਾਏ॥ ਸਹਜੇ ਸਿਫਤੀ ਧਣਖੁ ਚੜਾਏ॥
ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ॥੩॥

*(ਮਾਰੂ ਮ:੧, ੯੯੩-੫)*

(ੲ) ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ॥ ਅੰਤਰ ਕੀ ਦੁਬਿਧਾ ਅੰਤਰਿ ਜਰੀਐ॥
ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ॥੯॥

*(ਮਾਰੂ ਮ:੧, ਸੋਲਹੇ, ੧੦੪੨-੬)*

(ਸ) ਆਪੇ ਧਨਖੁ ਆਪੇ ਸਰਬਾਣਾ॥ ਆਪੇ ਸੁਘੜੁ ਸਰੂਪੁ ਸਿਆਣਾ॥
ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੧-੧)*

(ਹ) ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ॥
ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ॥੨॥
ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ॥
ਦਹ ਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ॥੩॥

*(ਗਉੜੀ ਬੈਰਾਗਣਿ ਕਬੀਰ, ੩੩੨-੧੮)*

## ਧਨਾਢ ਅਤੇ ਨਿਰਧਨ (੧੪੩੮)

ਦੌਲਤਮੰਦ ਅਤੇ ਬਿਨਾ ਪੈਸੇ ਤੋਂ, ਅਮੀਰ ਅਤੇ ਗ਼ਰੀਬ, ਗੁਰਬਾਣੀ ਦੁਆਰਾ ਹਰੀ ਧਨ ਹੀ ਸਭ ਤੋਂ ਸ੍ਰੇਸਟ ਦੌਲਤ ਆਖੀ ਗਈ ਹੈ॥ ਦੁਨਿਆਵੀ ਦੌਲਤ ਸੰਸਾਰੀ ਕਾਰੋਬਾਰ ਚਲਾਣ ਵਾਸਤੇ ਚਾਹੀਦਾ ਹੈ, ਪ੍ਰੰਤੂ ਪਰਮਾਰਥ ਦੀ ਪਰਾਪਤੀ ਵਾਸਤੇ ਹਰੀ ਧਨ ਦਾ ਹੋਣਾ ਅਤਿ ਲਾਜ਼ਮੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਹਰਿ ਧਨ"

(ੳ) ਰੂਪਵੰਤੁ ਹੋਇ ਨਾਹੀ ਮੋਹੈ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ॥
ਧਨਵੰਤਾ ਹੋਇ ਕਿਆ ਕੋ ਗਰਬੈ॥ ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ॥

*(ਗਉੜੀ ਸੁਖਮਨੀ ਮ:੫, ੮੨-੧੩)*

(ਅ) ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ॥
ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ॥

*(ਬਿਹਾਗੜਾ ਮ:੫, ਛੰਤ, ੫੪੩-੧੬)*

(ੲ) ਧਨ ਭੂਮਿ ਕਾ ਜੋ ਕਰੈ ਗੁਮਾਨੁ॥ ਸੋ ਮੂਰਖੁ ਅੰਧਾ ਅਗਿਆਨੁ॥
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥੧॥
ਧਨਵੰਤਾ ਹੋਇ ਕਰਿ ਗਰਬਾਵੈ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ॥

*(ਗਉੜੀ ਸੁਖਮਨੀ ਮ:੫, ੨੭੮-੮)*

(ਸ) ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥

*(ਸੋਰਠਿ ਮ:੯, ੬੩੩-੨)*

(ਹ) ਜੀਵਉ ਨਾਮੁ ਸੁਨੀ॥ ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ॥੧॥ਰਹਾਉ॥
ਪੀਰ ਗਈ ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ॥
ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ॥੧॥
ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ॥
ਅੰਧੁਲੇ ਟਿਕ ਨਿਰਧਨ ਧਨੁ ਪਾਇਓ ਪ੍ਰਭ ਨਾਨਕ ਅਨਿਕ ਗੁਨੀ॥੨॥

*(ਬਿਲਾਵਲੁ ਮ:੫, ੮੨੯-੧੮)*

(ਕ) ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ॥
ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ॥
ਭਗਤ ਜਨਾ ਕਉ ਸਨਮੁਖੁ ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ॥
ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ॥
ਜਨ ਨਾਨਕਿ ਹਰਿ ਨਾਮ ਧਨੁ ਲਦਿਆ ਸਦਾ ਵੇਪਰਵਾਹੁ॥੭॥

*(ਬਿਲਾਵਲ ਵਾਰ ਮ:੩, ੮੫੨-੬)*

(ਖ) ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ॥

*(ਰਾਮਕਲੀ ਵਾਰ ਮ:੫, ੯੬੪-੨)*

(ਗ) ਨਿਰਧਨ ਆਦਰੁ ਕੋਈ ਨ ਦੇਇ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥੧॥ਰਹਾਉ॥
ਜਉ ਨਿਰਧਨੁ ਸਰਧਨ ਕੈ ਜਾਇ॥ ਆਗੇ ਬੈਠਾ ਪੀਠਿ ਫਿਰਾਇ॥੧॥
ਜਉ ਸਰਧਨੁ ਨਿਰਧਨ ਕੈ ਜਾਇ॥ ਦੀਆ ਆਦਰੁ ਲੀਆ ਬੁਲਾਇ॥੨॥
ਨਿਰਧਨੁ ਸਰਧਨੁ ਦੋਨਉ ਭਾਈ॥ ਪ੍ਰਭ ਕੀ ਕਲਾ ਨ ਮੇਟੀ ਜਾਈ॥੩॥
ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥੪॥

*(ਭੈਰਉ ਕਬੀਰ, ੧੧੫੯-੩)*

(ਘ) ਨਾਨਕ ਨਾਮ ਰਤੇ ਸੇ ਧਨਵੰਤ ਹੈਨਿ ਨਿਰਧਨੁ ਹੋਰੁ ਸੰਸਾਰੁ॥੨੬॥

*(ਸਲੋਕ ਮ:੩, ੧੪੧੬-੧)*

(ਙ) ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥
ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ॥
ਜਹ ਬੈਸਾਵਹਿ ਬੈਸਹ ਭਾਈ ਜਹ ਭੇਜਹਿ ਤਹ ਜਾਉ॥
ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ॥

*(ਸਲੋਕ ਮ:੩, ੧੪੧੯-੫)*

(ਚ) ਸੋ ਪਤਿਵੰਤਾ ਸੋ ਧਨਵੰਤਾ॥ ਜਿਸੁ ਮਨਿ ਵਸਿਆ ਹਰਿ ਭਗਵੰਤਾ॥
ਮਾਤ ਪਿਤਾ ਸੁਤ ਬੰਧਪ ਭਾਈ ਜਿਨਿ ਇਹ ਸ੍ਰਿਸਟਿ ਉਪਾਈ ਹੇ॥੫॥

*(ਮਾਰੂ ਮ:੫, ਸਲੋਕ ੧੦੭੧-੧੬)*

(ਛ) ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ॥
ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ॥੧॥

*(ਸਾਰੰਗ ਵਾਰ ਮ:੧, ੧੨੪੪-੧੬)*

(ਜ) ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥
ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥
ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥੩॥

*(ਸਿਰੀ ਮ:੧, ਪਹਰੇ, ੭੫-੪)*

(ਝ) ਧਨੁ ਸੰਚਿ ਹਰਿ ਹਰਿ ਨਾਮੁ ਵਖਰੁ, ਗੁਰ ਸਬਦਿ ਭਾਉ ਪਛਾਣਹੇ॥
ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ॥

*(ਤੁਖਾਰੀ ਛੰਤ, ਮ:੧, ੧੧੧੩-੮)*

(ਞ) ਧਨ ਸਾਚਾ ਤੇਊ ਸਚ ਸਾਹਾ॥ ਹਰਿ ਹਰਿ ਪੂੰਜੀ ਨਾਮ ਬਿਸਾਹਾ॥

*(ਗਉੜੀ ਬਾਵਨਅਖਰੀ ਮ:੫, ੨੫੭-੧੪)*

(ਟ) ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥
ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥੨॥

*(ਬਿਲਾਵਲੁ ਕਬੀਰ, ੮੫੫-੯)*

(ਠ) ਧਨਵੰਤੇ ਸੇਈ ਪਰਧਾਨ॥ ਨਾਨਕ ਜਾ ਕੈ ਨਾਮੁ ਨਿਧਾਨ॥੪॥

*(ਭੈਰਉ ਮ:੫, ੧੧੪੪-੮)*

(ਡ) ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ॥
ਧਨਪਾਤੀ ਵਡਭੂਮੀਆ ਮੇਰੀ ਮੇਰੀ ਕਰਿ ਪਰਿਆ॥੨॥

*(ਸਿਰੀ ਮ:੫, ੪੨-੧੭)*

(ਢ) ਸੇ ਧਨਵੰਤ ਹਰਿ ਨਾਮੁ ਕਮਾਇ॥ ਪੂਰੇ ਗੁਰ ਤੇ ਸੋਝੀ ਪਾਇ॥੧॥

*(ਗਉੜੀ ਗੁਆਰੇਰੀ ਮ:੩, ੧੬੧-੮)*

(ਣ) ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ॥੧॥ਰਹਾਉ॥

*(ਗਉੜੀ ਮ:੫, ੧੮੫-੧੯)*

(ਤ) ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ॥
ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ॥
ਸਹਜੇ ਗੁਣ ਰਵਹਿ ਸਾਚੇ ਮਨਮਾਹੀ॥੭॥

*(ਗਉੜੀ ਮ:੩, ੨੩੧-੫)*

(ਥ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੮)*

(ਦ) ਰਾਮ ਨਾਮ ਜੋ ਕਰਹਿ ਬੀਚਾਰ॥ ਸੇ ਧਨਵੰਤ ਗਨੀ ਸੰਸਾਰ॥

*(ਗਉੜੀ ਸੁਖਮਨੀ ਮ:੫, ੨੮੧-੯)*

(ਧ) ਭਲੀ ਸੁ ਕਰਨੀ ਸੋਭਾ ਧਨਵੰਤ॥ ਹਿਰਦੈ ਬਸੇ ਪੂਰਨ ਗੁਰ ਮੰਤ॥

*(ਗਉੜੀ ਸੁਖਮਨੀ ਮ:੫, ੨੯੦-੧੪)*

(ਨ) ਸੇ ਧਨਵੰਤ ਹਰਿ ਨਾਮਿ ਲਿਵ ਲਾਇ॥
ਗੁਰਿ ਪੂਰੈ ਹਰਿ ਧਨੁ ਪਰਗਾਸਿਆ ਹਰਿ ਕਿਰਪਾ ਤੇ ਵਸੈ ਮਨਿ ਆਇ॥ਰਹਾਉ॥

*(ਧਨਾਸਰੀ ਮ:੩, ੬੬੩-੧੫)*

(ਪ) ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ
ਜਿਉ ਰੰਗੁ ਕਸੁੰਭ ਕਚਾਣੁ॥
ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਮਾਣੁ॥੨॥

*(ਗੋਂਡ ਮ:੪, ੮੬੧-੬)*

(ਫ) ਸੇ ਧਨਵੰਤ ਜਿਨ ਹਰਿ ਪ੍ਰਭੁ ਰਾਸਿ॥ ਕਾਮ ਕ੍ਰੋਧ ਗੁਰ ਸਬਦਿ ਨਾਸਿ॥
ਭੈ ਬਿਨਸੇ ਨਿਰਭੈ ਪਦੁ ਪਾਇਆ॥ ਗੁਰ ਮਿਲਿ ਨਾਨਕਿ ਖਸਮੁ ਧਿਆਇਆ॥੨॥

*(ਬਸੰਤੁ ਮ:੪, ੧੧੮੪-੧)*

(ਬ) ਧਨਵੰਤ ਨਾਮ ਕੇ ਵਣਜਾਰੇ॥ ਸਾਂਝੀ ਕਰਹੁ ਨਾਮ ਧਨੁ ਖਾਟਹੁ ਗੁਰ ਕਾ ਸਬਦੁ ਵੀਚਾਰੇ॥੧॥

*(ਸਾਰਗ ਮ:੫, ੧੨੧੯-੧੯)*

(ਭ) ਤਪੁ ਕਾਗਦੁ ਤੇਰਾ ਨਾਮੁ ਨੀਸਾਨੁ॥ ਜਿਨ ਕਉ ਲਿਖਿਆ ਏਹੁ ਨਿਧਾਨੁ॥
ਸੇ ਧਨਵੰਤ ਦਿਸਹਿ ਘਰਿ ਜਾਇ॥ ਨਾਨਕ ਜਨਨੀ ਧੰਨੀ ਮਾਇ॥੪॥

*(ਮਲਾਰ ਮ:੧, ੧੨੫੭-੫)*

(ਮ) ਸੇ ਧਨਵੰਤ ਸੇਈ ਸਚੁ ਸਾਹਾ॥ ਹਰਿ ਕੀ ਦਰਗਹ ਨਾਮੁ ਵਿਸਾਹਾ॥੧॥

*(ਪ੍ਰਭਾਤੀ ਮ:੫, ੧੩੩੯-੧੫)*

(ਯ) ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ॥੫॥

*(ਮਾਝ ਮ:੫, ੧੩੦-੧੭)*

(ਰ) ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ॥ ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ॥

*(ਗਉੜੀ ਮ:੫, ੨੧੭-੧)*

(ਲ) ਜੋ ਇਸੁ ਮਾਰੇ ਸੋ ਧਨਵੰਤਾ॥ (ਜੋ ਦੁਬਿਧਾ ਨੂੰ ਮਾਰੇ)

*(ਗਉੜੀ ਮ:੫, ੨੩੮-੨)*

(ਵ) ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ॥੨੦॥

*(ਸੋਰਠ ਵਾਰ ਮ:੪, ੬੫੦-੧੧)*

(ੜ) ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ॥ ਸੋ ਪਤਿਵੰਤਾ ਜਿਨਿ ਸਾਧਸੰਗੁ ਪਾਇਆ॥
ਪਾਰਬ੍ਰਹਮੁ ਜਾਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ ਛਿਨਾ॥੧੧॥

*(ਮਾਰੂ ਮ:੫, ਸੋਲਹੇ, ੧੦੭੯-੧੩)*

(ੳੳ) ਚੀਤਿ ਆਵੈ ਤਾ ਸਦ ਧਨਵੰਤਾ॥ ਚੀਤਿ ਆਵੈ ਤਾਂ ਸਦ ਨਿਭਰੰਤਾ॥
ਚੀਤਿ ਆਵੈ ਤਾਂ ਸਭਿ ਰੰਗ ਮਾਣੇ॥ ਚੀਤਿ ਆਵੈ ਤਾਂ ਚੂਕੀ ਕਾਣੇ॥੩॥

*(ਭੈਰਉ ਮ:੫, ੧੧੪੧-੬)*

(ੳਅ) ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ॥
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ॥੩॥

*(ਪ੍ਰਭਾਤੀ ਮ:੫, ੧੩੩੮-੧੯)*

(ੳੲ) ਸੋਈ ਗਿਆਨੀ ਜਿ ਸਿਮਰੈ ਏਕ॥ ਸੋ ਧਨਵੰਤਾ ਜਿਸੁ ਬੁਧਿ ਬਿਬੇਕ॥
ਸੋ ਕੁਲਵੰਤਾ ਜਿ ਸਿਮਰੈ ਸੁਆਮੀ॥ ਸੋ ਪਤਿਵੰਤਾ ਜਿ ਆਪੁ ਪਛਾਨੀ॥੨॥

*(ਭੈਰਉ ਮ:੫, ੧੧੫੦-੨)*

(ੳਸ) ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥
ਧੰਨੁ ਧੰਨੁ ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥

*(ਗਉੜੀ ਸੁਖਮਨੀ ਮ:੫, ੨੯੪-੧੯)*

(ੳਹ) ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ॥ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ॥

*(ਗਉੜੀ ਮ:੫, ਥਿਤੀ, ੩੦੦-੧੨)*

(ੳਕ) ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ॥੩॥

*(ਮਾਝ ਮ:੩, ੧੧੨-੨)*

(ੳਖ) ਪ੍ਰਭ ਕਉ ਸਿਮਰਹਿ ਸੇ ਧਨਵੰਤੇ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ॥

*(ਗਉੜੀ ਸੁਖਮਨੀ ਮ:੫, ੨੬੩-੪)*

(ੳਗ) ਸੇ ਧਨਵੰਤੇ ਸੇ ਪਤਿਵੰਤੇ ਹਰਿ ਕੀ ਸਰਣਿ ਸਮਾਹਿ॥
ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ ਬਹੁਰਿ ਨ ਆਵਹਿ ਜਾਂਹਿ॥੨॥

*(ਸਾਰਗ ਮ:੫, ੧੨੨੫-੧੭)*

## ਧਨ ਜੋਬਨ (੧੪੩੯)

ਦੌਲਤ ਅਤੇ ਜਵਾਨੀ, ਦੋਹਾਂ ਦੇ ਨਸ਼ੇ ਵਿਚ ਆਇਆ ਪ੍ਰਾਣੀ ਰੱਬ ਨੂੰ ਭੁੱਲ ਕੇ ਅਨੇਕਾਂ ਪ੍ਰਕਾਰ ਦੀਆਂ ਮਨਮਾਨੀਆਂ ਅਤੇ ਕਮਜ਼ੋਰ ਲੋਕਾਂ ਨਾਲਿ ਵਧੀਕੀਆਂ ਕਰਦਾ ਹੈ। ਐਸ਼ੋਇਸ਼ਰਤ ਵਿਚ ਪੈ ਕੈ ਅਮੋਲਕ

ਜਨਮ ਕਉਡੀ ਬਦਲੇ ਵੰਞਾ ਲੈਂਦਾ ਹੈ। ਜਵਾਨੀ ਅਤੇ ਦੌਲਤ ਦਾ ਸਮਾਂ ਹੀ ਪ੍ਰਭੂ ਦੀ ਯਾਦ ਅਤੇ ਪਰਉਪਕਾਰ ਦਾ ਸਮਾਂ ਹੈ। ਬੁਢਾਪੇ ਵਿਚ ਅਥਵਾ ਧਨਹੀਣਤਾ ਵਿਚ ਹੁੰਦਾ ਹੋਇਆ ਜੀਵ ਰੱਬ ਦੀ ਯਾਦ ਅਤੇ ਪਰਉਪਕਾਰ ਅਥਵਾ ਸੇਵਾ ਨਹੀਂ ਕਰਿ ਸਕਦਾ ਹੈ। ਤਾਂ ਤੇ ਭਾਈ! ਜਵਾਨੀ ਅਤੇ ਧਨ ਦੌਲਤ ਨੂੰ ਵਾਹਿਗੁਰੂ ਦੇ ਲੇਖੇ ਵਿਚ ਲਾਵਨਾ ਹੀ ਸਫਲ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਜੋਬਨੁ ਅਤੇ ਬੁਢਾਪਾ"

(ੳ) ਧਨੁ ਮਾਲੁ ਜੋਬਨੁ ਜੁਗਤਿ ਗੋਪਾਲ॥ ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ॥
ਅਪਨੇ ਦਾਸ ਕਉ ਦੇ ਰਾਖੈ ਹਾਥ॥ ਨਿਮਖ ਨ ਛੋਡੈ ਸਦੀ ਹੀ ਸਾਥ॥੨॥

*(ਭੈਰਉ ਮ:੫, ੧੧੫੧-੨)*

(ਅ) ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ॥
ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ॥੧॥

*(ਧਨਾਸਰੀ ਮ:੧, ਛੰਤ, ੬੮੯-੬)*

## ਧਨ ਦਉਲਤ (੧੪੪੦)

ਪੂੰਜੀ ਦੀ ਇਕਤ੍ਰਤਾ, ਮਾਇਆ ਦਾ ਪਸਾਰਾ, ਬਹੁਤਾ ਪੈਸਾ ਇਕੱਤ੍ਰ ਕਰਨ ਦੀ ਬਿਰਤੀ।

(ੳ) ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ॥
ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ॥
ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ॥
ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ॥

*(ਰਾਮਕਲੀ ਮ:੧, ਓਅੰਕਾਰਉ, ੯੩੪-੧੫)*

(ਅ) ਧਨੁ ਜੋਬਨੁ ਸੰਪੈ ਸੁਖ ਸੁਖ ਭੋਗਵੈ ਸੰਗਿ ਨ ਨਿਬਹਤ ਮਾਤ॥
ਮ੍ਰਿਤ ਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰੂਮ ਛਾਇਆ ਰੰਗਿ ਰਾਤ॥੧॥

*(ਕੇਦਾਰਾ ਮ:੫, ੧੧੨੦-੧੧)*

(ੲ) ਧਨੁ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ॥੧॥

*(ਮਾਰੂ ਕਬੀਰ, ੧੧੦੬-੭)*

(ਸ) ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ॥
ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ॥
ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ॥
ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ॥੧੫॥

*(ਸੋਰਠਿ ਵਾਰ ਮ:੪, ੬੪੮-੮)*

(ਹ) ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ ਜੰਜਾਲਿ॥
ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ॥
ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੇ ਜਿ ਹੋਵੈ ਅੰਤਿ ਸਖਾਈ॥
ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ॥
ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ॥

ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ॥੩॥

*(ਸਿਰੀ ਮ:੪, ੭੬-੧੮)*

## ਧਨ ਦਾਰਾ ਸੰਪਤੀ (੧੪੪੧)

ਬਹੁਤੀ ਦਉਲਤ, ਸੁੰਦਰ ਇਸਤ੍ਰੀ ਅਤੇ ਸਮਗ੍ਰੀ ਦਾ ਇਕੱਤ੍ਰ ਕਰਨਾ।

(ੳ) ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥੫॥
ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ॥੭॥
ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ॥੮॥

*(ਸਲੋਕ ਮ:੯, ੧੪੨੬-੧੫)*

(ਅ) ਇਹ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥੧॥
ਧਨੁ ਦਾਰਾ ਸੰਪਤਿ ਗ੍ਰੇਹ॥ ਕਛੁ ਸੰਗਿ ਨ ਚਾਲੈ ਸਮਝ ਲੇਹ॥੨॥
ਇਕ ਭਗਤਿ ਨਾਰਾਇਨ ਹੋਇ ਸੰਗਿ॥ ਕਹੁ ਨਾਨਕ ਭਜੁ ਤਿਹ ਏਕ ਰੰਗਿ॥੩॥

*(ਬਸੰਤ ਹਿੰਡੋਲ ਮ:੯, ੧੧੮੬-੧੯)*

(ੲ) ਕੀਚਹਿ ਰਸ ਭੋਗ ਖੁਸੀਆ ਮਨ ਕੇਰੀ॥ ਲੋਕਾਂ ਤਨੁ ਭਸਮੈ ਢੇਰੀ॥
ਖਾਕੂ ਖਾਕੁ ਰਲੈ ਸਭੁ ਫੈਲੁ॥ ਬਿਨੁ ਸਬਦੈ ਨਹੀ ਉਤਰੈ ਮੈਲੁ॥੨॥

*(ਬਿਲਾਵਲੁ ਮ:੧, ੮੩੨-੩)*

## ਧਰਤੀ ਭਾਰ ਨਹੀਂ ਝਲਦੀ (੧੪੪੨)

ਇਹ ਧਰਤੀ ਵਾਹਿਗੁਰੂ ਨੇ ਭਲੇ ਪੁਰਸ਼ਾਂ ਦੇ ਜੀਵਨ ਬਤੀਤ ਕਰਨੇ ਵਾਸਤੇ ਬਣਾਈ ਸੀ। ਪ੍ਰੰਤੂ ਇਹ ਧਰਤੀ ਚੋਰ ਬਦਮਾਸ਼, ਡਾਕੂ, ਅਤੇ ਸਿਆਸੀ ਕਾਤਲਾਂ ਦਾ ਅੱਡਾ ਬਣ ਕੇ ਰਹਿ ਗਈ ਹੈ। ਜਦ ਧਰਤੀ ਤੇ ਐਸਾ ਭਾਰ ਹੁੰਦਾ ਹੈ। ਤਦ ਵਾਹਿਗੁਰੂ ਕੋਈ ਬਹਾਨਾ ਬਣਾ ਕੇ ਇਨ੍ਹਾਂ ਦੋਸ਼ੀਆਂ ਨੂੰ ਸਜ਼ਾ ਦਿੰਦਾ ਹੈ। ਜਿਵੇਂ "ਆਪੇ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥ ਦੋਸ਼ੀ ਦੰਡ ਤੋਂ ਥੋੜਾ ਸਮਾਂ ਉਪਰੰਤ ਧਰਮ ਸਥਾਪਤ ਹੁੰਦਾ ਹੈ।

(ੳ) ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥
ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੨੧੦॥

*(ਸਲੋਕ ਕਬੀਰ, ੧੩੭੫-੧੬)*

## ਧਰਮ (੧੪੪੩)

ਜੀਵਨ ਦਾ ਉਹ ਪਵਿਤ੍ਰ ਨਿਯਮ ਜਿਸ ਦੇ ਆਸਰੇ ਇਨਸਾਨ ਅਪਣੇ ਮੂਲਿਕ ਅੰਸ਼ ਵਿਚ ਪ੍ਰਵੇਸ਼ ਕਰਦਾ ਹੈ। ਜਿਸ ਦੇ ਆਸਰੇ ਬ੍ਰਹਮੰਡ ਦਾ ਕਾਰੋਬਾਰ ਆਪਣੇ ਇਕ ਸੁਰ ਨਿਯਮ ਅਨੁਸਾਰ ਚਲਦਾ ਹੈ॥ ਪਵਿਤ੍ਰ ਕਰਮਾਂ ਦਾ ਢਾਂਚਾ, ਪਰਉਪਕਾਰੀ ਅਤੇ ਸੇਵਾ ਸਿਮਰਨ ਵਾਲਿਆ ਦਾ ਮਾਰਗ, ਸਦ ਭਾਵਨੀ ਪੁਰਸ਼ਾਂ ਦਾ ਰਸਤਾ, ਗੁਰ ਸਿਖੀ ਸਭ ਤੋਂ ਸ੍ਰੇਸਟ ਧਰਮ ਅਤੇ ਸੇਵਾ ਅਤੇ ਸਿਮਰਨ ਦਾ ਮਾਰਗੁ ਹੈ । ਅਕੀਦਾ, ਭਰੋਸਾ, ਮਜ਼ਹਬ, ਈਮਾਨ, ਸਤਯ ਆਚਰਣ, ਜਿਸੁ ਨੇਯਮ ਦੇ ਧਾਰਣ ਕੀਤਿਆਂ ਜੀਵ ਅਪਣੇ ਜੀਵਨ ਮਨੋਰਥ ਦੀ ਪ੍ਰਾਪਤੀ ਕਰਦਾ ਹੈ। ਉਸ ਦਾ ਨਾਮੁ ਧਰਮੁ ਹੈ। ਦੀਨਦਾਰੁ ਭੀ ਧਰਮ ਦਾ ਲਖਾਇਕ ਹੈ।

(ੳ) ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥

*(ਗਉੜੀ ਸੁਖਮਨੀ ਮ:੫, ੨੬੬-੧੩)*

(ਅ) ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ॥ ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ॥੨॥

*(ਬਿਲਾਵਲੁ ਮ:੫, ੮੧੩-੮)*

(ੲ) ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਸੁ ਸਿਰਿ ਚੋਟਾਂ ਖਾਇ॥
ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥
ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥੧॥

*(ਮਲਾਰ ਵਾਰ ਮ:੧, ੧੨੮੭-੧੧)*

(ਸ) ਸਭ ਤੇ ਊਤਮ ਇਹੁ ਕਰਮੁ॥ ਸਗਲ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਸਿਮਰਨਿ ਤੇਰਾ ਹੋਇ ਉਧਾਰੁ॥ ਜਨਮ ਜਨਮ ਕਾ ਉਤਰੈ ਭਾਰੁ॥੩॥

*(ਰਾਮਕਲੀ ਮ:੫, ੮੯੫-੧੭)*

(ਹ) ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ॥੨॥

*(ਰਾਮਕਲੀ ਮ:੯, ੯੦੨-੬)*

(ਕ) ਕਬੀਰ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥੧੫੫॥

*(ਸਲੋਕ ਕਬੀਰ , ੧੩੭੨-੧੫)*

(ਗ) ਤ੍ਰਿਸਨ ਬੂਝੀ ਮਮਤਾ ਗਈ ਨਾਠੇ ਭੈ ਭਰਮਾ॥
ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ॥੧॥

*(ਬਿਲਾਵਲੁ ਮ:੫, ੮੧੪-੧੫)*

(ਘ) ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮੁ ਲੈ ਊਤਮ ਧਰਮਾ॥
ਹਰਿ ਹਰਿ ਕਰਤ ਜਾਤਿ ਕੁਲ ਹਰੀ॥ ਸੋ ਹਰਿ ਅੰਧੁਲੇ ਕੀ ਲਾਕਰੀ॥੧॥

*(ਗੋਂਡ ਨਾਮ ਦੇਉ, ੮੭੪-੭)*

(ਙ) ਸਗਲ ਧਰਮ ਮਹਿ ਊਤਮ ਧਰਮ॥ ਕਰਮ ਕਰਤੂਤਿ ਕੈ ਊਪਰਿ ਕਰਮ॥
ਜਿਸ ਕਉ ਚਾਹਹਿ ਸੁਰਿ ਨਰ ਦੇਵ॥ ਸੰਤ ਸਭਾ ਕੀ ਲਗਹੁ ਸੇਵ॥੩॥

*(ਬਸੰਤੁ ਮ:੫, ੧੧੮੨-੧੪)*

(ਚ) ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦ ਪਰਾਕ੍ਰਿਤਹ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥ ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥੩॥

*(ਆਸਾ ਵਾਰ ਮ:੧, ੪੬੯-੧੩)*

(ਛ) ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ॥

ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤ ਪਾਵੈ॥੨॥

*(ਗੂਜਰੀ ਮ:੪, ੪੯੪-੯)*

(ਜ) ਸਗਲ ਸੂਖ ਜਪਿ ਏਕੈ ਨਾਮ॥ ਸਗਲ ਧਰਮ ਹਰਿ ਕੇ ਗੁਣ ਗਾਮ॥
ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥੧॥

*(ਆਸਾ ਮ:੫, ੩੯੨-੧੯)*

(ਝ) ਅਉਖਧ ਮੰਤ੍ਰ ਤੰਤ ਸਭਿ ਛਾਰੁ॥ ਕਰਣੈਹਾਰੁ ਰਿਦੇ ਮਹਿ ਧਾਰੁ॥੩॥
ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ॥ ਕਹੁ ਨਾਨਕ ਅਟਲ ਇਹੁ ਧਰਮੁ॥੪॥

*(ਗਉੜੀ ਮ:੫, ੧੯੬-੧)*

(ਞ) ਸਾਧ ਕੈ ਸੰਗਿਲ ਦ੍ਰਿੜੈ ਸਭਿ ਧਰਮ॥ ਸਾਧ ਕੈ ਸੰਗਿ ਕੇਵਲ ਪਾਰਬ੍ਰਹਮ॥

*(ਗਉੜੀ ਸੁਖਮਨੀ ਮ:੫, ੨੭੧-੧੬)*

(ਟ) ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ॥੧੧॥

*(ਗਉੜੀ ਮ:੫, ਥਿਤੀ, ੨੯੯-੫)*

(ਠ) ਕੂੜਹੁ ਕਰੇ ਵਿਣਾਸੁ ਧਰਮੇ ਤਗੀਐ॥ ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ॥੨॥

*(ਗੂਜਰੀ ਵਾਰ ਮ:੫, ੫੧੮-੧੦)*

(ਡ) ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥
ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ॥੨॥

*(ਸੋਰਠਿ ਮ:੫, ੬੨੨-੧)*

(ਢ) ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ॥ ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ॥
ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ॥ ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ॥
ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ॥੮॥

*(ਗਉੜੀ ਵਾਰ ਮ:੫, ੩੨੦-੧)*

(ਣ) ਤਿਸੁ ਜਨ ਕੇ ਪਗ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ॥
ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ॥੩॥

*(ਬਿਹਾਗੜਾ ਮ:੪, ਛੰਤ ੫੪੦-੬)*

(ਤ) ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥

*(ਬਸੰਤੁ ਮ:੧, ੧੧੮੮-੧੫)*

(ਥ) ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥
ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥
ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥੩॥

*(ਸਿਰੀ ਮ:੧, ਪਹਰੇ, ੭੫-੪)*

(ਦ) ਦੁਨੀਆ ਧੰਧੈ ਲਾਇ ਆਪੁ ਛਪਇਆ॥ ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ॥੩॥

*(ਮਲਾਰ ਵਾਰ ਮ:੧, ੧੨੭੯-੧੯)*

(ਧ) ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ॥
ਜਾਂ ਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ ਸਬਦ ਸਾਰੁ ਏਕ ਲਿਵ ਲਾਈ ਹੈ॥

*(ਸਵਈਏ ਮ:੪, ਕੇ, ੧੩੯੮-੧੫)*

(ਨ) ਵਿਣੁ ਕਰਮਾ ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ॥
ਧਰਮ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ॥
ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ॥

*(ਮਾਰੂ ਵਾਰ ਮ:੫, ੧੦੯੮-੫)*

(ਪ) ਕੁਲ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜਨੁ ਹਰਿ ਭਗਤਾ॥੬॥
ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ॥
ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ॥

*(ਸਵਈਏ ਮ:੫ ਕੇ, ੧੪੦੭-੧੬)*

(ਫ) ਗੁਰੂ ਸ਼ਮਰਥੁ ਗਹਿਕਰੀਆ ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ॥
ਫੁਨਿ ਜੰਮ ਧ੍ਰੰਮ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ॥

*(ਸਵੀਏ ਮ:੪, ੧੪੦੪-੫)*

(ਬ) ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ॥
ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹਕਾਰ ਬਾਸੁ ਜਗਿ ਦੀਜੈ॥੫॥

*(ਕਲਿਆਨ ਮ:੪, ੧੩੨੫-੧੧)*

(ਭ) ਨਰਕ ਨ ਡੀਠੜਿਆ ਸਿਮਰਤ ਨਾਰਾਇਣ॥ ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ॥
ਧਰਮ ਧੀਰਜ ਸੁਖੀਏ ਸਾਧ ਸੰਗਤਿ ਹਰਿ ਭਜੇ॥ ਕਰਿ ਅਨੁਗ੍ਰਹੁ ਰਾਖਿ ਲੀਨੇ ਮੋਹ ਮਮਤਾ ਸਭ ਤਜੇ॥

*(ਆਸਾ ਮ:੫, ੪੬੦-੧੨)*

(ਮ) ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥

*(ਆਸਾ ਵਾਰ ਮ:੧, ੪੬੯-੩)*

(ਯ) ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ॥
ਤਾਂ ਵਾਪਾਰੀ ਜਾਣੀਐ ਲਾਹਾ ਲੈ ਜਾਵਹੁ॥੮॥

*(ਆਸਾ ਮ:੧, ਕਾਫੀ, ੪੧੮-੧੪)*

(ਰ) ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ॥
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ॥੨॥

*(ਆਸਾ ਮ:੫, ੪੦੫-੯)*

(ਲ) ਸਾਚੁ ਧਰਮੁ ਨਹੀ ਭਾਵੈ ਡੀਠਾ॥ ਝੂਠ ਧੋਹ ਸਿਉ ਰਚਓ ਮੀਠਾ॥
ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥੨॥

ਵਸਤੁ ਪਰਾਈ ਕਉ ਉਠਿ ਰੋਵੈ॥ ਕਰਮ ਧਰਮ ਸਗਲਾ ਈ ਖੋਵੈ॥

*(ਧਨਾਸਰੀ ਮ:੫, ੬੭੬-੯)*

(ਵ) ਕਰਮ ਧਰਮ ਸਚੁ ਸਾਚਾ ਨਾਉ॥ ਤਾ ਕੈ ਸਦ ਬਲਿਹਾਰੈ ਜਾਉ॥
ਜੋ ਹਰਿ ਰਾਤੇ ਸੇ ਜਨ ਪਰਵਾਣੁ॥ ਤਿਨ ਕੀ ਸੰਗਤਿ ਪਰਮ ਨਿਧਾਨੁ॥੨॥

*(ਆਸਾ ਮ:੧, ੩੫੩-੧)*

(ੜ) ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ॥
ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ॥੨॥

*(ਬਿਹਾਗੜਾ ਮ:੩, ਵਾਰ-੯, ੫੫੨-੨)*

(ੳੳ) ਹਮਰੀ ਜਾਤਿ ਪਤਿ ਸਚੁ ਨਾਉ॥ ਕਰਮ ਧਰਮ ਸੰਜਮੁ ਸਤ ਭਾਉ॥
ਨਾਨਕ ਬਖਸੇ ਪੂਛ ਨ ਹੋਇ॥ ਦੂਜਾ ਮੇਟੇ ਏਕੋ ਸੋਇ॥੪॥

*(ਆਸਾ ਮ:੧, ੩੫੩-੪)*

(ੳਅ) ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ॥
ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ॥ ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ॥
ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ॥੧॥

*(ਬਿਹਾਗ ਵਾਰ ਮ:੩, ੫੫੧-੩)*

(ੳਏ) ਕਰਮ ਧਰਮ ਕੀ ਸਾਰ ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ॥
ਨਾਨਕ ਗੁਰਮੁਖਿ ਸਬਦਿ ਪਛਾਣੈ ਅਹਿਨਿਸਿ ਨਾਮੁ ਧਿਆਈਐ॥੧॥

*(ਆਸਾ ਮ:੧, ਛੰਤ, ੪੩੭-੯)*

## ਧਰਮਸ਼ਾਲਾ (੧੪੪੪)

ਉਹ ਜਗਾਹ ਜਿਥੇ ਧਰਮ ਦਾ ਪ੍ਰਚਾਰ ਹੋਵੇ। ਜਿਥੇ ਵਾਹਿਗੁਰੂ ਦੇ ਨਮਿਤ ਗੱਲ ਕੀਤੀ ਜਾਵੇ, ਜਿਥੇ ਨਿਆਸਰਿਆਂ ਨੂੰ ਆਸਰਾ ਮਿਲੇ, ਭੁਖਿਆਂ ਨੂੰ ਅੰਨ੍ਹ ਮਿਲੇ, ਜਿਥੇ ਬੇਘਰਾਂ ਨੂੰ ਨਿਵਾਸ ਅਸਥਾਨ ਦੀ ਪ੍ਰਾਪਤੀ ਹੋਵੇ।

(ੳ) ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ॥
ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ॥
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ॥

*(ਗਉੜੀ ਮ:੫, ੨੪੮-੧)*

(ਅ) ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥
ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥
ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥
ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥੩੪॥

*(ਜਪੁ, ੭-੧੧)*

(ੲ) ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥

*(ਸਿਰੀ ਮ:੫, ੭੩-੧੯)*

(ਸ) ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥
ਮੋਹ ਨਿਰਗੁਣ ਦਿਚੈ ਥਾਉ ਸੰਤ ਧਰਮੁ ਧਰਮ ਸਾਲੀਐ॥੩॥

*(ਸੂਹੀ ਵਾਰ ਮ:੩, ੭੮੫-੧੨)*

(ਹ) ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ॥
ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥

*(ਸੂਹੀ ਵਾਰ ਮ:੩, ੭੮੫-੧੨)*

(ਕ) ਧਰਤਿ ਉਪਾਇ ਧਰੀ ਧਰਮ ਸਾਲਾ॥ ਉਤਪਤਿ ਪਰਲਉ ਆਪਿ ਨਿਰਾਲਾ॥
ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ॥੫॥

*(ਮਾਰੂ ਮ:੧, ਸੋਲਹੇ, ੧੦੩੩-੧੩)*

## ਧਰਮ ਕੀ ਕਿਰਤ ਕਰਨੀ (੧੪੪੫)

ਆਪਣੇ ਅਤੇ ਪਰਵਾਰ ਦੇ ਨਿਰਬਾਹ ਵਾਸਤੇ ਨੇਕ ਕਮਾਈ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਘਾਲਿ ਘਾਲਣੀ"।

(ੳ) ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥੨੧੩॥

*(ਸਲੋਕ ਕਬੀਰ, ੧੩੭੫-੧੯)*

## ਧਰਮ ਰਾਜ (੧੪੪੬)

ਜੀਵਾਂ ਦੀ ਕਿਰਤ ਦੇ ਅਨਕੂਲ ਅੰਤਮ ਨਿਆਇ ਦੇਣ ਵਾਸਤੇ ਜੋ ਵਾਹਿਗੁਰੂ ਦੀ ਰਚੀ ਹੋਈ ਨਿਆਇ ਪ੍ਰਣਾਲੀ ਹੈ, ਉਸ ਪ੍ਰਣਾਲੀ ਦਾ ਨਾਉਂ ਧਰਮ ਰਾਜ ਹੈ। ਭਾਵ ਧਰਮ ਦਾ ਤਪਾਵਸ ਕਰਨ ਵਾਲਾ ਰਾਜਸੀ ਢਾਂਚਾ। ਇਸ ਢਾਂਚੇ ਦੀ ਜ਼ਿਮੇਵਾਰੀ ਵਾਹਿਗੁਰੂ ਜੀ ਦੇ ਹੁਕਮ ਵਿਚ ਹੀ ਨੇਪਰੇ ਚੜ੍ਹਦੀ ਹੈ। ਜੀਵਾਂ ਨੂੰ ਸਜ਼ਾ ਅਤੇ ਜਜ਼ਾ ਦੇਣ ਵਾਲਾ ਉਹ ਵਾਹਿਗੁਰੂ ਖ਼ੁਦ ਆਪ ਹੀ ਹੈ। ਜਿਵੇਂ ਦੁਨੀਆ ਨੂੰ ਪੈਦਾ ਕਰਨਾ, ਪਾਲਨਾ ਕਰਨੀ, ਸੰਘਾਰ ਕਰਨਾ, ਤਿੰਨ ਪ੍ਰਣਾਲੀਆਂ ਕਰਦੀਆਂ ਹਨ। (ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥ ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ॥ ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ" ਇਸੇ ਪ੍ਰਕਾਰ ਧਰਮ ਨਿਆਂਇ ਪ੍ਰਣਾਲੀ ਦਾ ਕਾਰਯ ਕਰਮ ਭੀ ਵਾਹਿਗੁਰੂ ਆਪ ਹੀ ਨਿਭਾਉਂਦਾ ਹੈ। ਇਸ ਕੰਮ ਨੂੰ ਨੇਪਰੇ ਚਾੜ੍ਹਨ ਵਾਸਤੇ ਧਰਮ ਰਾਜ ਸਥਾਪਤ ਕੀਤਾ ਗਇਆ ਹੈ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਅਨੇਕਾਂ ਹੀ ਉਦਾਹਰਣਾਂ ਪ੍ਰਾਪਤ ਹੁੰਦੀਆਂ ਹਨ।ਹੋਰ ਜਾਣਕਾਰੀ ਵਾਸਤੇ ਦੇਖੋ, "ਜਮਕਾਲ"।

(ੳ) ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

*(ਜਪੁ, ੮-੧੧)*

(ਅ) ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ॥
ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ॥੨॥

*(ਸਿਰੀ ਮ:੧, ੧੫-੫)*

(ੲ) ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥
ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥
ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥
ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥੨॥

*(ਸਿਰੀ ਮ:੩, ੩੮-੧੮)*

(ਸ) ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ॥ ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ॥
ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ॥੩॥

*(ਸਿਰੀ ਮ:੫, ੪੩-੫)*

(ਹ) ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ॥

*(ਸਿਰੀ ਮ:੪, ਛੰਤ, ੭੮-੧੦)*

(ਕ) ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ॥
ਨਾਨਕ ਉਬਰੇ ਜਪਿ ਹਰੀ ਸਾਧਸੰਗਿ ਸਨਬੰਧ॥੧॥

*(ਗਉੜੀ ਬਾਵਨ ਅਖਰੀ ਮ:੫, ੨੫੬-੧੦)*

(ਖ) ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥
ਲਿਖਿ ਨਾਵੈ ਧਰਮੁ ਬਹਾਲਿਆ॥੨॥

*(ਆਸਾ ਵਾਰ ਮ:੧, ੪੬੩-੧੬)*

(ਗ) ਆਸਾ ਬੰਧੀ ਮੂਰਖ ਦੇਹ॥ ਕਾਮ ਕ੍ਰੋਧ ਲਪਟਿਓ ਅਸਨੇਹ॥
ਸਿਰ ਊਪਰਿ ਠਾਢੋ ਧਰਮ ਰਾਇ॥ ਮੀਠੀ ਕਰਿ ਕਰਿ ਬਿਖਿਆ ਖਾਇ॥੨॥
ਹਉ ਬੰਧਉ ਹਉ ਸਾਧਉ ਬੈਰੁ॥ ਹਮਰੀ ਭੂਮਿ ਕਉਣੁ ਘਾਲੈ ਪੈਰੁ॥
ਹਉ ਪੰਡਿਤੁ ਹਉ ਚਤੁਰੁ ਸਿਆਣਾ॥ ਕਰਣੈਹਾਰੁ ਨ ਬੁਝੈ ਬਿਗਾਨਾ॥

*(ਗਉੜੀ ਗੁਆਰੇਰੀ ਮ:੫, ੧੭੮-੧੩)*

(ਘ) ਗੁਰਮਤਿ ਰਾਮ ਨਾਮੁ ਧਨੁ ਪਾਇਆ ਸੁਣਿ ਕਹਤਿਆ ਪਾਪ ਨਿਵਾਰੇ॥
ਧਰਮ ਰਾਇ ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ॥੬॥

*(ਨਟ ਮ:੪, ੯੮੦-੧੭)*

(ਙ) ਧਰਮ ਰਾਇ ਹੈ ਹਰਿ ਕਾ ਕੀਆ ਹਰਿ ਜਨ ਸੇਵਕ ਨੇੜਿ ਨ ਆਵੈ॥
ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ॥

*(ਬਿਹਾਗੜਾ ਵਾਰ ਮ:੪, ੫੫੫-੯)*

(ਚ) ਜਉ ਪੈ ਰਾਮ ਰਾਮ ਰਤਿ ਨਾਹੀ॥ ਤੇ ਸਭਿ ਧਰਮ ਰਾਇ ਕੈ ਜਾਹੀ॥੧॥ਰਹਾਉ॥

*(ਗਉੜੀ ਕਬੀਰ, ੩੨੪-੯)*

(ਛ) ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥੩॥

*(ਸੋਰਠਿ ਮ:੫, ੬੧੪-੫)*

(ਜ) ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ॥
ਧਰਮ ਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਜਮ ਕੇ ਛੰਦੇ॥੧॥

*(ਬਿਲਾਵਲੁ ਮ:੪, ੮੦੦-੧੧)*

(ਝ) ਸਿਮਰਤ ਨਾਮੁ ਕਿਲਬਿਖ ਸਭਿ ਕਾਟੇ॥ ਧਰਮ ਰਾਇ ਕੇ ਕਾਗਰ ਫਾਟੇ॥
ਸਾਧਸੰਗਤਿ ਮਿਲਿ ਹਰਿ ਰਸੁ ਪਾਇਆ॥ ਪਾਰਬ੍ਰਹਮੁ ਰਿਦ ਮਾਹਿ ਸਮਾਇਆ॥੧॥

*(ਪ੍ਰਭਾਤੀ ਮ:੫, ੧੩੪੮-੧੩)*

(ਞ) ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥
ਪਰਗਟ ਭਏ ਨਿਦਾਨ ਸਭ ਜਬ ਪੂਛੈ ਧਰਮ ਰਾਇ॥੧੦੫॥

*(ਸਲੋਕ ਕਬੀਰ, ੧੩੭੦-੧)*

(ਟ) ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥
ਜਿਹ ਪੈਡੈ ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ ਸੰਗਿ ਉਜੀਆਰਾ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ॥
ਜਹ ਮਹਾ ਭਇਆਨ ਤਪਤਿ ਬਹੁ ਘਾਮ॥ ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥
ਜਹਾ ਤ੍ਰਿਖਾ ਮਨ ਤੁਝੁ ਆਕਰਖੈ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥੪॥

*(ਗਉੜੀ ਸੁਖਮਨੀ ਮ:੫, ੨੬੪-੧੧)*

(ਠ) ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ॥

*(ਆਸਾ ਮ:੫, ਛੰਤ, ੪੫੪-੧੭)*

(ਡ) ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥੧॥
ਸਤਿਗੁਰ ਪੂਰੈ ਸਾਚੁ ਕਹਿਆ॥ ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ॥੧॥ ਰਹਾਉ॥
ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨॥
ਜਹ ਆਵਟੇ ਬਹੁਤ ਘਨ ਸਾਥ॥ ਪਾਰਬ੍ਰਹਮ ਕੇ ਸੰਗੀ ਸਾਧ॥੩॥
ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥੪॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥ ਵਾਜੇ ਤਾ ਕੈ ਅਨਹਦ ਤੂਰਾ॥੫॥

*(ਆਸਾ ਮ:੫, ੩੯੩-੧੦)*

(ਢ) ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ॥
ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ॥੧॥ ਰਹਾਉ॥

*(ਗੂਜਰੀ ਮ:੧, ੫੦੫-੧)*

(ਣ) ਕਰਿ ਕਿਰਪਾ ਅਪੁਨਾ ਦਾਸੁ ਕੀਨੋ ਕਾਟੇ ਮਾਇਆ ਫਾਧਿਓ॥
ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ॥੧॥

*(ਦੇਵਗੰਧਾਰੀ ੫, ੫੩੦-੧੮)*

(ਤ) ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ॥
ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ॥
ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ॥
ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਾ ਰੈਣਿ ਦਿਨੁ ਲਿਵ ਲਾਈਐ॥
ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ॥
ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ॥੨॥

*(ਬਿਹਾਗੜਾ ਮ:੫, ੫੪੨-੩)*

(ਥ) ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ॥
ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ॥
ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ॥੩॥

*(ਸੋਰਠਿ ਮ:੫, ੬੦੮-੮)*

(ਦ) ਵਡਭਾਗੀ ਸਤਿਗੁਰੁ ਪਾਇਆ॥ ਜਿਨਿ ਜਮ ਕਾ ਪੰਥੁ ਮਿਟਾਇਆ॥

*(ਸੋਰਠਿ ਮ:੫, ੬੨੩-੧੦)*

(ਧ) ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ॥
ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ॥੧॥

*(ਬਿਲਾਵਲੁ ਮ:੫, ੮੧੭-੧੯)*

(ਨ) ਉਪਜਹਿ ਬਿਨਸਹਿ ਬੰਧਨ ਬੰਧੇ॥ ਹਉਮੈ ਮਾਇਆ ਕੇ ਗਲਿ ਫੰਧੇ॥
ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮ ਪੁਰਿ ਬੰਧਿ ਚਲਾਇਆ॥੮॥

*(ਮਾਰੂ ਮ:੧, ਸੋਲਹੇ, ੧੦੪੧-੩)*

(ਪ) ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ॥
ਧਰਮ ਰਾਇ ਤਿਨ ਕਾ ਮਿਤੁ ਹੈ ਜਮ ਮਗਿ ਨ ਪਾਵੈ॥

*(ਮਾਰੂ ਵਾਰ ਮ:੩, ੧੦੯੧-੫)*

(ਫ) ਸੰਤਾ ਕੀ ਰੇਣੁ ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ॥
ਕਹਾ ਕਰੈ ਬਪੁਰਾ ਜਮੁ ਡਰਪੈ ਗੁਰਮੁਖਿ ਰਿਦੈ ਮੁਰਾਰੀ॥੧॥

*(ਪ੍ਰਭਾਤੀ ਮ:੧, ੧੩੩੨-੧੦)*

(ਬ) ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥
ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥੨੧॥

*(ਸਲੋਕ ਮ:੯, ੧੪੨੭-੧੨)*

(ਭ) ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ॥੨੬॥

*(ਸਲੋਕ ਮ:੯, ੧੪੨੭-੧੨)*

(ਮ) ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ॥

ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ॥੨॥

(ਸੂਹੀ ਮ:੪, ੭੩੧-੧੫)

(ਯ) ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ॥ ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ॥
ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥

(ਰਾਮਕਲੀ ਵਾਰ ਰਾਇ ਬਲਵੰਡਿ, ੯੬੭-੫)

(ਰ) ਤਜਿ ਲਾਜ ਅਹੰਕਾਰੁ ਸਭੁ ਤਜੀਐ ਸਾਧੂ ਸੰਗਿ ਰਹੀਜੈ॥
ਧਰਮ ਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ॥੨॥

(ਕਲਿਆਨੁ ਮ:੪, ੧੩੨੬-੧੧)

(ਲ) ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ॥
ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥

(ਸੂਹੀ ਕਬੀਰ, ੭੯੩-੧੦)

(ਵ) ਪ੍ਰੇਤ ਪਿੰਜਰ ਮਹਿ ਦੂਖ ਘਨੇਰੇ॥ ਨਰਕਿ ਪਚਹਿ ਅਗਿਆਨ ਅੰਧੇਰੇ॥
ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ॥੬॥

(ਮਾਰੂ ਮ:੧, ਸੋਲਹੇ, ੧੦੨੯-੬)

(ੜ) ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ॥
ਧਰਮ ਰਾਇ ਜਬ ਪਕਰਸਿ ਬਵਰੇ ਤਉ ਕਾਲੁ ਮੁਖਾ ਉਠਿ ਜਾਹੀ॥੩॥

(ਸਾਰਗ ਮ:੫, ੧੨੦੭-੧੦)

(ਓਓ) ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ॥
ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ॥੨॥
ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ॥੩॥

(ਮਾਰੂ ਕਬੀਰ, ੧੧੦੬-੮)

(ਓਅ) ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ॥
ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ॥੨॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ॥
ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥੩॥

(ਮਾਰੂ ਕਬੀਰ, ੧੧੦੪-੧੦)

(ਓਇ) ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ॥
ਜਾਂ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀਲੇ॥
ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ॥
ਧਰਮ ਰਾਇ ਪਰੁਲੀ ਪ੍ਰਤਿਹਾਰੁ॥ ਸੁੋ ਐਸਾ ਰਾਜਾ ਸ੍ਰੀ ਗੋਪਾਲੁ॥੨॥

(ਮਲਾਰ ਨਾਮਦੇਵ, ੧੨੯੨-੪)

(ੳਸ) ਇਹ ਕ਼ਾਰਜਿ ਤੇਰੇ ਜਾਹਿ ਬਿਕਾਰ॥ ਸਿਮਰਤ ਰਾਮ ਨਾਹੀ ਜਮ ਮਾਰ॥
ਧਰਮ ਰਾਇ ਕੇ ਦੂਤ ਨ ਜੋਹੈ॥ ਮਾਇਆ ਮਗਨ ਨ ਕਛੂਐ ਮੋਹੈ॥੨॥

*(ਗਉੜੀ ਗੁਆਰੇਰੀ ਮ:੫, ੧੮੫-੫)*

(ੳਹ) ਕਿਸੈ ਨ ਬਦੈ ਆਪਿ ਅਹੰਕਾਰੀ॥ ਧਰਮ ਰਾਇ ਤਿਸੁ ਕਰੇ ਖੁਆਰੀ॥

*(ਗਉੜੀ ਸੁਖਮਨੀ ਮ:੫, ੨੭੮-੧੨)*

(ੳਕ) ਜਬ ਲਗੁ ਮੋਹ ਮਗਨ ਸੰਗਿ ਮਾਇ॥ ਤਬ ਲਗੁ ਧਰਮ ਰਾਇ ਦੇਇ ਸਜਾਇ॥

*(ਗਉੜੀ ਸੁਖਮਨੀ ਮ:੫, ੨੭੮-੧੮)*

(ੳਖ) ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ॥
ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥੪॥

*(ਜੈਤਸਰੀ ਮ:੪, ੬੯੮-੧)*

(ੳਗ) ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ ਸਭ ਮਹਿ ਰਹਿਆ ਸਮਾਇ॥
ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ॥੨॥

*(ਆਸਾ ਮ:੫, ੪੦੬-੬)*

(ੳਘ) ਆਜ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮ ਰਾਓ॥
ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ॥੪॥

*(ਸਿਰੀ ਤਿਰਲੋਚਨ, ੯੨-੧੧)*

(ੳਙ) ਖਾਦਾ ਪੈਨਦਾ ਮੂਕਰਿ ਪਾਇ॥ ਤਿਸ ਨੋ ਜੋਹਹਿ ਦੂਤ ਧਰਮਰਾਇ॥੧॥

*(ਗਉੜੀ ਮ:੫, ੧੯੫-੯)*

(ੳਚ) ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ॥ ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥੨॥

*(ਰਾਮਕਲੀ ਵਾਰ ਮ:੫, ੯੬੫-੧੭)*

(ੳਛ) ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ॥
ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ॥੨॥

*(ਮਾਲੀ ਗਉੜਾ ਮ:੪, ੯੮੫-੯)*

## ਧੜੇ ਬਾਜ਼ੀ (੧੪੪੭)

ਗੁਟਬੰਦੀ ਬਣਾਉਣਾ, ਗਰੁਪਬੰਦੀ ਬੰਨ੍ਹਣਾ, ਪੱਖ ਪੂਰਨ ਵਾਲਾ ਗੁਟ, ਸਹਾਇਤਾ ਕਰਨ ਵਾਲਾ ਗਰੋਹ, ਮਦਦਗੀਰਾਂ ਦਾ ਟੋਲਾ।

(ੳ) ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥ ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥
ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥
ਹਮਾਰਾ ਧੜਾ ਹਰਿ ਰਹਿਆ ਸਮਾਈ॥੧॥
ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ॥
ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ॥੧॥ ਰਹਾਉ॥
ਜਿਨ੍ ਸਿਉ ਧੜੇ ਕਰਹਿ ਸੇ ਜਾਹਿ॥ ਝੂਠੁ ਧੜੇ ਕਰਿ ਪਛੋਤਾਹਿ॥

ਥਿਰੁ ਨ ਰਹਹਿ ਮਨਿ ਖੋਟੁ ਕਮਾਹਿ॥
ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ॥੨॥
ਏਹ ਸਭਿ ਧੜੇ ਮਾਇਆ ਮੋਹ ਪਸਾਰੀ॥ ਮਾਇਆ ਕਉ ਲੂਝਹਿ ਗਾਵਾਰੀ॥
ਜਨਮਿ ਮਰਹਿ ਜੂਐ ਬਾਜੀ ਹਾਰੀ॥ ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ॥੩॥
ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ॥
ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ॥
ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ॥੪॥
ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ॥ ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ॥
ਜੈਸਾ ਬੀਜੈ ਤੈਸਾ ਖਾਵੈ॥ ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ॥੫॥

*(ਆਸਾ ਮ:੪, ੩੬੬-੧)*

(ਅ) ਹੁਕਮੇ ਮੁਕਤੀ ਹੁਕਮੇ ਨਰਕਾ॥ ਹੁਕਮਿ ਸੈਸਾਰੀ ਹੁਕਮੇ ਭਗਤਾ॥
ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ॥੭॥

*(ਮਾਰੂ ਮ:੫, ਸੋਲਹੇ, ੧੦੮੧-੧੨)*

## ਧਾਣਕ (੧੪੪੮)

ਧਣਖ ਧਾਰੀ, ਜੋ ਤੀਰ ਕਮਾਨ ਦੁਆਰਾ ਜੰਗਲੀ ਜਾਨਵਰਾਂ ਦਾ ਸ਼ਿਕਾਰ ਕਰਕੇ ਆਪਣਾ ਅਤੇ ਪਰਵਾਰ ਦਾ ਪੇਟ ਭਰਦੇ ਹਨ। ਭੀਲ ਕਬੀਲੇ ਦੇ ਲੋਕ ਜੋ ਆਮ ਕਰਕੇ ਸ਼ਿਕਾਰ ਕਰਕੇ ਰੋਜ਼ੀ ਕਮਾਉਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸ਼ਿਕਾਰ, ਸ਼ਿਕਾਰੀ"।

(ੳ) ਏਕੁ ਸੁਆਨੁ ਦੁਇ ਸੁਆਨੀ ਨਾਲ॥ ਭਲਕੇ ਭਉਕਹਿ ਸਦਾ ਬਇਆਲਿ॥
ਕੂੜੁ ਛੁਰਾ ਮੁਠਾ ਮੁਰਦਾਰੁ॥ ਧਾਣਕ ਰੂਪਿ ਰਹਾ ਕਰਤਾਰ॥੧॥
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥ ਹਉ ਬਿਗੜੈ ਰੂਪਿ ਰਹਾ ਬਿਕਰਾਲ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰੁ॥੧॥ਰਹਾਉ॥
ਮੁਖਿ ਨਿੰਦਾ ਆਖਾ ਦਿਨੁ ਰਾਤਿ॥ ਪਰ ਘਰੁ ਜੋਹੀ ਨੀਚ ਸਨਾਤਿ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ॥ ਧਾਣਕ ਰੂਪਿ ਰਹਾ ਕਰਤਾਰ॥੨॥
ਫਾਹੀ ਸੁਰਤਿ ਮਲੂਕੀ ਵੇਸੁ॥ ਹਉ ਠਗਵਾੜਾ ਠਗੀ ਦੇਸੁ॥
ਖਰਾ ਸਿਆਣਾ ਬਹੁਤਾ ਭਾਰੁ॥ ਧਾਣਕ ਰੂਪਿ ਰਹਾ ਕਰਤਾਰ॥੩॥
ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥
ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥੪॥

*(ਸਿਰੀ ਮ:੧, ੨੪-੧੩)*

## ਧਾਤ ਅਤੇ ਲਿਵ (੧੪੪੯)

ਵਾਹਿਗੁਰੂ ਦੀ ਰਚਨਾ ਦਾ ਮੋਹ, ਜਾਂ ਵਾਹਿਗੁਰੂ ਦਾ ਪਿਆਰ ਦੁਨੀਆਂ ਜਾਂ ਦੀਨ, ਕਰਤਾ ਦੀ ਕਾਰ ਨਾਲ ਪਿਆਰ ਜਾਂ ਕਰਤਾ ਨਾਲ ਪਿਆਰ। ਰਚਨਾ ਨਾਲ ਸਨੇਹ ਜਾਂ ਰਚਨਹਾਰ ਨਾਲ ਪਿਆਰ। ਸ਼ਬਦ, ਰੂਪ, ਸਪਰਸ਼, ਰਸ ਅਤੇ ਗੰਧ, ਇਹ ਧਾਤ ਹਨ ਅਤੇ ਇਨ੍ਹਾਂ ਦੇ ਰਚਨ ਵਾਲਾ ਆਪ ਵਾਹਿਗੁਰੂ ਜੋ ਲਿਵ ਹੈ। ਪੰਜ ਧਾਤੂ ਜੋ ਦੇਹੀ ਨੂੰ ਧਾਰਣ ਕਰਦੇ ਹਨ: ਪਉਣ, ਪਾਣੀ, ਅਗਨੀ, ਧਰਤੀ, ਆਕਾਸ਼ ਅਤੇ ਵਾਹਿਗੁਰੂ ਇਨ੍ਹਾਂ ਦੇ

ਰਚਨ ਵਾਲਾ ਲਿਵ ਅਥਵਾ, ਧਰਤੀ ਚੋਂ ਨਿਕਲਣ ਵਾਲੀਆਂ ਸਾਰੀਆਂ ਧਾਤਾਂ ਭੀ ਧਾਤ ਹਨ। ਇਨ੍ਹਾਂ ਦਾ ਰਚਨਹਾਰ ਨਿਰੋਲ ਪਿਆਰ ਹੈ। ਮਾਇਕ ਪਦਾਰਥਾਂ ਦੀ ਚਾਹਨਾ ਰੱਖਣ ਵਾਲੀ ਵਾਦੀ ਦਾ ਨਾਉ ਭੀ ਧਾਤ ਕਰਕੇ ਹੀ ਦਰਸਾਇਆ ਹੈ। ਆਦਤ, ਸੁਭਾਉ, ਜੋ ਮਾਇਆ ਨਾਲ ਪਿਆਰ ਰੱਖਦੀ ਹੈ। ਉਹ ਸਭ ਧਾਤ ਹੀ ਹੈ। ਭਾਵ ਮਾਇਆ ਦਾ ਪਿਆਰ ਧਾਤ ਹੈ ਅਤੇ ਵਾਹਿਗੁਰੂ ਦਾ ਸਨੇਹ ਲਿਵ ਹੈ।

(ੳ) ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ॥
ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ॥੮॥

*(ਤਿਲੰਗ ਮ:੧, ੭੨੫-੭)*

(ਅ) ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ॥
ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ॥
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ॥੧॥

*(ਸਿਰੀ ਮ:੧, ੧੮-੧੧)*

(ੲ) ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥
ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ॥

*(ਸਿਰੀ ਵਾਰ ਮ:੩, ੮੭-੧੨)*

(ਸ) ਮੁੰਧ ਨਵੇਲੜੀਆ ਗੋਇਲਿ ਆਈ ਰਾਮ॥ ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ॥

*(ਬਿਲਾਵਲੁ ਮ:੧, ਛੰਤ, ੮੪੩-੬)*

(ਹ) ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥ ਲਿਵ ਲਾਵਹੁ ਤਿਸੁ ਰਾਮ ਸਨੇਹੀ॥

*(ਗਉੜੀ ਸੁਖਮਨੀ ਮ:੫, ੨੭੦-੩)*

(ਕ) ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥

*(ਜਪੁ, ੫੩-੩)*

(ਖ) ਜੇਹੀ ਧਾਤੁ ਤੇਹਾ ਤਿਨ ਨਾਉ॥

*(ਸਿਰੀ ਮ:੧ ੨੫-੧੪)*

(ਗ) ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ॥
ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ॥
ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ॥
ਨਾਨਕ ਜਿਨਿ ਅਖੀ ਲੀਤਿਆ ਸੋਈ ਸਚਾ ਦੇਇ॥੨॥

*(ਸਿਰੀ ਵਾਰ, ਮ:੩, ੮੩-੪)*

## ਧਾਤੁਰ ਬਾਜ਼ੀ (੧੪੫੦)

ਮਾਇਆ ਨਾਲ ਮੋਹ ਕਰਨ ਦੀ ਕ੍ਰਿਆ ਦਾ ਨਾਉ ਧਾਤੁਰ ਬਾਜ਼ੀ ਹੈ।

(ੳ) ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ॥
ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ॥
ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ॥੩॥

*(ਸਿਰੀ ਮ:੩, ੨੯-੭)*

(ਅ) ਧਾਤੁਰ ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ॥੧੨॥
ਏਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵ ਲਾਈ॥੧੩॥

*(ਰਾਮਕਲੀ ਮ:੩, ੯੦੯-੧੪)*

(ੲ) ਧਾਤੁਰ ਬਾਜੀ ਸੰਸਾਰੁ ਅਚੇਤੁ ਹੈ ਚਲੈ ਮੂਲੁ ਗਵਾਇ॥
ਲਾਹਾ ਹਰਿ ਸਤਸੰਗਤਿ ਪਾਈਐ ਕਰਮੀ ਪਲੈ ਪਾਇ॥੫॥

*(ਮਲਾਰ ਮ:੩, ੧੨੭੬-੭)*

(ਸ) ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ॥
ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ॥੨॥

*(ਬੈਰਾੜੀ ਮ:੪, ੭੨੦-੧)*

(ਹ) ਕੁਤੇ ਚੰਦਨੁ ਲਾਈਐ ਭੀ ਸੁ ਕੁਤੀ ਧਾਤੁ॥

*(ਵਾਰ ਮਾਝ ਮ:੧, ੧੪੩-੭)*

## ਧਾਨ ਖਾਣਾ (੧੪੫੧)

ਕਿਸੇ ਦੇ ਘਰ ਦਾ ਅੰਨੁ ਖਾਣਾ, ਦੁਕ੍ਰਿਤੀ ਦਾ ਅੰਨ ਖਾਣਾ। ਧਾਨ ਸ਼ਬਦ ਚਾਵਲਾਂ ਵਾਸਤੇ ਭੀ ਵਰਤਿਆ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਣਚਾਰੀ ਕਾ ਧਾਨ"।

(ੳ) ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥੬॥

*(ਆਸਾ ਮ:੩, ਪਟੀ, ੪੩੫-੧)*

(ਅ) ਮੋਹਿ ਦਾਸਰੋ ਠਾਕੁਰ ਕੋ॥ ਧਾਨੁ ਪ੍ਰਭ ਕਾ ਖਾਨਾ॥੧॥ਰਹਾਉ॥

*(ਗਉੜੀ ਮ:੫, ੨੧੨-੭)*

(ੲ) ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥

*(ਆਸਾ ਵਾਰ ਮ:੧, ੪੭੧-੧੫)*

(ਸ) ਤੂ ਮੇਰੇ ਮੀਤ ਸਖਾ ਹਰਿ ਪ੍ਰਾਨ॥
ਮਨੁ ਧਨੁ ਜੀਉ ਪਿੰਡੁ ਸਭੁ ਤੁਮਾਰਾ ਇਹੁ ਤਨੁ ਸੀਤੋ ਤੁਮਰੈ ਧਾਨੁ॥੧॥ਰਹਾਉ॥

*(ਸਾਰਗ ਮ:੫, ੧੨੧੬-੧੭)*

(ਹ) ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ॥

*(ਸਵਯੇ ਮ:੫, ੧੩੮੬-੪)*

(ਕ) ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ॥
ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ॥੩॥

*(ਪ੍ਰਭਾਤੀ ਮ:੧, ੧੩੨੯-੮)*

## ਧਿਆਨ ਅਤੇ ਧੁਨੀ (੧੪੫੨)

ਇਹ 'ਧਯੈ' ਸਬਦ ਤੋਂ ਬਣਿਆ ਹੋਇਆ ਵਜੂਦ ਹੈ ਜਿਸ ਦਾ ਅਰਥ ਹੈ, ਮਨ ਦੇ ਤਰੰਗਾਂ, ਵਾਸ਼ਨਾਵਾਂ, ਸੰਕਲਪ, ਵਿਕਲਪਾਂ ਨੂੰ ਸੰਕੋਚ ਕੇ ਇਕ ਨੁਕਤੇ ਤੇ ਇਕੱਤਰ ਕਰ ਦੇਣਾ ਇਸ ਇਕੱਤ੍ਰਤਾ ਦੀ ਲਗਨ ਨੂੰ ਲਗਾਤਾਰ ਵੇਗ ਵਿਚ ਚਾਲੂ ਰਖਣਾ ਧੁਨੀ ਕਹਿਲਾਂ ਦਾ ਹੈ। ਵਾਹਿਗੁਰੂ ਦੀ ਯਾਦ ਵਿਚ ਆਪਣੇ ਮੁਖਾਰੂ ਬਿੰਦ ਤੋਂ ਨਿਕਲੇ ਹੋਏ ਸ਼ਬਦ ਵਿਚ ਲਗਾਤਾਰ ਲੀਨ ਹੋ ਜਾਣ ਦਾ ਨਾਮ ਹੀ ਧਿਆਨ ਅਤੇ ਧੁਨੀ ਹੈ। ਜਿਵੇਂ ਕਾਰ ਵਿਚ ਬੈਠੇ ਅਥਵਾ ਰੇਲ ਗਡੀ ਵਿਚ ਬੈਠੇ ਸਫਰ ਦੇ ਦੌਰਾਨ ਕਿਸੇ ਸ਼ਬਦ ਵਿਚ ਸਦੀਵੀ ਵੇਗ ਦੁਆਰਾ ਅੰਤਹਕਰਣ ਦਾ ਲੀਨ ਹੋ ਜਾਣਾ ਹੀ ਧਿਆਨ ਮਹ ਧੁਨੀ ਹੈ। ਦੇਖੋ, "ਸਬਦ ਸੁਰਤਿ"।

(ੳ) ਭਿਖਿਆ ਭਾਇ ਭਗਤਿ ਭੈ ਚਲੈ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ॥
ਧਿਆਨ ਰੂਪਿ ਹੋਇ ਆਸਣੁ ਪਾਵੈ॥ ਸਚਿ ਨਾਮਿ ਤਾੜੀ ਚਿਤੁ ਲਾਵੈ॥੨॥

*(ਰਾਮਕਲੀ ਮ:੧, ੮੭੭-੧੬)*

(ਅ) ਪੂਰਖ ਮਹਿ ਨਾਰਿ ਨਾਰਿ ਮਹਿ ਪੂਰਖਾ ਬੂਝਹੁ ਬ੍ਰਹਮ ਗਿਆਨੀ॥
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥੩॥
ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥
ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ॥੪॥

*(ਰਾਮਕਲੀ ਮ:੧, ੮੭੯-੩)*

(ੲ) ਧੁਨਿ ਵਾਜੇ ਅਨਹਦ ਘੋਰਾ॥ ਮਨੁ ਮਾਨਿਆ ਹਰਿ ਰਸਿ ਮੋਰਾ॥
ਗੁਰ ਪੂਰੈ ਸਚੁ ਸਮਾਇਆ॥ ਗੁਰੁ ਆਦਿ ਪੁਰਖੁ ਹਰਿ ਪਾਇਆ॥੨॥

*(ਰਾਮਕਲੀ ਮ:੧, ੮੭੯-੮)*

(ਸ) ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ॥
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲੁ॥੪॥

*(ਗਉੜੀ ਮ:੫, ੧੮੭-੩)*

(ਹ) ਗੁਰਮੁਖਿ ਪ੍ਰਾਣੀ ਭਰਮੁ ਗਵਾਇ॥ ਸਹਜ ਧੁਨਿ ਉਪਜੈ ਹਰਿ ਲਿਵ ਲਾਇ॥੧॥ ਰਹਾਉ॥

*(ਗਉੜੀ ਮ:੩, ੨੩੧-੧੯)*

(ਕ) ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ॥
ਸਹਜ ਧੁਨਿ ਗਾਵੈ ਮੰਗਲੁ ਮਨੂਆ ਅਬ ਤਾ ਕਉ ਫੁਨਿ ਕਾਲੁ ਨ ਖਾਇ॥੩॥

*(ਆਸਾ ਮ:੫, ੩੭੩-੪)*

(ਖ) ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ॥
ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ॥
ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ॥੪॥

*(ਸਿਰੀ ਮ:੧, ੨੨-੧੬)*

(ਗ) ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ॥੧॥

*(ਵਡਹੰਸੁ ਮ:੩, ੫੬੪-੧੮)*

(ਘ) ਸਤਿਗੁਰੁ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ॥
ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ॥੧॥

*(ਸੋਰਠਿ ਮ:੩, ੬੦੪-੩)*

## ਧਿਙਾਣਾ (੧੪੫੩)

ਧਿੰਙਾ-ਜ਼ੋਰੀ ਕਰਨ ਵਾਲਾ, ਜ਼ਬਰਦਸਤੀ ਕਰਨ ਵਾਲਾ, ਜ਼ੋਰਜ਼ੁਲਮ ਕਰਨ ਵਾਲਾ, ਮਨ ਮਾਨੀ ਕਰਨ ਵਾਲਾ, ਹੂੜ-ਮਤੀਆ, ਧੱਕੇ ਨਾਲਿ ਅਨਿਆਇ ਕਰਨਾ।

(ੳ) ਜੀਵਨ ਤਲਬ ਨਿਵਾਰਿ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥੧॥ਰਹਾਉ॥

*(ਰਾਮਕਲੀ ਮ:੧, ੯੦੨-੧੬)*

(ਅ) ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥

*(ਮਲਾਰ ਵਾਰ ਮ:੧, ੧੨੯੦-੭)*

## ਧਿਰਕਾਰ (੧੪੫੪)

ਧਿਕਾਰ, ਧ੍ਰਿਗ, ਧ੍ਰਿਕਾਰ, ਤਿਰਸਕਾਰ, ਗਿਲਾਨੀ ਅਤੇ ਅਨਆਦਰ ਬੋਧਕ ਸ਼ਬਦ, ਲਾਅਨਤ ਮਲਾਮਤ ਦੇਣ ਯੋਗ ਸਬਦ, ਫਿਟ ਲਾਅਨਤ ਦੇਣ ਯੋਗ ਸ਼ਬਦ, ਬੇਇਜ਼ਤੀ ਦੇਣ ਵਾਲਾ ਸ਼ਬਦ, ਮੰਦ ਕਰਮੀਆਂ ਵਾਸਤੇ ਵਰਤਿਆ ਜਾਣ ਵਾਲਾ, ਮਲਊਨ।

(ੳ) ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ॥
ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ॥੨॥

*(ਗੂਜਰੀ ਵਾਰ ਮ:੫, ੫੨੩-੩)*

(ਅ) ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ॥੧॥

*(ਸੋਰਠਿ ਵਾਰ ਮ:੩, ੬੪੬-੧੬)*

(ੲ) ਧ੍ਰਿਗੁ ਤਿਨ੍ਹਾ ਦਾ ਜੀਵਿਆ ਜੋ ਹਰਿ ਸੁਖੁ ਪਰਹਰਿ ਤਿਆਗਦੇ ਦੇ ਦੁਖੁ ਹਉਮੈ ਪਾਪ ਕਮਾਇ॥

*(ਗੂਜਰੀ ਵਾਰ ਮ:੩, ੫੧੧-੮)*

(ਸ) ਬਿਨੁ ਹਰਿ ਭਜਨ ਦੇਖਉ ਬਿਲਲਾਤੇ॥
ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੭੯-੭)*

(ਹ) ਨਾਮਹੀਨ ਕਾਲਖ ਮੁਖਿ ਮਾਇਆ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ॥੩॥

*(ਆਸਾ ਮ:੪, ੩੬੬-੧੮)*

(ਕ) ਧ੍ਰਿਗੁ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ॥
ਜਿਤੁ ਕੰਮਿ ਹਰਿ ਵੀਸਰੈ ਦੂਜੈ ਲਗੈ ਜਾਇ॥੧॥

*(ਗੂਜਰੀ ਮ:੩, ੪੯੦-੭)*

(ਖ) ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ॥
ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ॥

*(ਗੂਜਰੀ ਵਾਰ ਮ:੩, ੫੧੦-੪)*

(ਗ) ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ ਖੇਹ॥
ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ॥੧॥

*(ਬਿਹਾਗੜਾ ਵਾਰ ਮ:੫, ੫੫੩-੧੯)*

(ਘ) ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ॥
ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ॥
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥੧॥

*(ਬਿਲਾਵਲੁ ਮ:੩, ੭੯੬-੧੪)*

(ਙ) ਨਾਮਹੀਨ ਧ੍ਰਿਗੁ ਜੀਵਤੇ ਤਿਨ ਵਡ ਦੂਖ ਸਹੰਮਾ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮੰਦਭਾਗੀ ਮੂੜ ਅਕਰਮਾ॥੩॥

*(ਬਿਲਾਵਲੁ ਮ:੪, ੭੯੯-੯)*

(ਚ) ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸਿ॥
ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ॥
ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ॥
ਇਕਸੁ ਹਰਿ ਕੇ ਨਾਮ ਵਿਣੁ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ॥

*(ਰਾਮਕਲੀ ਵਾਰ ਮ:੩, ੯੪੯-੧੧)*

(ਛ) ਧ੍ਰਿਗੁ ਜੀਵਣੁ ਸੰਸਾਰੁ ਸਚੇ ਨਾਮ ਬਿਨੁ॥

*(ਰਾਮਕਲੀ ਵਾਰ ਮ:੩, ੯੫੬-੧੦)*

(ਜ) ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥

*(ਸਾਰੰਗ ਵਾਰ ਮ:੧, ੧੨੪੫-੩)*

(ਝ) ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ ਜਿਨ੍ਾ ਦੂਜੈ ਭਾਇ ਪਿਆਰੁ॥
ਬਿਸਟਾ ਕੇ ਕੀੜੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ॥੫॥

*(ਪ੍ਰਭਾਤੀ ਮ:੩, ੧੩੪੭-੨)*

(ਞ) ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥
ਧ੍ਰਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ॥੨੧॥

*(ਸਲੋਕ ਫਰੀਦ, ੧੩੭੮-੧੯)*

(ਟ) ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ॥
ਧ੍ਰਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ॥

*(ਸਲੋਕ ਮ:੩, ੧੪੧੪-੩)*

(ਠ) ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ॥
ਬਿਨੁ ਨਾਵੈ ਧ੍ਰਿਗੁ ਜੀਵਤੇ ਵਿਚਿ ਬਿਸਟਾ ਮਨਮੁਖ ਰਾਖੁ॥

ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ॥੩॥

*(ਮਾਰੂ ਮ:੪, ੯੯੭-੧੨)*

(ਡ) ਲਾਜ ਮਰੈ ਜੋ ਨਾਮੁ ਨ ਲੇਵੈ॥ ਨਾਮ ਬਿਹੂਨ ਸੁਖੀ ਕਿਉ ਸੋਵੈ॥
ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ॥ ਮੂਲ ਬਿਨਾ ਸਾਖਾ ਕਤ ਆਹੈ॥੧॥

*(ਭੈਰਉ ਮ:੫, ੧੧੪੮-੧੯)*

(ਢ) ਸੋ ਸਹੁ ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ॥
ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ॥੧੩॥

*(ਸੂਹੀ ਮ:੩, ੭੫੫-੧੪)*

(ਣ) ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ॥
ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ॥੨॥

*(ਸੂਹੀ ਵਾਰ ਮ:੧, ੭੮੯-੫)*

(ਤ) ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥੨॥

*(ਸੂਹੀ ਵਾਰ ਮ:੧, ੭੯੦-੧੮)*

(ਥ) ਧ੍ਰਿਗੁ ਏਹੁ ਆਸਾ ਦੂਜੇ ਭਾਵ ਕੀ ਜੋ ਮੋਹਿ ਮਾਇਆ ਚਿਤੁ ਲਾਏ॥
ਹਰਿ ਸੁਖੁ ਪਲ੍ਹਰਿ ਤਿਆਗਿਆ ਨਾਮੁ ਵਿਸਾਰਿ ਦੁਖੁ ਪਾਏ॥

*(ਬਿਲਾਵਲੁ ਵਾਰ ਮ:੩, ੮੫੦-੧੮)*

(ਦ) ਕੂੜਿਆਰਾ ਕੇ ਮੁਹ ਫਿਟਕੀਅਹਿ ਸਚੁ ਭਗਤਿ ਵਡਿਆਈ॥
ਸਚੁ ਸਾਹਿਬੁ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ॥

*(ਬਿਲਾਵਲੁ ਵਾਰ ਮ:੪, ੮੫੧-੭)*

(ਧ) ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ॥
ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ ਬਾਂਧੇ ਆਪ ਬਚੰਨੀ॥੧॥

*(ਬਿਲਾਵਲੁ ਕਬੀਰ, ੮੫੭-੪)*

(ਨ) ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ॥

*(ਰਾਮਕਲੀ ਮ:੪, ੮੮੧-੪)*

(ਪ) ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ॥

*(ਰਾਮਕਲੀ ਵਾਰ ਮ:੫, ੯੫੭-੧੦)*

(ਫ) ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ॥
ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ॥ਰਹਾਉ॥

*(ਕੇਦਾਰਾ ਮ:੫, ੧੧੨੧-੧੩)*

(ਬ) ਪ੍ਰਾਨ ਮਾਨ ਪਤਿ ਪਿਤ ਸੁਤ ਬੰਧਪ ਹਰਿ ਸਰਬਸੁ ਧਨ ਮੋਰ॥
ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ ਬਿਨੁ ਹਰਿ ਜਾਨਤ ਹੋਰ॥੧॥

*(ਸਾਰੰਗ ਮ:੫, ੧੨੨੮-੪)*

(ਭ) ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ॥੧॥

*(ਮਲਾਰ ਮ:੪, ੧੨੬੫-੪)*

(ਮ) ਧ੍ਰਿਗੁ ਬਹੁ ਜੀਵਣੁ ਜਿਤੁ ਹਰਿ ਨਾਮਿ ਨ ਲਗੈ ਪਿਆਰੁ॥
ਧ੍ਰਿਗੁ ਸੇਜ ਸੁਖਾਲੀ ਕਾਮਣਿ ਮੋਹ ਗੁਬਾਰੁ॥ ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ॥੪॥
ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ॥
ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ॥
ਹਰਿ ਨਾਮ ਬਿਨਾ ਮੈ ਅਵਰੁ ਨ ਕੋਇ॥੫॥

*(ਗਉੜੀ ਮ:੩, ੨੩੩-੪)*

(ਯ) ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥੨॥

*(ਸਿਰੀ ਵਾਰ ਮ:੨, ੮੩-੧੫)*

(ਰ) ਸਤਿਗੁਰੁ ਨ ਸੇਵੇ ਸੋ ਕਾਹੇ ਆਇਆ॥ ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ॥
ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਬਹੁ ਦੁਖੁ ਪਾਵਣਿਆ॥੭॥

*(ਮਾਝ ਮ:੩, ੧੨੯-੧੫)*

(ਲ) ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ॥
ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ॥੧॥ਰਹਾਉ॥

*(ਭੈਰਉ ਮ:੩, ੧੧੩੦-੧੮)*

(ਵ) ਲੋਕ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ॥
ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ॥੪॥

*(ਰਾਮਕਲੀ ਮ:੧, ੮੭੮-੧੭)*

(ੜ) ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥
ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ॥

*(ਬਿਹਾਗੜਾ ਵਾਰ ਮ:੩, ੫੫੦-੧੫)*

(ੳੳ) ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ॥
ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ ਗੁਣਤਾਸੁ॥

*(ਸਲੋਕ ਮ:੩, ੧੪੧੬-੧੧)*

## ਧੀਰਜ (੧੪੫੫)

ਧਰਵਾਸਾ, ਮਨ ਦਾ ਟਿਕਾਉ, ਸ਼ਾਂਤੀ ਵਿਚ ਰਹਿਣਾ, ਘਬਰਾਹਟ ਤੋਂ ਰਹਿਤ, ਤਸੱਲੀ ਵਿਚ ਰਹਣਾ, ਧੀਰਜ ਦਾ ਧੁਰਾ, ਤਸਕੀਨ ਅਵਸਥਾ ਵਿਚ ਰਹਿਣਾ, ਦਿਲਾਸਾ ਦੇਣਾ।

(ੳ) ਧੀਰਉ ਸੁਨਿ ਧੀਰਉ ਪ੍ਰਭ ਕਉ॥੧॥ਰਹਾਉ॥
ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ ਨੀਰਉ ਪੇਖਿ ਪ੍ਰਭ ਕਉ ਨੀਰਉ॥

*(ਜੈਤਸਰੀ ਮ:੫, ੭੦੦-੧੨)*

(ਅ) ਧੀਰਜੁ ਜਸੁ ਸੋਭਾ ਤਿਹ ਬਨਿਆ॥ ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ॥

*(ਗਉੜੀ ਬਾਵਨ ਅਖਰੀ ਮ:੫, ੨੫੭-੧੫)*

(ੲ) ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ॥
ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥੨॥

*(ਗੂਜਰੀ ਮ:੪, ੪੯੪-੯)*

(ਸ) ਕਹਤਉ ਪੜਤਉ ਸੁਣਤਉ ਏਕ॥ ਧੀਰਜ ਧਰਮੁ ਧਰਣੀਧਰ ਟੇਕ॥
ਜਤੁ ਸਤੁ ਸੰਜਮੁ ਰਿਦੈ ਸਮਾਏ॥ ਚਉਥੇ ਪਦ ਕ _ ਜੇ ਮਨੁ ਪਤੀਆਏ॥੨॥

*(ਧਨਾਸਰੀ ਮ:੧, ੬੮੬-੧)*

(ਹ) ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ॥
ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ॥੩॥

*(ਆਸਾ ਮ:੧, ੩੫੯-੧੧)*

(ਕ) ਕਾਰਨ ਕਰਨ ਤੂੰ ਹਾਂ॥ ਅਵਰੁ ਨ ਸੁਝੈ ਮੂੰ ਹਾਂ॥ ਕਰਹਿ ਸੁ ਹੋਈਐ ਹਾਂ॥
ਸਹਜਿ ਸੁਖਿ ਸੋਈਐ ਹਾਂ॥ ਧੀਰਜ ਮਨਿ ਭਏ ਹਾਂ॥ ਪ੍ਰਭ ਕੈ ਦਰਿ ਪਏ ਮੇਰੇ ਮਨਾ॥ਰਹਾਉ॥

*(ਆਸਾਵਰੀ ਮ:੫, ੪੧੦-੧੩)*

(ਖ) ਧੀਰਉ ਦੇਖਿ ਤੁਮ੍ਾਰੇ ਰੰਗਾ॥ ਤੁਹੀ ਸੁਆਮੀ ਅੰਤਰਜਾਮੀ ਤੂਹੀ ਵਸਹਿ ਸਾਧ ਕੈ ਸੰਗਾ॥੧॥

*(ਬਿਲਾਵਲੁ ਮ:੫, ੮੨੪-੧੧)*

(ਗ) ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ॥
ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ॥

*(ਸਵਈਏ ਮ:੩ਕੇ, ੧੩੯੩-੧੬)*

(ਘ) ਧਰਮ ਧੀਰਜ ਸਹਜ ਸੁਖੀਏ ਸਾਧਸੰਗਤਿ ਹਰਿ ਭਜੇ॥

*(ਆਸਾ ਮ:੫, ਛੰਤ, ੪੬੦-੧੮)*

(ਙ) ਆਚਾਰਾ ਵੀਚਾਰੁ ਸਰੀਰਿ॥ ਆਦਿ ਜੁਗਾਦਿ ਸਹਜਿ ਮਨੁ ਧੀਰਿ॥
ਪਲ ਪੰਕਜ ਮਹਿ ਕੋਟਿ ਉਧਾਰੇ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ॥੨॥

*(ਧਨਾਸਰੀ ਮ:੧, ੬੮੬-੧੩)*

(ਚ) ਸੂਰਬੀਰ ਧੀਰਜ ਮਤਿ ਪੂਰਾ॥ ਸਹਜ ਸਮਾਧਿ ਧੁਨਿ ਗਹਿਰ ਗੰਭੀਰਾ॥
ਸਦਾ ਮੁਕਤੁ ਤਾ ਕੇ ਪੂਰੇ ਕਾਮ॥ ਜਾ ਕੈ ਰਿਦੈ ਵਸੈ ਹਰਿ ਨਾਮ॥੨॥

*(ਰਾਮਕਲੀ ਮ:੫, ੮੯੦-੧੯)*

(ਛ) ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥

*(ਜਪੁ, ੮-੯)*

(ਜ) ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ॥

ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ॥
ਦਾਸਾ ਨਹ ਭਾਵਏ ਬਿਨੁ ਦਰਸਾਵਏ ਇਕ ਖਿਨੁ ਧੀਰਜੁ ਕਿਉ ਕਰੈ॥
ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ॥

(ਸਿਰੀ ਮ:੫, ਛੰਤ, ੮੦-੯)

(ਙ) ਕਰਿ ਕਿਰਪਾ ਮੋਹਿ ਸਾਧੁ ਮਿਲਾਇਆ॥ ਮਨੁ ਤਨੁ ਸੀਤਲੁ ਧੀਰਜੁ ਪਾਇਆ॥
ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ॥੪॥

(ਮਾਝ ਮ:੫, ੯੮-੬)

(ਞ) ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ॥
ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ॥੩॥

(ਗਉੜੀ ਮ:੫, ੨੦੬-੨)

(ਟ) ਬਿਨੁ ਗੁਰ ਗਰਬੁ ਨ ਮੇਟਿਆ ਜਾਇ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ॥
ਨਾਨਕ ਨਾਮੁ ਮਿਲੈ ਗੁਣ ਗਾਇ॥੧੨॥

(ਗਉੜੀ ਮ:੧, ੨੨੫-੪)

(ਠ) ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ॥੧॥ਰਹਾਉ॥

(ਆਸਾ ਮ:੫, ੪੦੮-੨)

(ਡ) ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ॥
ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ॥

(ਵਡਹੰਸੁ ਮ:੪, ੫੬੧-੧੩)

(ਢ) ਜਬ ਦੇਖਾ ਤਬ ਗਾਵਾ॥ ਤਉ ਜਨ ਧੀਰਜੁ ਪਾਵਾ॥੧॥

(ਸੋਰਠਿ ਨਾਮਦੇਉ, ੬੫੬-੧੯)

(ਣ) ਅੰਤਰਿ ਪੰਚ ਅਗਨਿ ਕਿਉ ਧੀਰਜੁ ਦੀਜੈ॥ ਅੰਤਰਿ ਚੋਰੁ ਕਿਉ ਸਾਦੁ ਲਹੀਜੈ॥
ਗੁਰਮੁਖਿ ਹੋਇ ਕਾਇਆ ਗੜੁ ਲੀਜੈ॥੪॥

(ਰਾਮਕਲੀ ਮ:੧, ਅ, ੯੦੫-੮)

(ਤ) ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥
ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥

(ਮਾਝ ਮ:੫, ਬਾਰਹਮਾਹ, ੧੩੩-੧੫)

## ਧੁਜਾ ਲਹਰਾਉਣਾ (੧੪੫੬)

ਝੰਡਾ ਲਹਿਰਾਉਣਾ, ਪਰਚਮ ਲਹਿਰਾਉਣਾ, ਨਿਸ਼ਾਨ ਸਾਹਿਬ ਦਾ ਲਹਿਰਾਉਣਾ।

(ੳ) ਗੁਰੂ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ॥
ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ॥
ਮਥੁਰਾ ਜਨ ਜਾਨਿ ਕਹੀ ਜੀਅ ਸਾਚੁ ਸੁ ਅਉਰ ਕਛੂ ਨ ਬਿਚਾਰਨ ਕਉ॥
ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ॥੨॥

(ਸਵਈਏ, ਮ:੪ ਕੇ, ੧੪੦੪-੫)

(ਅ) ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ॥
ਗੁਰੁ ਪੂਰਾ ਪਾਯਉ ਬਡਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ॥
ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਯ ਸਹਾਰੁ ਤੋਹਿ ਜਸੁ ਬਕਤਾ॥
ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮੁ ਧੁਜਾ ਅਰਜੁਨੁ ਹਰਿ ਭਗਤਾ॥੬॥

*(ਸਵਯੇ ਮ:੫ ਕੇ, ੧੪੦੭-੧੪)*

## ਧੁੰਧੂਕਾਰਾ (੧੪੫੭)

ਧੁੰਧਲੇ ਪਨ ਦਾ ਫੈਲਾਉ, ਧੁੰਧ ਦਾ ਆਕਾਰ, ਜਿਸ ਵਿਚ ਨਜ਼ਰ ਨਾ ਆਵੇ, ਜਗਤ ਰਚਨਾ ਤੋਂ ਪਹਿਲਾਂ ਨੂੰ ਧੁੰਦੂਕਾਰਾ ਆਖਿਆ ਗਿਆ ਹੈ। ਇਨਸਾਨੀ ਜੀਵਨ ਦੀ ਉਹ ਅਵਸਥਾ ਜਿਸ ਵਿਚ ਮੋਹ ਮਾਇਆ, ਵਿਸ਼ੇ ਵਿਕਾਰਾਂ ਦੇ ਕਾਰਣ ਤੱਤ ਵਸਤੂ ਦਾ ਦਿਖਾਈ ਦੇਣਾ ਬੰਦ ਹੋ ਜਾਵੇ, ਜੀਵਨ ਵਿਚ ਧੁੰਧਲਾਪਨ ਪੈਦਾ ਹੋ ਜਾਵੇ, ਗਿਆਨ ਦਾ ਚਾਨਣ ਖ਼ਤਮ ਹੋ ਜਾਵੇ।

(ੳ) ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥

*(ਮਾਰੂ ਮ:੧, ਸੋਲਹੇ, ੧੦੩੫-੯)*

(ਅ) ਕੇਤੜਿਆ ਦਿਨ ਗੁਪਤੁ ਕਹਾਇਆ॥ ਕੇਤੜਿਆ ਦਿਨ ਸੁੰਨਿ ਸਮਾਇਆ॥
ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ॥੧੨॥

*(ਮਾਰੂ ਮ:੫, ਸੋਲਹੇ, ੧੦੮੧-੧੮)*

(ੲ) ਕੇਤੇ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਅਪਰ ਅਪਾਰੈ॥
ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ॥੧॥

*(ਮਾਰੂ ਮ:੧, ਸੋਲਹੇ, ੧੦੨੬-੧੪)*

(ਸ) ਐਥੈ ਗੋਇਲੜਾ ਦਿਨ ਚਾਰੇ॥ ਖੇਲੁ ਤਮਾਸਾ ਧੁੰਧੂਕਾਰੇ॥
ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੩-੧)*

(ਹ) ਕੇਤੜਿਆ ਜੁਗ ਧੰਧੂਕਾਰੈ॥ ਤਾੜੀ ਲਾਈ ਸਿਰਜਣਹਾਰੈ॥
ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ॥੨॥

*(ਮਾਰੂ ਮ:੧, ਸੋਲਹੇ, ੧੦੨੩-੧੨)*

(ਕ) ਏਕੈ ਪਰਗਟੁ ਏਕੈ ਗੁਪਤਾ ਏਕੈ ਧੁੰਧਕਾਰੋ॥
ਆਦਿ ਮਧਿ ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ ਬੀਚਾਰੋ॥੨॥

*(ਸਾਰੰਗ ਮ:੫, ੧੨੧੫-੩)*

(ਖ) ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥੧॥
ਅੰਧੁਲੇ ਕਿਆ ਪਾਇਆ ਜਗਿ ਆਇ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥੧॥ਰਹਾਉ॥

*(ਭੈਰਉ ਮ:੧, ੧੧੨੬-੫)*

## ਧੁਰ ਦੇ ਫੁਰਮਾਨ (੧੪੫੮)

ਦਰਗਾਹੀ ਹੁਕਮ, ਜੋ ਅਟੱਲ ਹਨ। ਦਰਗਾਹੀ ਬਾਣੀ, ਜੋ ਅਟੱਲ ਹੈ, ਦਰਗਾਹੀ ਲਿਖਤ ਜੋ ਮਿਟਦੀ ਨਹੀਂ ਹੈ। ਦੇਖੋ, "ਧੁਰ ਕੀ ਬਾਣੀ"।

(ੳ) ਧੁਰਿ ਆਪੇ ਜਿਨ੍ਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ॥
ਧੂੜਿ ਤਿਨ੍ਾ ਕੀ ਅਘੁਲੀਐ ਭਾਈ ਸਤਸੰਗਤਿ ਮੇਲਿ ਮਿਲਾਇ॥੩॥

*(ਬਸੰਤੁ ਹਿੰਡੋਲ ਮ:੩ ੧੧੭੭-੯)*

(ਅ) ਮਤਿ ਗੁਰਮਤਿ ਹਰਿ ਪ੍ਰਭੁ ਲਾਧੋ॥ ਧੁਰਿ ਹੋ ਹੋ ਲਿਖੇ ਲਿਲਾਧੋ॥੧॥ਰਹਾਉ॥

*(ਕਾਨੜਾ ਨ:੪, ੧੨੯੭-੧੩)*

(ੲ) ਇਸੁ ਮਨੁ ਮਾਇਆ ਮੋਹਿ ਬਿਨਾਸੁ॥ ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ॥

*(ਪ੍ਰਭਾਤੀ ਮ:੧, ੧੩੪੪-੧੩)*

(ਸ) ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ॥
ਇੰਦੁ ਵਰਸੈ ਦਇਆ ਕਰਿ ਗੂੜ੍ੀ ਛਹਬਰ ਲਾਇ॥
ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ॥
ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ॥
ਅਨਦਿਨੁ ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ॥

*(ਸਲੋਕ ਮ:੩, ੧੪੨੦-੫)*

(ਹ) ਧੁਰਿ ਹਰਿ ਪ੍ਰਭਿ ਕਰਤੈ ਲਿਖਿਆ ਸੁ ਮੇਟਣਾ ਨ ਜਾਇ॥

*(ਸਲੋਕ ਮ:੩, ੧੪੧੭-੫)*

(ਕ) ਧੁਰਹੁ ਵਿਛੁੰਨੇ ਧਾਹੀ ਰੁੰਨੇ॥ ਮਰਿ ਮਰਿ ਜਨਮਹਿ ਮੁਹਲਤਿ ਪੁੰਨੇ॥
ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ॥੧੩॥

*(ਮਾਰੂ ਮ:੧, ਸੋਲਹੇ, ੧੦੩੫-੪)*

(ਖ) ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ॥
ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰਾ॥॥੩॥

*(ਮਾਲੀ ਗਉੜਾ ਮ:੫, ੯੮੬-੧੧)*

(ਗ) ਊਂਦਰ ਦੂੰਦਰ ਪਾਸਿ ਧਰੀਜੈ॥ ਧੁਰ ਕੀ ਸੇਵਾ ਰਾਮੁ ਰਵੀਜੈ॥
ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ॥੮॥

*(ਰਾਮਕਲੀ ਮ:੧, ੯੦੫-੧੩)*

(ਘ) ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥੫॥

*(ਰਾਮਕਲੀ ਮ:੩, ਅਨੰਦੁ, ੯੧੭-੧੩)*

(ਙ) ਪ੍ਰਾਪਤਿ ਪੋਤਾ ਕਰਮੁ ਪਸਾਉ॥ ਤੂ ਦੇਵਹਿ ਮੰਗਤ ਜਨ ਚਾਉ॥
ਭਾਡੈ ਭਾਉ ਪਵੈ ਤਿਤੁ ਆਇ॥ ਧੁਰਿ ਤੈ ਛੋਡੀ ਕੀਮਤਿ ਪਾਇ॥੨॥

*(ਰਾਮਕਲੀ ਮ:੧, ੮੭੮-੧੪)*

(ਚ) ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮਨਿ ਲਏਨਿ੍॥੩॥

*(ਸੂਹੀ ਮ:੩, ੭੫੭-੩)*

(ਛ) ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ॥
ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ॥੨॥

*(ਸੂਹੀ ਮ:੪, ੭੩੩-੧੫)*

(ਜ) ਧੁਰਿ ਭਗਤਾ ਮੇਲੇ ਆਪਿ ਮਿਲਾਏ॥ ਸਚੀ ਭਗਤੀ ਆਪੇ ਲਾਏ॥
ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ॥੩॥

*(ਮਾਰੂ ਮ:੩, ੧੦੫੩-੧੦)*

(ਝ) ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਗੁਰ ਨਾਨਕ ਮਿਲਿਆ ਆਇ॥

*(ਸਲੋਕ ਮ:੪, ੧੪੨੪-੯)*

(ਞ) ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ॥੩॥

*(ਰਾਮਕਲੀ ਸਦ, ੯੨੩-੧੧)*

(ਟ) ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ॥
ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ॥੧੨॥

*(ਸੂਹੀ ਵਾਰ ਮ:੩, ੭੮੯-੧੨)*

(ਠ) ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ॥
ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ॥੩॥

*(ਪ੍ਰਭਾਤੀ ਮ:੩, ੧੩੪੬-੬)*

(ਡ) ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ॥ ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ॥੪॥

*(ਸੂਹੀ ਮ:੪, ੭੩੨-੧੬)*

(ਢ) ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ॥੧॥

*(ਗਉੜੀ ਬੈਰਾਗਣੀ ਮ:੩, ੧੬੩-੮)*

(ਣ) ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ ਧੁਰਿ ਮਸਤਕਿ ਭਾਗ ਪੁਰਾਨ ਜੀਉ॥

*(ਆਸਾ ਮ:੪, ਛੰਤ, ੪੪੬-੬)*

(ਤ) ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ॥

*(ਆਸਾ ਮ:੪, ਛੰਤ, ੪੪੭-੧੧)*

(ਥ) ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥

*(ਗਉੜੀ ਵਾਰ ਮ:੪, ੩੦੭-੧੩)*

## ਧੂਪ ਛਾਮ (੧੪੫੯)

ਚੰਗਾ ਅਤੇ, ਮੰਦਾ ਸਮਾਂ, ਚਾਨਣੀ ਅਤੇ ਅੰਧੇਰਾ। ਹੋਰ ਜਾਣਕਾਰੀ ਵਾਸਤੇ ਦੇਖੋ, "ਛਾਇਆ"।

(ੳ) ਧੂਪ ਛਾਵ ਜੇ ਸਮ ਕਰਿ ਜਾਣੈ॥ ਬੰਧਨ ਕਾਟਿ ਮੁਕਤਿ ਘਰਿ ਆਣੈ॥
ਛਾਇਆ ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨ॥

ਛੀਜੈ ਜੋਬਨੁ ਜਰੂਆ ਸਿਰਿ ਕਾਲੁ॥ਕਾਇਆ ਛੀਜੈ ਭਈ ਸਿਬਾਲੁ॥੨੪॥

*(ਰਾਮਕਲੀ ਮ:੧, ਓਅੰਕਾਰੁ, ੯੩੨-੧੮)*

(ਅ) ਆਸਤਿ ਨਾਸਤਿ ਏਕੋ ਨਾਉ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ॥
ਧੂਪ ਛਾਵ ਜੇ ਸਮ ਕਰਿ ਸਹੈ॥ ਤਾ ਨਾਨਕੁ ਆਖੈ ਗੁਰੁ ਕੋ ਕਹੈ॥
ਛਿਅ ਵਰਤਾਰੇ ਵਰਤਹਿ ਪੂਤ॥ ਨ ਸੰਸਾਰੀ ਨਾ ਅਉਧੂਤ॥

*(ਰਾਮਕਲੀ ਵਾਰ ਮ:੧, ੯੫੩-੪)*

## ਧੂਪ ਦੀਪ (੧੪੬੦)

ਭਾਵ ਧੂਪ ਦੇ ਕੇ ਅਤੇ ਦੀਵੇ ਬਾਲ ਕੇ ਆਪਣੇ ਪੂਜਯ ਦੀ ਪੂਜਾ ਕਰਨੀ। ਪ੍ਰੰਤੂ ਗੁਰਮਤਿ ਵਿਚ ਐਸਾ ਨਹੀਂ ਹੈ। ਗੁਰਮਤਿ ਵਿਚ ਧੂਪ ਦੀਪ ਦਾ ਭਾਵ ਹੈ, ਵਾਹਿਗੁਰੂ ਦੀ ਸੇਵਾ ਕਰਨੀ, ਸੇਵਾ ਕਰਨ ਦੀ ਵਿਧੀ ਸ਼ਬਦ ਦੀ ਵੀਚਾਰ ਹੈ; ਤਾਂਤੇ ਸ਼ਬਦ ਦੀ ਵੀਚਾਰ ਹੀ ਧੂਪ ਦੀਪ ਹੈ। ਸੁਗੰਧਤ ਤੱਤਾਂ ਨੂੰ ਇਕੱਤਰ ਕਰਕੇ ਉਨ੍ਹਾਂ ਨੂੰ ਅਗਨੀ ਤੇ ਜਲਾ ਦੇਣਾ ਤਾਂ ਕਿ ਸੁਗੰਧੀ ਦਾ ਵਾਤਾਵਰਣ ਹਵਾ ਵਿਚ ਫੈਲ ਜਾਵੇ ਧੂਪ ਦੁਆਰਾ ਸੁਗੰਧੀ ਫੈਲਾਉਣ ਦੀ ਕ੍ਰਿਆ ਨੂੰ ਤਕਰੀਬਨ ਸਾਰੇ ਮਤਾਂ ਨੇ ਹੀ ਥੋੜ੍ਹਾ ਬਹੁਤ ਅਪਣਾਇਆ ਹੈ। ਜਿਵੇਂ ਬਾਈਬਲ ਵਿਚ ਭੀ ਕੁਝ ਸੰਕੇਤ ਪ੍ਰਾਪਤ ਹੁੰਦੇ ਹਨ। ਦੇਖੋ ਕੂਚ, ਕਾਂਡ ੩੦, ਆਯਤ ੧,੭, ਅਤੇ ਅਠਵੀਂ। ਦੇਖੋ, "ਆਰਤੀ" ਅਤੇ "ਪੂਜਾ"।

(ੳ) ਧੂਪ ਦੀਪ ਸੇਵਾ ਗੋਪਾਲ॥ ਅਨਿਕ ਬਾਰ ਬੰਦਨ ਕਰਤਾਰ॥
ਪ੍ਰਭ ਕੀ ਸਰਣਿ ਗਹੀ ਸਭ ਤਿਆਗਿ॥ ਗੁਰ ਸੁਪ੍ਰਸੰਨ ਭਏ ਵਡ ਭਾਗਿ॥੧॥

*(ਗੋਂਡ ਮ:੫, ੮੬੬-੭)*

(ਅ) ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ॥
ਅਨਿਕ ਬਾਰ ਕਰਉ ਤਿਹ ਬੰਧਨ ਮਨਹਿ ਚਰ੍ਹਾਵਉ ਧੂਪ॥੧॥

*(ਜੈਤਸਰੀ ਮ:੫, ੭੦੧-੧੪)*

(ੲ) ਕੁਲ ਰੂਪ ਧੂਪ ਗਿਆਨਹੀਨੀ ਤੁਝ ਬਿਨਾ ਮੋਹਿ ਕਵਨ ਮਾਤ॥
ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ ਗਾਤ॥੧॥

*(ਆਸਾ ਮ:੫, ਛੰਤ, ੪੬੨-੭)*

(ਸ) ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥੩॥

*(ਗੂਜਰੀ ਰਵਿਦਾਸ, ੫੨੫-੧੪)*

(ਹ) ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾ ਪਤੀ॥੧॥

*(ਧਨਾਸਰੀ ਸੈਣੁ, ੬੯੫-੧੦)*

(ਕ) ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥੧॥
ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥
ਨਾ ਕਛੁ ਆਇਬੋ ਨ ਕਛੁ ਜਾਇਬੋ ਰਾਮ ਕੀ ਦੁਹਾਈ॥੧॥ਰਹਾਉ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥੨॥

*(ਧਨਾਸਰੀ, ਪੀਪਾ, ੬੯੫-੧੩)*

(ਖ) ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ॥
ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ॥੧॥ਰਹਾਉ॥
ਰੂਪ ਧੂਮ ਸੋਗੰਧਤਾ ਕਾਪਰ ਭੋਗਾਦਿ॥ ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ॥੨॥

*(ਬਿਲਾਵਲੁ ਮ:੫, ੮੧੦-੪)*

(ਗ) ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ॥
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ॥੨॥

*(ਬਿਲਾਵਲੁ ਮ:੫, ੮੨੨-੫)*

(ਘ) ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ॥

*(ਬਿਲਾਵਲੁ ਮ:੫, ਛੰਤ, ੮੪੭-੯)*

(ਙ) ਤੇਰੀ ਮੂਰਤਿ ਏਕਾ ਬਹੁਤੁ ਰੂਪ॥ ਕਿਸੁ ਪੂਜ ਚੜਾਵਉ ਦੇਉ ਧੂਪ॥
ਤੇਰਾ ਅੰਤੁ ਨ ਪਾਇਆ ਕਹਾ ਪਾਇ॥ ਤੇਰਾ ਦਾਸਨਿ ਦਾਸਾ ਕਹਉ ਰਾਇ॥੨॥

*(ਬਸੰਤੁ ਮ:੧, ੧੧੬੮-੧੨)*

(ਚ) ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥

*(ਸਾਰਗ ਮ:੫, ੧੨੨੯-੧੮)*

(ਛ) ਘੰਟਾ ਜਾ ਕਾ ਸੁਨੀਐ ਚਹੁ ਕੁੰਟ॥ ਆਸਨੁ ਜਾ ਕਾ ਸਦਾ ਬੈਕੁੰਠ॥
ਜਾ ਕਾ ਚਵਰੁ ਸਭ ਊਪਰਿ ਝੂਲੈ॥ ਤਾ ਕਾ ਧੂਪੁ ਸਦਾ ਪਰਫੁਲੈ॥੨॥

*(ਆਸਾ ਮ:੫, ੩੯੩-੮)*

(ਜ) ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥
ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ਰਹਾਉ॥

*(ਸੂਹੀ ਮ:੧, ੭੨੮-੪)*

(ਝ) ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ॥੭॥

*(ਮਾਰੂ ਮ:੧, ੧੦੧੦-੧੪)*

## ਧੂਮ ਬਾਦਰੋ (੧੪੬੧)

ਧੂੰਏ ਦੇ ਬੱਦਲ। ਮਾਇਕ ਪਦਾਰਥ ਅੰਤ ਦੇ ਸਮੇਂ ਉਡ ਜਾਂਦੇ ਹਨ ਜਿਵੇਂ ਧੂੰਏਂ ਦੇ ਬੱਦਲ ਉਡ ਜਾਂਦੇ ਹਨ।

(ੳ) ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ॥
ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ॥੧॥ਰੇ ਨਰ ਕਾਹੇ ਪਪੋਰਹੁ ਦੇਹੀ॥
ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ॥ਰਹਾਉ॥
ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ॥
ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ॥੨॥
ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਈ॥

ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ॥੩॥
ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ॥
ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ॥੪॥

*(ਸੋਰਠਿ ਮ:੫, ੬੦੯-੯)*

(ਅ) ਸੰਤੋਖੁ ਨ ਆਵਤ ਕਹੂੰ ਕਾਜ॥ ਧੂੰਮ ਬਾਦਰ ਸਭਿ ਮਾਇਆ ਸਾਜ॥
ਪਾਪ ਕਰੰਤੌ ਨਹ ਸੰਗਾਇ॥ ਬਿਖੁ ਕਾ ਮਾਤਾ ਆਵੈ ਜਾਇ॥੨॥

*(ਬਸੰਤੁ ਮ:੫, ੧੧੯੨-੧੬)*

(ੲ) ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ॥
ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ॥੧੪੨॥

*(ਸਲੋਕ ਕਬੀਰ, ੧੩੭੨-੧)*

## ਧੂਮੀਕੇਤ (੧੪੬੨)

ਸ਼ੁਕ੍ਰ ਅਤੇ ਬ੍ਰਿਹਸਪਤ ਨਾਉ ਦੇ ਤਾਰੇ, ਜਿਸ ਵੇਲੇ ਅਸਤ ਹੋਏ ਹੋਣ, ਅਤੇ ਸਿੰਹ ਰਾਸੀ ਵਿਚ ਆਇਆ ਹੋਇਆ ਬ੍ਰਿਹਸਪਤ ਤਾਰਾ। ਇਹ ਸਮਾਂ ਤੇਰਵੇਂ ਮਹੀਨੇ ਦਾ ਹੁੰਦਾ ਹੈ। ਇਸ ਸਮੇਂ ਵਿਚ ਹਿੰਦੂ ਮਤਿ ਦੇ ਅਨਕੂਲ ਵਿਆਹ ਸ਼ਾਦੀ ਕਰਨਾ ਅਥਵਾ ਕੋਈ ਸ਼ੁਭ ਵਿਹਾਰ ਕਰਨਾ ਵਰਜਿਤ ਹੈ ਅਤੇ ਬੋਦੀ ਵਾਲੇ ਧੂਮਕੇਤ ਦਾ ਉਦਯ ਹੋਣਾ ਮੰਦ ਲਖਣਾਂ ਦੀ ਨਿਸ਼ਾਨੀ ਲਿਖਿਆ ਹੈ। ਪਾਵਨ ਗੁਰਬਾਣੀ ਦੁਆਰਾ ਐਸੇ ਭਰਮਾਂ ਦਾ ਜ਼ੋਰਦਾਰ ਲਫ਼ਜ਼ਾਂ ਦੁਆਰਾ ਖੰਡਨ ਕੀਤਾ ਗਇਆ। ਅਤੇ ਗੁਰਸਿਖਾਂ ਪ੍ਰਤਿ ਉਪਦੇਸ ਦਿੱਤਾ ਹੈ ਕਿ ਸਤਿਗੁਰੂ ਜੀ ਦੇ ਦਰਸਾਏ ਹੋਏ ਸ਼ਬਦ ਦੀ ਰੌਸ਼ਨੀ ਵਿਚ ਜੀਵਨ ਬਤੀਤ ਕੀਤਿਆਂ ਸਾਰੇ ਤਾਰੇ ਹੀ ਸ਼ੁਭ ਲਖਣਾਂ ਦੇ ਪ੍ਰਤੀਕ ਹਨ। ਇਸ ਰਾਸ਼ੀ ਨੂੰ ਸਿੰਘਤਗਤ ਭੀ ਆਖਿਆ ਜਾਂਦਾ ਹੈ।

(ੳ) ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ॥ ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ॥ ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ॥ ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ॥ ਅੰਤਰਿ ਜੋਤਿ ਭਈ ਗੁਰ ਸਾਖੀ ਰਾਮ ਕਰੰਮਾ॥ ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ॥੧॥

*(ਤੁਖਾਰੀ ਮ:੧, ਛੰਤ, ੧੧੧--੧੭)*

## ਧੂੜੀ ਦੀ ਜਾਚਨਾ (੧੪੬੩)

ਚਰਨ ਧੂੜੀ ਦੀ ਮੰਗ ਕਰਨੀ। ਜੋ ਵਾਹਿਗੁਰੂ ਦੇ ਪਿਆਰੇ ਗੁਰਮੁਖਿ ਜਨ ਹਨ ਉਨ੍ਹਾਂ ਦੀ ਚਰਣ ਧੂੜੀ ਦੀ ਜਾਚਨਾ ਕਰਨੀ।

(ੳ) ਧੂਰਿ ਸੰਤਨ ਕੀ ਮਸਤਕਿ ਲਾਇ॥ ਜਨਮ ਜਨਮ ਕੀ ਦੁਰਮਤਿ ਮਲੁ ਜਾਇ॥੧॥

*(ਰਾਮਕਲੀ ਮ:੫, ੮੯੭-੧੪)*

(ਅ) ਪਾਰਬ੍ਰਹਮ ਮੋਹਿ ਕਿਰਪਾ ਕੀਜੈ॥ ਧੂਰਿ ਸੰਤਨ ਕੀ ਨਾਨਕ ਦੀਜੈ॥੪॥

*(ਗਉੜੀ ਗੁਆਰੇਰੀ ਮ:੫, ੧੮੧-੧੨)*

(ੲ) ਸਰਬ ਕਲਿਆਣ ਚਰਣ ਪ੍ਰਭ ਸੇਵਾ॥ ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ॥੩॥

*(ਭੈਰਉ ਮ:੫, ੧੧੩੮-੮)*

(ਸ) ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੇ ਪਾਸਿ॥
ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥੩॥

*(ਤਿਲੰਗ ਮ:੧, ੭੨੨-੪)*

(ਹ) ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥੨॥

*(ਸਲੋਕ ਮ:੫, ੧੪੨੫-੩)*

(ਕ) ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ॥
ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ ਸਭ ਪਤਿਤ ਪੁਨੀਤਾ ਰਾਮ॥

*(ਬਿਹਾਗੜਾ ਮ:੫, ਛੰਤ, ੫੪੩-੧੩)*

(ਖ) ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥ ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥੧॥

*(ਸਿਰੀ ਮ:੫, ਛੰਤ, ੮੦-੧੯)*

(ਗ) ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ਕਰਉ ਬਿਨੰਤੀ ਮਾਨੁ ਤਿਆਗਉ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ॥੧॥

*(ਮਾਝ ਮ:੫, ੯੯-੧੫)*

(ਘ) ਰੇਣ ਸਗਲ ਇਆ ਮਨੁ ਕਰੈ ਏਉ ਕਰਮ ਕਮਾਇ॥
ਹੁਕਮੇ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ॥੩੧॥

*(ਗਉੜੀ ਬਾਵਨਅਖਰੀ ਮ:੫, ੨੫੬-੧੬)*

(ਙ) ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥

*(ਸਲੋਕ ਮ:੪, ੧੪੨੪-੮)*

(ਚ) ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ॥
ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ॥੨॥

*(ਸੋਰਠਿ ਮ:੫, ੬੧੨-੧੯)*

(ਛ) ਐਸਾ ਸੰਤੁ ਸਾਧੁ ਜਿਨ ਪਾਇਆ ਤੇ ਵਡ ਪੁਰਖ ਵਡਾਨੀ॥
ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ ਹਰਿ ਲੋਚ ਲੁਚਾਨੀ॥੨॥

*(ਧਨਾਸਰੀ ਮ:੪, ੬੬੭-੧੦)*

(ਜ) ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ॥੧॥

*(ਟੋਡੀ ਮ:੫, ੭੧੨-੧੯)*

(ਝ) ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ॥੧॥

*(ਸੂਹੀ ਮ:੫, ੭੪੫-੧੩)*

(ਞ) ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ॥
ਅੰਮ੍ਰਿਤ ਬਚਨ ਰਿਦੇ ਉਰਿਧਾਰੀ ਤਉ ਕਿਰਪਾ ਤੇ ਸੰਗੁ ਪਾਈ॥੨॥

*(ਸੂਹੀ ਮ:੫, ੭੪੯-੧੪)*

(ਟ) ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥

ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣਧੂੜਿ ਮੁਖਿ ਲਾਈ॥੧॥ਰਹਾਉ॥

*(ਸੂਹੀ ਮ:੫, ੭੪੯-੨)*

(ਠ) ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ॥
ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ॥

*(ਸੂਹੀ ਮ:੩, ਛੰਤ ੭੭੨-੧੫)*

(ਡ) ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ॥
ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ॥
ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨ ਨ ਆਈਐ॥

*(ਸੂਹੀ ਮ:੫, ਛੰਤ, ੭੮੦-੬)*

(ਢ) ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ॥
ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ॥
ਹਰਿ ਧੂੜੀ ਨ੍ਹਾਈਐ ਮੈਲੁ ਗਵਾਈਐ ਜਨਮ ਮਰਣ ਦੁਖ ਲਾਥੇ॥

*(ਆਸਾ ਮ:੫, ਛੰਤ, ੪੫੩-੧੩)*

(ਣ) ਸੰਤ ਜਨਾ ਕੀ ਧੂਰਿ ਮਸਤਕਿ ਲਾਇਆ॥
ਨਾਨਕ ਭਏ ਪੁਨੀਤ ਹਰਿ ਤੀਰਥਿ ਨਾਇਆ॥੨੬॥

*(ਸੋਰਠਿ ਵਾਰ ਮ:੪, ੬੫੨-੧੯)*

(ਤ) ਆਸ ਅਨਿਤ ਤਿਆਗਹੁ ਤਰੰਗ॥ ਸੰਤ ਜਨਾ ਕੀ ਧੂਰਿ ਮਨ ਮੰਗ॥

*(ਗਉੜੀ ਸੁਖਮਨੀ ਮ:੫, ੨੯੫-੫)*

(ਥ) ਚਰਣਕਮਲ ਭਗਤਾਂ ਮਨਿ ਵੁਠੇ॥ ਵਿਣੁ ਪਰਮੇਸਰ ਸਗਲੇ ਮੁਠੇ॥
ਸੰਤ ਜਨਾ ਕੀ ਧੂੜਿ ਨਿਤ ਬਾਂਛਹਿ ਨਾਮ ਸਚੇ ਕਾ ਗਹਣਾ॥੩॥

*(ਮਾਝ ਮ:੫, ੧੦੯-੪)*

## ਧ੍ਰੋਹ ਕਰਨਾ (੧੪੬੪)

ਧ੍ਰੋਹੁ ਕਰਨਾ:- ਕਪਟ ਕਰਨਾ, ਧੋਖਾ ਕਰਨਾ, ਫਰੇਬ ਕਰਨਾ, ਠਗੀ ਬਗੀ ਕਰਨੀ, ਮੱਕਾਰੀ ਕਰਨੀ ਜਾਅਲਸਾਜ਼ੀ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਕਪਟੀ ਅਤੇ ਨਿਹਕਪ, ਛਲ ਕਪਟ।

(ੳ) ਧੋਹੁ ਨ ਚਲੀ ਖਸਮੁ ਨਾਲਿ ਲਬਿ ਮੋਹਿ ਵਿਗੁਤੇ॥
ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ॥
ਫਿਰਿ ਫਿਰ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ॥
ਕੀਤਾ ਪਾਇਨਿ ਆਪਨਾ ਦੁਖ ਸੇਤੀ ਜੁਤੇ॥
ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ॥੧੨॥

*(ਗਉੜੀ ਵਾਰ ਮ:੫, ੩੨੧-੧)*

(ਅ) ਕੋਊ ਬਿਖਮ ਗਾਰ ਤੋਰੈ॥ ਆਸ ਪਿਆਸ ਧੋਹ ਭਰਮ ਹੀ ਤੇ ਹੋਰੈ॥੧॥ਰਹਾਉ॥
ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ॥੧॥ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ॥

ਅਨਦਿਨੋ ਪ੍ਰਭ ਧਿਆਵਉ॥ ਭ੍ਰਮ ਭੀਤਿ ਜੀਤਿ ਮਿਟਾਵਉ॥ ਨਿਧਿ ਨਾਮੁ ਨਾਨਕ ਮੋਰੈ॥੨॥

*(ਆਸਾ ਮ:੫, ੪੦੮-੧੬)*

(ੲ) ਸਾਚੁ ਧਰਮੁ ਨਹੀਂ ਭਾਵੈ ਡੀਠਾ॥ ਝੂਠ ਧੋਹ ਸਿਉ ਰਚਿਓ ਮੀਠਾ॥
ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥੨॥

*(ਧਨਾਸਰੀ ਮ:੫, ੬੭੬-੯)*

(ਸ) ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤੁ ਕਲਤ੍ਰੁ ਮਾਇਆ ਧੋਹਿਆ॥
ਦੂਜੇ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ॥੪॥

*(ਧਨਾਸਰੀ ਮ:੪, ਛੰਤ, ੬੯੦-੧੪)*

(ਹ) ਬਾਬਾ ਮਾਇਆ ਰਚਨਾ ਧੋਹੁ॥ ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ॥੧॥ਰਹਾਉ॥

*(ਸਿਰੀ ਮ:੧, ੧੫-੪)*

(ਕ) ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥
ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥
ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥

*(ਮਾਹਮਾਝ ਬਾਰਹ, ਮ:੫, ੧੩੩੦-੧੭)*

(ਖ) ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ॥
ਤਨੁ ਭਸਮੈ ਢੇਰੀ ਜਮਹਿ ਹੇਰੀ ਕਾਲਿ ਬਪੁੜੈ ਜਿਤਿਆ॥

*(ਆਸਾ ਮ:੫, ਛੰਤ, ੪੫੯-੧੯)*

(ਗ) ਧਰਤ ਧੋਹ ਅਨਿਕ ਛਲ ਜਾਨੈ॥ ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ॥
ਜਿਨਿ ਦੀਆ ਤਿਸੈ ਨ ਚੇਤੈ ਮੂਲਿ॥ ਮਿਥਿਆ ਲੋਭੁ ਨ ਉਤਰੈ ਸੂਲੁ॥੩॥

*(ਰਾਮਕਲੀ ਮ:੫, ੮੯੯-੧੧)*

(ਘ) ਤਿਆਗਿ ਮਾਇਆ ਧੋਹ॥ ਮਿਲਿ ਸੰਤ ਨਾਨਕ ਜਾਗਿਆ॥੨॥

*(ਮਲਾਰ ਮ:੫, ੧੨੭੭-੧੩)*

(ਙ) ਚਰਨ ਸਰਨ ਗੋਪਾਲ ਤੇਰੀ॥ ਮੋਹ ਮਾਨ ਧੋਹ ਭਰਮ ਰਾਖਿ ਲੀਜੈ ਕਾਟਿ ਬੇਰੀ॥੧॥ਰਾਹਉ॥

*(ਕਾਨੜਾ ਮ:੫, ੧੩੦੧-੫)*

(ਚ) ਨਾ ਤਨੁ ਤੇਰਾ ਨ ਮਨੁ ਤੋਹਿ॥ ਮਾਇਆ ਮੋਹਿ ਬਿਆਪਿਆ ਧੋਹਿ॥
ਕੁਦਮ ਕਰੈ ਗਾਡਰ ਜਿਉ ਛੇਲ॥ ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ॥੧॥

*(ਰਾਮਕਲੀ ਮ:੫, ੮੮੯-੭)*

(ਜ) ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥ ਗੁਰਿ ਕਹਿਆ ਇਹ ਝੂਠੀ ਧੋਹੀ॥
ਮੁਖਿ ਮੀਠੀ ਖਾਈ ਕਉਰਾਇ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ॥੨॥

*(ਪ੍ਰਭਾਤੀ ਮ:੫, ੧੩੪੭-੧੦)*

(ਝ) ਕਾਮੁ ਕ੍ਰੋਧ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ॥

*(ਸਵਈਏ ਮ:੪, ਕੇ, ੧੪੦੩-੯)*

(ਞ) ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ॥
ਉਪਜਤਾ ਬਿਕਾਰ ਦੁੰਦਰ, ਨਉਪਰੀ ਝੁਨੰਤਕਾਰ ਸੁੰਦਰ, ਅਨਿਗ ਭਾਉ
ਕਰਤ ਫਿਰਤ, ਬਿਨੁ ਗੋਪਾਲ ਧੋਹੇ॥ਰਹਾਉ॥

(ਸਾਰਗ ਮ:੫, ੧੨੩੧-੩)

(ਟ) ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਹਰਿ ਲਾਇਆ ਧੋਖਾ॥
ਹਰਿ ਧਨ ਤੇ ਮੈ ਨਵਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ॥੩॥

(ਗੂਜਰੀ ਮ:੫, ੪੯੬-੧)

(ਠ) ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥

(ਵਡਹੰਸੁ ਮ:੧, ੫੫੭-੭)

(ਡ) ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥੩॥

(ਸੋਰਠਿ ਮ:੫, ੬੧੪-੫)

(ਢ) ਹਰਿ ਬਿਸਰਤ ਸਦਾ ਖੁਆਰੀ॥
ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ॥ਰਹਾਉ॥

(ਟੋਡੀ ਮ:੫, ੭੧੧-੧੫)

(ਣ) ਬਿਪਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ॥
ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ॥੧॥
ਜੀਅਰੇ ਜਾਹਿਗਾ ਮੈ ਜਾਨਾਂ ॥ ਅਬਿਗਤ ਸਮਝੁ ਇਆਨਾ॥
ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ॥੧॥ਰਹਾਉ॥

(ਗਉੜੀ ਕਬੀਰ, ੩੩੮-੭)

(ਤ) ਪਰਪੰਚ ਧ੍ਰੋਹ ਮੋਹ ਮਿਟਨਾਈ॥ ਜਾ ਕਉ ਰਾਖਹੁ ਆਪਿ ਗੁਸਾਈ॥

(ਗਉੜੀ ਬਾਵਨਅਖਰੀ ਮ:੫, ੨੫੮-੪)

(ਥ) ਬੈਰ ਬਿਰੋਧ ਕਾਮ ਕ੍ਰੋਧ ਮੋਹ॥ ਝੂਠ ਬਿਕਾਰ ਮਹਾ ਲੋਭ ਧ੍ਰੋਹ॥
ਇਆਹੂ ਜੁਗਤਿ ਬਿਹਾਨੇ ਕਈ ਜਨਮ॥ ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥੭॥

(ਗਉੜੀ ਸੁਖਮਨੀ ਮ:੫, ੨੬੭-੧੯)

(ਦ) ਭਰਮ ਮੋਹ ਧ੍ਰੋਹ ਸਭਿ ਨਿਕਸੇ ਜਬ ਕਾ ਦਰਸਨੁ ਪਾਇਆ॥
ਵਰਤਣਿ ਨਾਮੁ ਨਾਨਕ ਸਚੁ ਕੀਨਾ ਹਰਿ ਨਾਮੇ ਰੰਗਿ ਸਮਾਇਆ॥੪॥

(ਆਸਾ ਮ:੫, ੩੮੦-੧੫)

(ਧ) ਐਸਾ ਦੇਖਿ ਬਿਮੋਹਿਤ ਹੋਏ॥
ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ॥੧॥ਰਹਾਉ॥

(ਆਸਾ ਮ:੫, ੩੭੦-੬)

(ਨ) ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ॥
ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲ॥੧॥

*(ਬਿਲਾਵਲੁ ਮ:੫, ੮੦੬-੧੪)*

(ਪ) ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥
ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ॥

*(ਰਾਮਕਲੀ ਮ:੫, ਰੁਤੀ, ੯੨੯-੨)*

(ਫ) ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ॥
ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ॥੨॥

*(ਜੈਤਸਰੀ ਵਾਰ ਮ:੫, ੭੦੭-੧੪)*

(ਬ) ਝੂਠੋ ਮਾਇਆ ਕੋ ਮਦ ਮਾਨੁ॥ ਧ੍ਰੋਹ ਮੋਹ ਦੂਰਿ ਕਰਿ ਬਪੁਰੇ ਸੰਗਿ ਗੋਪਾਲਹਿ ਜਾਨੁ॥੧॥ਰਹਾਉ॥

*(ਸਾਰਗ ਮ:੫, ੧੨੧੫-੧੫)*

## ਧੰਧ ਪਿਟਣਾ (੧੪੬੫)

ਧੰਧਾ ਧਾਵਣੀ ਕਰਨੀ, ਸੰਸਾਰੀ ਧੰਧਿਆਂ ਦੇ ਪਿਛੇ ਭੱਜ ਦੌੜ ਕਰਨੀ, ਦੁਨਿਆਵੀ ਕਾਰੋਬਾਰ ਪਿਛੇ ਗ਼ਲਤਾਨੁ ਹੋਏ ਰਹਿਣਾ, ਵਾਹਿਗੁਰੂ ਦੀ ਯਾਦ ਵਿਸਾਰ ਕੇ ਕੇਵਲ ਸੰਸਾਰੀ ਧੰਧਿਆਂ ਵਿਚ ਪੂਰਾ ਜੀਵਨ ਨਸ਼ਟ ਕਰ ਦੇਣਾ।

(ੳ) ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ॥
ਕੂੜੁ ਕਮਾਵਹਿ ਆਦਮੀ ਬਾਧਹਿ ਘਰ ਬਾਰਾ॥੧॥
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ॥੧॥ਰਹਾਉ॥
ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ॥ ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ॥੨॥
ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ॥ ਤੁਮ ਰੋਵਹੁਗੇ ਓਸਨੋ ਤੁਮ ਕਉ ਕਉਣੁ ਰੋਈ॥੩॥
ਧੰਧਾ ਪਿਟਿਹੁ ਭਾਈਹੋ ਤੁਮ੍ਹ ਕੂੜੁ ਕਮਾਵਹੁ॥ ਓਹੁ ਨ ਸੁਣਈ ਕਤਹੀ ਤੁਮ੍ਹ ਲੋਕ ਸੁਣਾਵਹੁ॥੪॥
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ॥ ਜੇ ਘੁਰ ਬੂਝੈ ਆਪਣਾ ਤਾ ਨੀਦ ਨਾ ਹੋਈ॥੫॥

*(ਆਸਾ ਮ:੧, ੪੧੮-੨)*

(ਅ) ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ॥ ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ॥
ਆਸਾ ਸਭੈ ਲਾਹਿ ਕੈ ਇਕਾ ਆਸ ਕਮਾਉ॥
ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ॥੧॥

*(ਸਿਰੀ ਮ:੫, ੪੩-੧੫)*

(ੲ) ਧੰਧੇ ਕਹਾ ਬਿਆਪਹਿ ਤਾਹੂ॥ ਜੋ ਏਕ ਛਾਡਿ ਅਨ ਕਤਹਿ ਨ ਜਾਹੂ॥
ਜਾ ਕੈ ਹੀਐ ਦੀਓ ਪ੍ਰਭ ਨਾਮ॥ ਨਾਨਕ ਸਾਧਪੂਰਨ ਭਗਵਾਨ॥੪॥

*(ਗਉੜੀ ਬਾਵਨ ਅਖਰੀ ਮ:੫, ੨੫੧-੨)*

(ਸ) ਹਉਮੈ ਵਿਚਿ ਸਭੁ ਜਗੁ ਬਉਰਾਨਾ॥ ਦੂਜੈ ਭਾਇ ਭਰਮਿ ਭੁਲਾਨਾ॥
ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ॥ ਧੰਧਾ ਕਰਤਿਆ ਅਨਦਿਨੁ ਵਿਹਾਨਾ॥੧॥

*(ਗਉੜੀ ਗੁਆਰੇਰੀ ਮ:੩, ੧੫੯-੧੦)*

(ਹ) ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ॥
ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ॥
ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ॥੧॥

*(ਸੋਰਠਿ ਵਾਰ ਮ:੩, ੬੪੩-੧੯)*

(ਕ) ਕਬਹੂ ਹਰਿ ਸਿਉ ਚੀਤੁ ਨ ਲਾਇਓ॥
ਧੰਧਾ ਕਰਤ ਬਿਹਾਨੀ ਅਉਧਹਿ ਗੁਣ ਨਿਧਿ ਨਾਮੁ ਨ ਗਾਇਓ॥੧॥ਰਹਾਉ॥
ਕਉਡੀ ਕਉਡੀ ਜੋਰਤ ਕਪਟੇ ਅਨਿਕ ਜੁਗਤਿ ਕਰਿ ਧਾਇਓ॥
ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ ਮਹਾ ਮੋਹਨੀ ਖਾਇਓ॥੧॥
ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ॥
ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ॥੨॥

*(ਗੂਜਰੀ ਮ:੫, ੫੦੦-੧੯)*

(ਖ) ਸਤਿਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ॥
ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ॥
ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ॥
ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ॥

*(ਸਿਰੀ ਮ:੩, ੩੪-੯)*

(ਗ) ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ॥
ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ॥੨॥

*(ਟੋਡੀ ਮ:੫, ੭੧੬-੧੫)*

(ਘ) ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ॥
ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ॥
ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨਾ ਠਾਉ॥
ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਉ॥
ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ॥
ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ॥੧॥

*(ਵਡਹੰਸੁ ਮ:੧, ਅਲਾਹਣੀਆ ੫੮੧-੧੭)*

(ਙ) ਧੰਧੜੇ ਕੁਲਾਹ ਚਿਤਿ ਨ ਆਵੈ ਹੇਕੜੋ॥ ਨਾਨਕ ਸੇਈ ਤੰਨ ਫੁਟੰਨਿ ਜਿਨਾ ਸਾਂਈ ਵਿਸਰੈ॥

*(ਗਉੜੀ ਵਾਰ ਮ:੫, ੩੨੩-੧)*

(ਚ) ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ॥
ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ॥੨੨੬॥

*(ਕਬੀਰ ਸਲੋਕ ੧੩੭੬-੧੪)*

(ਛ) ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿ ਨਾਮੁ॥
ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ॥
ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ ਪੂਰਬਿ ਲਿਖਿਆ ਕਰਾਮੁ॥

*(ਸਾਰੰਗ ਵਾਰ ਮ:੩, ੧੨੪੮-੫)*

(ਜ) ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ॥
ਬਿਨੁ ਗੁਰ ਸਬਦ ਮੁਕਤਿ ਨਹੀ ਕਬਹੀ ਅੰਧੁਲੇ ਧੰਧੁ ਪਸਾਰਾ॥੩॥

*(ਭੈਰਉ ਮ:੧, ੧੧੨੭-੭)*

(ਝ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ॥
ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ॥੧੦੬॥

*(ਕਬੀਰ, ੧੩੭੦-੨)*

(ਞ) ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ॥
ਧੰਧੈ ਕੂੜਿ ਵਿਆਪਿਆ ਜਮਪੁਰਿ ਚੋਟਾ ਖਾਇ॥੩॥

*(ਮਾਰੂ ਮ:੩, ੯੯੪-੮)*

(ਟ) ਆਖਣਾ ਸੁਨਣਾ ਨਾਮੁ ਅਧਾਰੁ॥ ਧੰਧਾ ਛੁਟਕਿ ਗਇਆ ਵੇਕਾਰੁ॥
ਜਿਉ ਮਨਮੁਖਿ ਦੂਜੈ ਪਤਿ ਖੋਈ॥ ਬਿਨੁ ਨਾਵੈ ਮੈ ਅਵਰੁ ਨ ਕੋਈ॥੧॥

*(ਪ੍ਰਭਾਤੀ ਮ:੧, ੧੩੪੪-੧੧)*

(ਠ) ਧੰਧੈ ਧਾਵਤ ਜਗੁ ਬਾਧਿਆ ਨ ਬੂਝੈ ਵੀਚਾਰ॥
ਜੰਮਣ ਮਰਣੁ ਵਿਸਾਰਿਆ ਮਨਮੁਖੁ ਮੁਗਧ ਗਵਾਰੁ॥
ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ॥੭॥

*(ਮਾਰੂ ਮ:੧, ੧੦੧੦-੧)*

(ਡ) ਇਸੁ ਜਗ ਮਹਿ ਮੋਹੁ ਹੈ ਪਸਾਰਾ॥ ਮਨਮੁਖੁ ਅਗਿਆਨੀ ਅੰਧੁ ਅੰਧਾਰਾ॥
ਧੰਧੈ ਧਾਵਤੁ ਜਨਮੁ ਗਵਾਇਆ ਬਿਨੁ ਨਾਵੈ ਦੁਖੁ ਪਾਇਆ॥੬॥

*(ਮਾਰੂ ਮ:੩, ਸੋਲਹੇ, ੧੦੬੭-੮)*

(ਢ) ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ॥
ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ॥

*(ਰਮਾਕਲੀ ਵਾਰ, ੯੪੮-੩, ਮ:੩)*

(ਣ) ਧੰਧੈ ਧਾਵਤ ਮਨੁ ਭਇਆ ਮਨੂਰਾ॥ ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ॥
ਆਪੇ ਬਖਸਿ ਲਏ ਸੁਖੁ ਪਾਏ ਪੂਰੇ ਸਬਦਿ ਮਿਲਾਈ ਹੇ॥੪॥

*(ਮਾਰੂ ਮ:੩, ਸੋਲਹੇ, ੧੦੪੭-੬)*

(ਤ) ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ॥

*(ਰਮਾਕਲੀ ਮ:੧, ਓਅੰਕਾਰ ੯੩੪-੧੭)*

(ਥ) ਸੰਤ ਸਰਣਿ ਸੰਤ ਟਹਲ ਕਰੀ॥

ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ॥੧॥ਰਹਾਉ॥

*(ਬਿਲਾਵਣੁ ਮ:੫, ੮੨੨-੧੮)*

(ਦ) ਸੇ ਜਨ ਉਬਰੇ ਜਿਨ ਹਰਿ ਭਾਇਆ॥ ਧੰਧਾ ਮੁਆ ਵਿਗੂਤੀ ਮਾਇਆ॥

*(ਰਾਮਕਲੀ ਮ:੧; ਓਅੰਕਾਰ ੯੩੬-੩)*

(ਧ) ਜਿਨੀ ਨਾਮੁ ਵਿਸਾਰਿਆ ਕੂੜੈ ਲਾਲਚਿ ਲਗਿ॥
ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ॥

*(ਸਲੋਕ ਮ:੩, ੧੪੧੩-੭)*

(ਨ) ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ॥ ਕੋਊ ਜਾਗੈ ਹਰਿ ਜਨੁ॥੧॥

*(ਆਸਾ ਮ:੫, ੩੮੦-੭)*

(ਪ) ਭਲੋ ਭਲੋ ਰੇ ਕੀਰਤਨੀਆ॥ ਰਾਮ ਰਮਾ ਰਾਮਾ ਗੁਨ ਗਾਉ॥
ਛੋਡਿ ਮਾਇਆ ਕੇ ਧੰਧ ਸੁਆਉ॥੧॥ਰਹਾਉ॥

*(ਰਾਮਕਲੀ ਮ:੫, ੮੮੫-੭)*

(ਫ) ਜਾ ਕੈ ਸਿਮਰਨਿ ਮਿਟਹਿ ਧੰਧ॥ ਜਾ ਕੈ ਸਿਮਰਨਿ ਛੂਟਹਿ ਬੰਧ॥
ਜਾ ਕੈ ਸਿਮਰਨਿ ਮੂਰਖ ਚਤੁਰ॥ ਜਾ ਕੈ ਸਿਮਰਨਿ ਕੁਲਹ ਉਧਰ॥

*(ਮਾਲੀ ਗਉੜਾ ਮ:੫, ੯੮੬-੧੪)*

(ਬ) ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ ਉਨਮਤ
ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ॥੧॥

*(ਸਾਰਗ ਮ:੫, ੧੨੩੧-੫)*

(ਭ) ਸੈਸਾਰ ਗਾਰ ਬਿਕਾਰ ਸਾਗਰ ਪਤਿਤ ਮੋਹ ਮਾਨ ਅੰਧ॥
ਬਿਕਲ ਮਾਇਆ ਸੰਗਿ ਧੰਧ॥ ਕਰ ਗਹੇ ਪ੍ਰਭ ਆਪਿ ਕਾਢਹੁ ਰਾਖਿ ਲੇਹੁ ਗੋਬਿੰਦ ਰਾਇ॥੧॥

*(ਕਾਨੜਾ ਮ:੫, ੧੩੦੬-੭)*

(ਮ) ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ॥
ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੈ ਮਰਿ ਜਾਹੁ॥

*(ਸੋਰਠਿ ਮ:੪, ੬੦੪-੧੫)*

(ਯ) ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ॥
ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ॥
ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ॥੩॥

*(ਸਿਰੀ ਮ:੧, ੧੯-੧੧)*

(ਰ) ਬ੍ਰਹਮ ਗਿਆਨੀ ਕੈ ਨਾਹੀ ਧੰਧਾ॥ ਬ੍ਰਹਮ ਗਿਆਨੀ ਲੇ ਧਾਵਤੁ ਬੰਧਾ॥

*(ਗਉੜੀ ਸੁਖਮਨੀ ਮ:੫, ੨੭੩-੪)*

## ਧੰਨੁ ਹੋ ਧੰਨੁ ਹੋ (੧੪੬੬)

ਧੰਨਿਤਾ ਯੋਗ ਕੌਣ ਹਨ? ਸਾਬਾਸਿ ਦੇ ਅਧਿਕਾਰੀ ਕੌਣ ਹਨ? ਆਫਰੀਨ ਕਿਨ੍ਹਾ ਨੂੰ ਆਖੀਏ? ਵਧਾਈ ਦੇ ਪਾਤਰ ਹਨ? ਇਸ ਪਰਥਾਂਇ ਨਿਮਨ ਲਿਖਤ ਉਦਹਾਰਣ ਪਾਵਨ ਗੁਰਬਾਣੀ ਦੁਆਰਾ ਸੁਹਿਦਰ

ਗੁਰਸਿਖਾਂ ਦੀ ਸੇਵਾ ਵਿਚ ਹਾਜ਼ਰ ਹਨ। ਜੋ ਗੁਰਸਿਖ ਏਨ੍ਹਾਂ ਨੂੰ ਪੜ੍ਹਨ ਅਥਵਾ ਖੋਜ ਕਰਨਗੇ, ਉਹ ਧੰਨਿਤਾ ਦੇ ਪਾਤਰ ਹਨ। ਦਰਗਹ ਵਿਚ ਭੀ ਐਸੇ ਗੁਰਸਿਖਾਂ ਨੂੰ ਹੀ ਸ਼ਾਬਾਸ਼ਿ ਆਖਿਆ ਜਾਂਦਾ ਹੈ॥

(ੳ) ਤਪ ਕਾਗਦੁ ਤੇਰਾ ਨਾਮ ਨੀਸਾਨੁ॥ ਜਿਨ ਕਉ ਲਿਖਿਆ ਏਹੁ ਨਿਧਾਨੁ॥
ਸੇ ਧੰਨਵਤ ਦਿਸਹਿ ਘਰਿ ਜਾਇ॥ ਨਾਨਕ ਜਨਨੀ ਧੰਨੀ ਮਾਇ॥

*(ਮਲਾਰ ਮ:੧, ੧੨੫੭-੫)*

(ਅ) ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ॥ ਕੁਸਲ ਖੇਮ ਪ੍ਰਭਿ ਆਪਿ ਬਸਾਏ॥੧॥ਰਹਾਉ॥

*(ਗਉੜੀ ਮ:੫, ੧੯੭-੧੪)*

(ੲ) ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥

*(ਗਉੜੀ ਵਾਰ ਮ:੫, ੩੧੯-੧੮)*

(ਸ) ਧੰਨਿ ਸੁਹਾਗਨਿ ਜੋ ਪੀਅ ਭਾਵੈ॥ ਕਹਿ ਕਬੀਰ ਫਿਰਿ ਜਨਮਿ ਨ ਆਵੈ॥੩॥

*(ਆਸਾ ਕਬੀਰ, ੪੮੩-੧੧)*

(ਹ) ਮਿਲਿਆ ਲਾਹਾ ਭਏ ਅਨੰਦ॥ ਧੰਨ ਸਾਹ ਪੂਰੇ ਬਖਸਿੰਦ॥
ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ॥
ਸਹਲੀ ਖੇਪ ਨਾਨਕੁ ਲੈ ਆਇਆ॥੩॥

*(ਆਸਾ ਮ:੫, ੩੭੨-੫)*

(ਕ) ਚਰਣ ਕਮਲ ਸੰਗਿ ਨੇਹੁ ਕਿਨੈ ਵਿਰਲੈ ਲਾਇਆ॥
ਧੰਨੁ ਸੁਹਾਵਾ ਮੁਖੁ ਜਿਨਿ ਹਰਿ ਧਿਆਇਆ॥੩॥

*(ਆਸਾ ਮ:੫, ੩੯੯-੫)*

(ਖ) ਧੰਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ॥
ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ ਨਾਨਕ ਨਾਮੁ ਅਧਾਰੁ ਹੀਓ॥੪॥

*(ਆਸਾ ਮ:੫, ੩੮੨-੧੯)*

(ਗ) ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥
ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥੩॥
ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥
ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥੪॥

*(ਆਸਾ ਮ:੫, ੩੭੧-੩)*

(ਘ) ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰ॥੪॥੨੩॥੯੩॥

*(ਸਿਰੀ ਮ:੫, ੫੦-੧੯)*

(ਙ) ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ॥
ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰੇ ਨਮਸਕਾਰੇ॥੨॥

*(ਧਨਾਸਰੀ ਮ:੫, ੬੮੧-੧)*

(ਚ) ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥੨॥

*(ਮਾਝ ਮ:੫, ੯੬-੧੮)*

(ਛ) ਧੰਨੁ ਸੇਵਾ ਸੇਵਕੁ ਪਰਵਾਨੁ॥

*(ਗਉੜੀ ਸੁਖਮਨੀ ਮ:੫, ੨੯੩-੧੨)*

(ਜ) ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ॥
ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਾਵਾਨਾ ਜੀਉ॥੧॥

*(ਮਾਝ ਮ:੫, ੧੦੩-੧)*

(ਝ) ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ॥ ਹਉ ਬਲਿਹਾਰੀ ਸਤਿਗੁਰ ਚਰਣਾ॥੧॥

*(ਵਡਹੰਸੁ ਮ:੫, ੫੬੨-੧੫)*

(ਞ) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ॥

*(ਆਸਾ ਮ:੩, ਛੰਤ, ੪੪੧-੧੩)*

(ਟ) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ॥ ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ॥
ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ॥੧॥

*(ਮਾਝ ਮ:੫, ੯੯-੧੦)*

(ਠ) ਧੰਨੁ ਗਿਰਹੀ ਉਦਾਸੀ ਗੁਰਮੁਖਿ, ਗੁਰਮੁਖਿ ਕੀਮਤਿ ਪਾਏ ਜੀਉ॥੫॥

*(ਮਾਝ, ਮ: ੫, ੧੩੧-੯)*

(ਡ) ਧੰਨਿ ਜਨਮੁ ਤਾਹੀ ਕੋ ਗਣੈ॥ ਮਾਰੈ ਏਕਹਿ ਤਜਿ ਜਾਇ ਘਣੈ॥੨੧॥

*(ਗਉੜੀ ਕਬੀਰ ਬਾਵਨਅਖਰੀ ੩੪੧-੯)*

(ਢ) ਪਤਿਤ ਪਾਵਨ ਮਾਧਉ ਬਿਰਦੁ ਤੇਰਾ॥ ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥੧॥

*(ਧਨਾਸਰੀ ਨਾਮ ਦੇਉ ਜੀ, ੬੯੪-੨)*

(ਣ) ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ॥

*(ਗਉੜੀ ਵਾਰ ਮ:੪, ੩੧੩-੪)*

(ਤ) ਧੰਨੁ ਧੰਨੁ ਸੁ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ॥
ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥੧੮॥

*(ਵਡਹੰਸੁ ਵਾਰ ਮ:੪, ੫੯੩-੧੩)*

(ਥ) ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਨਾਨਕ ਨਾਮੁ ਪਰਗਾਸਿ॥੪॥

*(ਗੂਜਰੀ ਮ:੪, ੪੯੨-੧੫)*

(ਦ) ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ॥
ਧੰਨ ਧੰਨ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ ਗਲਿ ਲਾਈ॥੪॥

*(ਗੂਜਰੀ ਮ:੪, ੪੯੩-੧੬)*

(ਧ) ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ॥੨॥

*(ਗਉੜੀ ਬੈਰਾਗਣਿ ਮ:੪, ੧੬੬-੧੭)*

(ਨ) ਲਾਦਿ ਖੇਪ ਸੰਤਹ ਸੰਗਿ ਚਾਲੁ॥ ਅਵਰ ਤਿਆਗਿ ਬਿਖਿਆ ਜੰਜਾਲ॥
ਧੰਨਿ ਧੰਨਿ ਕਹੈ ਸਭੁ ਕੋਇ॥ ਮੁੱਖ ਊਜਲ ਹਰਿ ਦਰਗਹ ਸੋਇ॥

*(ਗਉੜੀ ਸੁਖਮਨੀ ਮ:੫, ੨੮੩-੫)*

(ਪ) ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ॥੧॥ਰਹਾਉ॥

*(ਗਉੜੀ ਬੈਰਾਗਣ ਮ:੪, ੧੬੮-੩)*

(ਫ) ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ॥
ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੈ॥

*(ਜੈਤਸਰੀ ਵਾਰ ਮ:੫, ੭੧੦-੬)*

(ਬ) ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥੪॥

*(ਗਉੜੀ ਬੈਰਾਗਣਿ ਮ:੪, ੧੬੭-੧੧)*

(ਭ) ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ॥
ਨਾਨਕ ਤਾ ਕੈ ਬਲਿ ਬਲਿ ਜਾਉ॥੬॥

*(ਗਉੜੀ ਸੁਖਮਨੀ ਮ:੫, ੨੬੯-੬)*

(ਮ) ਧੰਨੁ ਧੰਨੁ ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆਂ॥
ਜਨ ਆਵਨ ਕਾ ਇਹੈ ਸੁਆਉ॥ ਜਨ ਕੈ ਸੰਗਿ ਚਿਤਿ ਆਵੈ ਨਾਉ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥੮॥

*(ਗਉੜੀ ਸੁਖਮਨੀ ਮ:੫, ੨੯੪-੧੯)*

(ਯ) ਧੰਨੁ ਧੰਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥
ਧਨੁ ਧਨੁ ਭਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥
ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥
ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥੧੮॥

*(ਸੋਰਠਿ ਵਾਰ ਮ:੪, ੬੪੯-੧੨)*

(ਰ) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ॥ ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ॥
ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ॥੧॥

*(ਮਾਝ ਮ:੫, ੯੯-੧੦)*

(ਲ) ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ॥੨॥

*(ਸਿਰੀ ਮ:੪, ੪੦-੭)*

(ਵ) ਧਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰਿ॥੧॥

*(ਸੋਰਠਿ ਵਾਰ ਮ:੩, ੬੫੦-੧੪)*

(ੜ) ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ॥੨॥

*(ਬਿਲਾਵਲੁ ਰਵਿਦਾਸ, ੮੫੮-੯)*

(ੳੳ) ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥
ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ॥

*(ਰਾਮ ਕਲੀ ਵਾਰ ਮ:੫, ੯੫੮-੬)*

(ੳਅ) ਧੰਨੁ ਸੁ ਵੇਲਾ ਘੜੀ ਧੰਨੁ ਧੰਨੁ ਮੂਰਤੁ ਪਲੁ ਸਾਰੁ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ॥

*(ਰਾਮਕਲੀ ਵਾਰ ਮ:੫, ੯੫੮-੧੦)*

(ੳੲ) ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥ ਨਾਨਕੁ ਤੂ ਲਹਣਾ
ਤੂਹੈ ਗੁਰ ਅਮਰੁ ਤੂ ਵੀਚਾਰਿਆ॥ ਗੁਰੁ ਡਿਠਾ ਤਾਂ ਮਨੁ ਸਾਧਾਰਿਆ॥੭॥

*(ਰਾਮਕਲੀ ਵਾਰ ਬਲਵੰਡ, ੯੬੮-੧੨)*

(ੳਸ) ਧੰਨੁ ਸੁ ਤੇਰਾ ਥਾਨੁ ਜਿਥੈ ਤੂ ਵੁਠਾ॥ ਧੰਨੁ ਸੁ ਤੇਰੇ ਭਗਤ ਜਿਨੀ ਸਚੁ ਤੂੰ ਡਿਠਾ॥

*(ਰਾਮਕਲੀ ਵਾਰ ਮ:੫, ੯੬੫-੧੯)*

(ੳਹ) ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ॥
ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮ॥੩॥

*(ਬਿਲਾਵਲੁ ਮ:੫, ੮੧੬-੧)*

(ੳਕ) ਮਨ ਓਇ ਦਿਨਸ ਧੰਨਿ ਪਰਵਾਨਾਂ॥
ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾ॥੧॥ਰਹਾਉ॥
ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ॥
ਇਹੁ ਤਨੁ ਤੁਮ੍ਹਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਂਉ ਕੀਓ ਕੁਰਬਾਨਾਂ॥੧॥
ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾਂ॥
ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ॥੨॥

*(ਸਾਰਗ ਮ:੫, ੧੨੧੩-੮॥*

(ੳਖ) ਧੰਨਿ ਸੁ ਰਿਦਾ ਜਿਹ ਚਰਨ ਬਸਾਇਆ॥

*(ਸਾਰਗ ਮ:੫, ਛੰਤ ੧੨੩੭-੬)*

(ੳਗ) ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ॥
ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ॥੩॥

*(ਭੈਰਉ ਮ:੪, ੧੧੩੫-੧੭)*

(ੳਘ) ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥੪॥

*(ਮਸਰੂ ਮ:੫, ੧੦੦੦-੬)*

(ੳਙ) ਗੁਰ ਕੈ ਚਰਣਿ ਚਿਤੁ ਲਾਗਾ॥ ਧੰਨਿ ਧੰਨਿ ਸੰਜੋਗੁ ਸਭਾਗਾ॥

ਸੰਤ ਕੀ ਧੂਰਿ ਲਾਗੀ ਮੇਰੈ ਮਾਥੇ॥ ਕਿਲਵਿਖ ਦੁਖ ਸਗਲੇ ਮੇਰੇ ਲਾਥੇ॥੨॥

*(ਰਾਮਕਲੀ ਮ:੫, ੮੯੮-੯)*

(ੳਚ) ਧੰਨੁ ਧੰਨੁ ਸੇ ਜਨ ਜਿਨ ਹਰਿ ਸੇਵਿਆ ਤਿਨ ਹਉ ਕੁਰਬਾਣੇ॥੪॥

*(ਮਾਰੂ ਵਾਰ ਮ:੩, ੧੦੮੮-੬)*

(ੳਛ) ਧੰਨਿ ਧੰਨਿ ਹਰਿ ਸਾਧ ਜਨ ਸਖੀਏ ਨਾਨਕ ਜਿਨੀ ਨਾਮੁ ਧਿਆਇਆ॥੨॥

*(ਬਿਲਾਵਲੁ ਮ:੫, ੮੦੩-੩)*

(ੳਜ) ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ॥

*(ਸਵਯ ਮ:੫ ਕੇ, ੧੪੦੮-੨)*

(ੳਝ) ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ॥

*(ਸਵਯੇ ਮ:੧, ਕੇ, ੧੩੯੦-੫)*

(ੳਞ) ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ॥
ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ॥੫॥

*(ਸਵਯ ਸ੍ਰੀ ਮੁਖ ਮ:੫, ੧੩੮੬-੮)*

(ੳਟ) ਮੀਤ ਹੀਤ ਧਨੁ ਨਹ ਪਾਰਣਾ॥ ਧੰਨਿ ਧੰਨਿ ਮੇਰੇ ਨਾਰਾਇਣਾ॥੩॥

*(ਭੈਰਉ ਮ:੫, ੧੧੩੨-੫)*

(ੳਠ) ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥

*(ਰਾਮਕਲੀ ਵਾਰ ਬਲਵੰਤ ੯੬੮-੯)*

(ੳਡ) ਸੋ-ਧੰਨ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ॥
ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ॥੧੭॥

*(ਤਿਲੰਗ ਮ:੪, ੭੨੬-੮)*

(ੳਢ) ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ ਕਜਿਆ॥੭॥

*(ਕਾਨੜਾ ਵਾਰ ਮ:੪, ੧੩੧੬-੧)*

(ੳਣ) ਸੋ ਧੰਨੁ ਧਨੁ ਹਰਿ ਸੰਤੁ ਸਾਧੂ ਜੋ ਹਰਿ ਪ੍ਰਭ ਕਰਤੇ ਭਾਵਏ॥

*(ਤੁਖਾਰੀ ਮ:੪, ਛੰਤ, ੧੧੧੫-੧੬)*

(ੳਤ) ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ॥
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ॥੩॥

*(ਪ੍ਰਭਾਤੀ ਮ:੩, ੧੩੩੪-੧੬)*

## ਨਉਖੰਡ (੧੪੬੭)

ਹਿੰਦੁਸਤਾਨ ਦੀ ਧਰਤੀ ਦੇ ਨੌਂ (੯) ਭਾਗ, ਪੁਰਾਣੇ ਵਿਦਵਾਨਾਂ ਨੇ ਇਸ ਧਰਤੀ ਦੇ ਨੌਂ ਹਿੱਸੇ ਬਣਾਏ ਹਨ। ਜਿਨ੍ਹਾਂ ਦੇ ਨਾਉ ਨਿਮਨ ਲਿਖਤ ਦੇ ਅਨਕੂਲ ਹਨ:- ਭਰਤ, ਇਲਾਵ੍ਰਿਤ, ਕਿੰਪੁਰੁਸ਼, ਭਦ੍ਰ, ਕੇਤੁਮਾਨ, ਹਰਿ ਹਿਰਣਯ, ਰਹਯ, ਅਤੇ ਕੁਸ਼! ਇਸ ਨੂੰ ਨਵਖੰਡ ਭੀ ਆਖਿਆ ਜਾਂਦਾ ਹੈ। ਨਵਖੰਡ ਪ੍ਰਿਥਵੀ ਇਸ ਕਾਂਇਆ ਦੇ ਅੰਦਰ ਭੀ ਦਰਸਾਇਆ ਹੈ।

(ੳ) ਨਉਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ॥

ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ॥੧॥

(ਗਉੜੀ ਮ:੫, ੨੦੮-੨)

(ਅ) ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ॥
ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ॥
ਇਸ ਕਾਇਆ ਅੰਦਰਿ ਨਾਮੁ ਨਉਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ॥੪॥

(ਸੂਹੀ ਮ:੩, ੭੫੪-੧੧)

## ਨਉਘਰ ਨਉਦੁਆਰੇ (੧੪੬੮)

ਸਰੀਰ ਦੇ ਨਉ ਦਰਵਾਜ਼ੇ। ਜਿਵੇਂ:- ਮੂੰਹ, ਅੱਖੀਆਂ, ਸਰਵਣ, ਨਾਸਿਕਾ, ਗੁਦਾ ਅਤੇ ਲਿੰਙ। ਇਹ ਨੌ ਦਰਵਾਜੇ ਹਨ। ਨਉ ਦਰ, ਨਉ ਗੋਲਕ ਆਦਿ ਨਾਵਾਂ ਦੁਆਰਾ ਭੀ ਪੁਕਾਰਿਆ ਜਾਂਦਾ ਹੈ। ਹੋਰ ਜਾਣਕਾਰੀ ਵਸਤੇ "ਦਸਵਾਂ ਦੁਆਰ", ਦੇਖੋ।

(ੳ) ਭੀਤਰਿ ਕੋਟ ਗੁਫਾ ਘਰ ਜਾਈ॥ ਨਉ ਘਰ ਥਾਪੇ ਹੁਕਮਿ ਰਜਾਈ॥
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥੩॥

(ਮਾਰੂ ਮ:੧, ਸੋਲਹੇ, ੧੦੩੩-੧੧)

## ਨਉਧਾ ਭਗਤੀ (੧੪੬੯)

ਜਾਂ ਨਵਧਾ ਭਗਤੀ, ਨਉ ਪਰਕਾਰ ਦੀ ਭਗਤੀ, ਨਉ ਪਰਕਾਰ ਦੀ ਉਪਾਸ਼ਨਾ, ਨਉ ਪਰਕਾਰ ਦੀ ਸੇਵਾ। ਇਸ ਦੀਆਂ ਨਉ ਵਿਧੀਆਂ ਇਸ ਪਰਕਾਰ ਦਰਸਾਈਆਂ ਹਨ:-

(੧) ਸ੍ਰਵਣ ਕਰਨਾ:- ਆਪਣੇ ਇਸ਼ਟ ਦੇਵ ਦਾ ਜਸ ਸੁਣਨਾ। ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ॥
ਏਕਾ ਓਟ ਤਜਉ ਬਿਖੁ ਕਾਮੀ॥ ਨਿਵਿ ਨਿਵਿ ਪਾਇ ਲਗਉ
ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ॥੩॥

(੨) ਰਸਨਾ ਦੁਆਰਾ ਜਸੁ ਗਾਇਨ ਕਰਨਾ: ਕੀਰਤਨ ਕਰਨਾ, ਕਥਾ ਕਰਨੀ।
ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥
ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥

(ਮ:੯, ੧੪੨੭-੧੨)

(੩) ਸਿਮਰਣ ਕਰਨਾ: ਆਪਣੇ ਇਸ਼ਟ ਦੀ ਯਾਦ ਚਿਤ ਵਿਚ ਚਿਤਵਨ ਕਰਨੀ।
ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥ ਕਲਿ ਕਲੇਸ ਤਨ ਮਾਹਿ ਮਿਟਾਵਉ॥
ਸਿਮਰਉ ਜਾਸੁ ਬਿਸੁੰਭਰ ਏਕੈ। ਨਾਮੁ ਜਪਤ ਅਗਨਤ ਅਨੇਕੈ॥

(ਗਉੜੀ ਸੁਖਮਨੀ ਮ:੫, ੨੬੨-੧੯)

(੪) ਚਰਣ ਸੇਵਾ ਕਰਨੀ: ਚਰਨ ਕਮਲ ਅਰਾਧਿ ਭਗਵੰਤਾ॥
ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ॥੨॥

(ਗਉੜੀ ਮ:੫, ੧੮੯-੧੭)

(੫) ਅਰਚਨ ਕਰਨਾ: ਚੰਦਨ ਫੂਲ ਦੀ ਸਮਗ੍ਰੀ ਦੁਆਰਾ ਧੂਪ ਦੀਪ ਕਰਕੇ ਉਪਾਸ਼ਨਾ ਕਰਨੀ,
ਤੇਰਾ ਨਾਮ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥

ਕਰਣੀ ਕੁੰਗੂ ਜੇ ਰਲੈ ਘਟਅੰਤਰਿ ਪੂਜਾ ਹੋਇ॥

*(ਗੂਜਰੀ ਮ:੧, ੪੮੯-੪)*

(੬) ਬੰਦਨਾ ਕਰਨੀ, ਪ੍ਰਣਾਮ ਕਰਨੀ, ਨਮਸਕਾਰ ਕਰਨੀ, ਡੰਡਵਤ ਕਰਨੀ।
ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ॥
ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੇ ਕੇ ਬਸਨਾ॥੧॥ਰਹਾਉ॥

*(ਕਾਨੜਾ ਮ:੫, ੧੨੯੮-੧੪)*

(ਅ) ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ॥
ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ॥੧॥

*(ਜੈਤਸਰੀ ਮ:੫, ੭੦੧-੧੫)*

(੭) ਮਿਤ੍ਰਤਾ ਭਾਵ ਕਰਨਾ: ਅਪਣੇ ਪੂਜਯ ਇਸ਼ਟ ਨਾਲ ਸਾਜਨ ਜੈਸਾ ਭਾਵ ਕਰਨਾ,
(ੳ) ਸਖਾ ਬਣਾ ਕੇ ਉਪਾਸ਼ਨਾ ਕਰਨੀ, ਦੋਸਤ ਬਣਕੇ ਸੇਵਾ ਕਰਨੀ॥
ਜੇ ਤੂ ਮਿਤ੍ਰੂ ਅਸਾਡੜਾ ਹਿਕ ਭੋਰੀ ਨਾ ਵੇਛੋੜਿ॥
ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ॥੧॥

*(ਮਾਰੂ ਵਾਰ ਮ:੫, ੧੦੯੪-੧੪)*

(ਅ) ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ॥
ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ॥੧॥

*(ਆਸਾ ਮ:੫, ੩੭੮-੫)*

(੮) ਦਾਸਯ ਭਾਵ ਸੇਵਾ ਕਰਨੀ: ਜੋ ਤੁਧੁ ਭਾਵੈ ਸੋ ਨਿਰਮਲ ਕਰਮਾ॥
ਜੋ ਤੁਧੁ ਭਾਵੈ ਸੋ ਸਚੁ ਧਰਮਾ॥ ਸਰਬ ਨਿਧਾਨ ਗੁਣ ਤੁਮ ਹੀ ਪਾਸਿ॥
ਤੂੰ ਸਾਹਿਬੁ ਸੇਵਕ ਅਰਦਾਸਿ॥੩॥

*(ਗਉੜੀ ਗੁਆਰੇਰੀ ਮ:੫, ੧੮੦-੧੦)*

(ਅ) ਤੂੰ ਸਾਹਿਬ ਹਉ ਸੇਵਕੁ ਕੀਤਾ॥ ਜੀਉ ਪਿੰਡੁ ਸਭੁ ਤੇਰਾ ਦੀਤਾ॥
ਕਰਨ ਕਰਾਵਨ ਸਭੁ ਤੂਹੈ ਨਾਹੀ ਕਿਛੁ ਅਸਾੜਾ॥੧॥

*(ਮਾਰੂ ਮ:੫, ਸੋਲਹੇ, ੧੦੮੧-੫)*

(੯) ਆਪਾ ਅਰਪਨ ਕਰਨਾ:- ਆਤਮ ਨਿਵੇਦਨ ਕਰਨਾ, ਤਨ ਮਨ ਧਨ ਅਰਪਨ ਕਰਨਾ।
(ੳ) ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ।

*(ਰਾਮਕਲੀ ਮ:੩, ੯੧੮-੫)*

(ਅ) ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥
ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ॥

*(ਸਲੋਕ ਮ:੩, ੧੪੧੯-੫)*

(ੳ) ਭਗਤਿ ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥ ਗਿਰਸਤੀ ਗਿਰਸਤਿ ਧਰਮਾਤਾ॥੪॥

*(ਸਿਰੀ ਮ:੫, ੭੧-੯)*

## ਨਉਨਿਧਿ (੧੪੭੦)

ਨਉ ਖ਼ਜ਼ਾਨੇ, ਪੁਰਾਤਨ ਗ੍ਰੰਥਾਂ ਵਿਚ ਨਿਮਨ ਲਿਖਤ ਅਨੁਕੂਲ ਦਰਸਾਏ ਹਨ: ੧-ਪਦਮ, ੨-ਮਹਾਪਦਮ, ੩-ਸੰਖ ੪-ਮਕਰ, ੫-ਕੱਛਪ, ੬-ਮੁਕੰਦ, ੭-ਕੁਦ, ੮-ਨੀਲ, ੯-ਵਚ੍ਰ। ਪ੍ਰੰਤੂ ਗੁਰਬਾਣੀ ਦੁਆਰਾ ਵਾਹਿਗੁਰੂ ਦਾ ਪਾਵਨ ਨਾਮ ਹੀ ਨਉਨਿਧਿ ਹੈ।

(ੳ) ਆਪਿ ਸੁਜਾਣ ਨ ਭੁਲਾਈ ਸਚਾ ਵਡ ਕਿਰਸਾਣੁ॥ ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ॥
ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨਸੀਣੁ॥੨॥

*(ਸਿਰੀਮ:੧, ੧੯-੧)*

(ਅ) ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥

*(ਗਉੜੀ ਸੁਖਮਨੀ ਮ:੫, ੨੯੩-੧੬)*

(ੲ) ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉਨਿਧਿ ਤੇਰੈ ਅਖੁਟ ਭੰਡਾਰਾ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥੨॥

*(ਮਾਝ ਮ:੫, ੯੭-੬)*

(ਸ) ਨਉਨਿਧਿ ਤੇਰੇ ਸਗਲ ਨਿਧਾਨ॥ ਇਛਾ ਪੂਰਕੁ ਰਖੈ ਨਿਦਾਨ॥੧॥

*(ਆਸਾ ਮ:੫, ੩੭੬-੨)*

(ਹ) ਸਦ ਖੁਸੀਆ ਸਦਾ ਰੰਗ ਮਾਣੇ॥ ਨਉਨਿਧਿ ਨਾਮੁ ਗ੍ਰਿਹ ਤ੍ਰਿਪਤਾਨੇ॥
ਕਹੁ ਨਾਨਕ ਜਉ ਪਿਰਹਿ ਸੀਗਾਰੀ॥ ਥਿਰੁ ਸੋਹਾਗਨਿ ਸੰਗਿ ਭਤਾਰੀ॥੪॥

*(ਆਸਾ ਮ:੫,੩੭੨-੧੨)*

(ਕ) ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ॥
ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ॥੩॥

*(ਗਉੜੀ ਮ:੫, ੨੦੫-੧੦)*

(ਖ) ਮੈ ਛਡਿਆ ਸਭੋ ਧੰਧੜਾ॥ ਗੋਸਾਈ ਸੇਵਾ ਸਚੜਾ॥
ਨਉਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ॥੮॥

*(ਸਿਰੀ ਮ:੫, ੭੩-੧੬)*

(ਗ) ਪ੍ਰਭੁ ਸਮਰਥੁ ਵਡ ਊਚ ਅਪਾਰਾ॥ ਨਉਨਿਧਿ ਨਾਮੁ ਭਰੇ ਭੰਡਾਰਾ॥
ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ॥੩॥

*(ਮਾਝ ਮ:੫, ੧੦੭-੧੪)*

(ਘ) ਭਗਤ ਰੰਗਿ ਰਾਤੇ ਸਦਾ ਤੇਰੈ ਚਾਏ॥ ਨਉ ਨਿਧਿ ਵਸਿਆ ਮਨਿ ਆਏ॥
ਪੂਰੇ ਭਾਗਿ ਸਤਿਗੁਰੁ ਪਾਇਆ ਸਬਦੇ ਮੇਲਿ ਮਿਲਾਵਣਿਆ॥੫॥

*(ਮਾਝ ਮ:੩, ੧੨੨-੧੩)*

(ਙ) ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ॥ ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ॥ ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥

*(ਗੂਜਰੀ ਵਾਰ ਮ:੫, ੫੧੮-੧੩)*

(ਚ) ਹਰਿ ਸੰਤਨ ਕਰਿ ਨਮੋ ਨਮੋ॥ ਨਉ ਨਿਧਿ ਪਾਵਹਿ ਅਤੁਲੁ ਸੁਖੋ॥੪॥

*(ਗਉੜੀ ਮ:੫, ੨੪੧-੧੦)*

(ਛ) ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ॥ ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥

*(ਰਾਮਕਲੀ ਵਾਰ ਬਲਵੰਡ, ੯੬੭-੧੮)*

(ਜ) ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ॥ ਤਿਸੁ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ॥੫॥

*(ਰਾਮਕਲੀ ਵਾਰ ਮ:੫, ੯੫੯-੯)*

(ਝ) ਅੰਦਰਿ ਰੰਗੁ ਸਦਾ ਸਚਿਆਰਾ॥ ਗੁਰ ਕੈ ਸਬਦਿ ਹਰਿ ਨਾਮਿ ਪਿਆਰਾ॥
ਨਉ ਨਿਧਿ ਨਾਮੁ ਵਸਿਆ ਘਟ ਅੰਤਰਿ ਛੋਡਿਆ ਮਾਇਆ ਕਾ ਲਾਹਾ ਹੇ॥੨॥

*(ਮਾਰੂ ਮ:੩, ਸੋਲਹੇ, ੧੦੫੭-੧੩)*

(ਞ) ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ॥੫॥

*(ਮਾਰੂ ਮ:੫, ੧੦੧੮-੧੭)*

## ਨਉ ਮੁਨੀ (੧੪੭੧)

ਖ਼ਾਮੋਸ਼ੀ ਧਾਰਨ ਕਰਨ ਵਾਲੇ ਨੌਂ ਮੁਨੀ ਜਨ, ਜਿਨ੍ਹਾਂ ਦੇ ਨਾਉ ਭਾਗਵਤ ਪੁਰਾਣ ਦੇ ਸਕੰਧ ੪, ਅਤੇ ਅਧਿਆਇ ੨ ਵਿਚ ਲਿਖੇ ਹਨ: ੧-ਮਰੀਚਿ, ੨-ਅਤ੍ਰਿ, ੩-ਅੰਗਿਰਾ, ੪-ਪੁਲਸਤਯ, ੫-ਪੁਲਹ, ੬-ਕ੍ਰਤੁ. ੭-ਭ੍ਰਿਗ, ੮-ਵਸ਼ਿਸ਼ਟ, ੯-ਅਥਵ੍ਰਣ। ਕਰਮ ਦੇ ਅਨਕੂਲ ਇਨ੍ਹਾਂ ਨੌਂ ਮੁਨੀਆਂ ਦੀਆਂ ਇਹ ਇਸਤ੍ਰੀਆਂ ਹਨ।
੧-ਕਲਅ, ੨-ਅਨਸੂਯਾ, ੩-ਸ੍ਰਧਾ, ੪-ਹਵਿਭ੍ਰਗ, ੫-ਗਤਿ, ੬-ਕ੍ਰਿਯਾ, ੭-ਖਯਾਤਿ, ੮-ਅਰੁੰਧਤੀ, ੯-ਸ਼ਾਤਿ।

(ੳ) ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ॥
ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੈ ਦਾਸਨਿ ਦਾਸ ਕਰਾਵੈਗੋ॥੮॥

*(ਕਾਨੜਾ ਮ:੪, ੧੩੦੯-੧੦)*

## ਨਸ਼ਿਆਂ ਦੀ ਵਰਤੋਂ (੧੪੭੨)

ਸ਼ਰਾਬ, ਅਫ਼ੀਮ, ਪੋਸਤ, ਭੰਗ, ਸੁਲਫ਼ਾ, ਗਾਂਜਾ, ਤੰਬਾਕੂ ਅਤੇ ਸੁੱਖਾ ਪੀਣਾ ਕੋਈ ਭੀ ਨਸ਼ਾ ਖਾਣਾ ਅਥਵਾ ਪੀਣਾ ਗੁਰਮਤਿ ਵਿਚ ਸਖ਼ਤ ਵਰਜਿਤ ਹੈ। ਜੋ ਪ੍ਰਾਣੀ ਭਾਵੇਂ ਕਿਸੇ ਪ੍ਰਕਾਰ ਦਾ ਨਸ਼ਾ ਭੀ ਪੀਂਦੇ ਅਥਵਾ ਖਾਂਦੇ ਹਨ ਉਹ ਗੁਰਬਾਣੀ ਵਲੋਂ ਮੁਜਰਮ ਹਨ। ਸਾਰੇ ਨਸ਼ੇ ਹੀ ਹਰਾਮ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸ਼ਰਾਬ"।

(ੳ) ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥
ਕਰ ਕਾਸਾ ਦਰਸਨ ਕੀ ਭੂਖ॥ ਮੈ ਦਰਿ ਮਾਗਉ ਨਾਤੀ ਨੀਤ॥੧॥

*(ਤਿਲੰਗ ਮ:੧, ੭੨੧-੧੧)*

## ਨਕਟੇ (੧੪੭੩)

ਨੱਕ ਵੱਢੇ, ਕਿਸੇ ਦੁਨਿਆਵੀ ਕਾਰ ਕਰਕੇ ਇਜ਼ਤ ਦਾ ਵੱਢਿਆ ਜਾਣਾ, ਲੋਕ ਲੱਜਾ ਦੀ ਖਾਤਰ ਨੱਕ ਨਾ ਰਹਿਣਾ। ਪ੍ਰੰਤੂ ਗੁਰਮਤਿ ਦੁਆਰਾ ਨੱਕਟੇ ਐਸੇ ਵਿਅਕਤੀ ਦਰਸਾਏ ਹਨ ਜੋ ਨਾਮ ਤੋਂ ਵਿਹੂਣੇ ਹੋਣ ਕਰਕੇ, ਦਰਗਹ ਵਿਚ ਬੇਇਜ਼ੱਤ ਕੀਤੇ ਜਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਇਜ਼ੱਤ"।

(ੳ) ਮੈ ਅਵਰੁ ਨ ਕੋਈ ਸੂਝੈ ਬੂਝੈ ਮਨਿ ਹਰਿ ਜਪੁ ਜਪਉ ਜਪਾਇਆ॥
ਨਾਮਹੀਣ ਫਿਰਹਿ ਸੇ ਨਕਟੇ ਤਿਨ ਘਸਿ ਘਸਿ ਨਕ ਵਢਾਇਆ॥੩॥

*(ਰਾਮਕਲੀ ਮ:੪, ੮੮੨-੫)*

(ਅ) ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ॥
ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ॥੩॥

*(ਭੈਰਉ ਮ:੪, ੧੧੩੫-੧੦)*

(ੲ) ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ॥
ਮਹਾ ਕਰੂਪ ਦੁਖੀਏ ਸਦਾ ਕਾਲੇ ਮਹੁ ਮਾਇਆ॥
ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ਹਰਿ ਨਾਮੁ ਚੁਰਾਇਆ॥
ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰ ਰਾਇਆ॥
ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ॥੧੭॥

*(ਸਾਰੰਗ ਵਾਰ ਮ:੪, ੧੨੪੪-੮)*

(ਸ) ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ॥
ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ॥੩॥

*(ਪਭੰਤਾ ਮ:੪, ੧੩੩੬-੪)*

(ਹ) ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਕ ਵਢੀਜੈ॥
ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ ਜੀਵੀਜੈ॥੭॥

*(ਕਲਿਆਨ ਮ:੪, ੧੩੨੫-੧੩)*

(ਕ) ਨਾਮਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ॥
ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ॥੧੪॥

*(ਸਲੋਕ ਮ:੩, ੧੪੧੪-੭)*

(ਖ) ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ॥
ਆਸਿ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟ ਦੇ ਰਾਨੀ॥੧॥ ਨਕਟੀ ਕੋ ਠਨਗਨੁ ਬਾਡਾ ਡੂੰ॥
ਕਿਨਹਿ ਬਿਬੇਕੀ ਕਾਟੀ ਤੂੰ॥੧॥ ਰਹਾਉ॥ ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ॥
ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ॥੨॥
ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ॥
ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ॥
ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ॥
ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥੪॥

*(ਆਸਾ ਕਬੀਰ, ੪੭੬-੧੨)*

(ਗ) ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ॥
ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ॥੧॥ ਰਹਾਉ॥

*(ਦੇਵਗੰਧਾਰੀ ਮ:੪, ੫੨੮-੭)*

(ਘ) ਨਾਨਕ ਵਿਣੁ ਨਾਵੈ ਨੰਕੀ ਵੱਢੀ ਫਿਰਹਿ ਸੋਭਾ ਮੂਲਿ ਨ ਪਾਹਿ॥੧॥

*(ਵਡਹੰਸੁ ਵਾਰ ਮ:੩, ੫੯੦-੯)*

(ਙ) ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ॥
ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ॥
ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ॥੧॥

*ਵਡਹੰਸੁ ਵਾਰ ਮ:੩, ੫੯੧-੨)*

## ਨੱਕੀਂ ਨੱਥਾਂ ਪਾਇ (੧੪੭੪)

ਨੱਕ ਵਿਚ ਨਕੇਲ ਅਥਵਾ ਬੈਲ ਵਾਂਗੂ ਨੱਥ ਪਾ ਕੇ ਆਪਣੇ ਹੁਕਮ ਵਿਚ ਰੱਖਣਾ, ਵਾਹਿਗੁਰੂ ਦੇ ਹੁਕਮ ਵਿਚ ਵੱਡੇ ਵੱਡੇ ਸ਼ਾਹਿਨਸ਼ਾਹ ਨੱਕੀਂ ਨੱਥਾਂ ਪਾ ਕੇ ਚਲਾਏ ਗਏ ਹਨ। ਵਾਹਿਗੁਰੂ ਵੱਡੇ ਵੱਡੇ ਹੁੱਲੜਬਾਜ਼ਾਂ ਨੂੰ ਭੀ ਨੱਕੀਂ ਨੱਥਾਂ ਪਾ ਕੇ ਕਾਬੂ ਵਿਚ ਰਖਦਾ ਹੈ।

(ੳ) ਜਗੰਨਾਥ ਸਭਿ ਜੰਤ੍ਰ ਉਪਾਏ ਨਕਿ ਖੀਨੀ ਸਭ ਨਥਹਾਰੇ॥
ਨਾਨਕ ਪ੍ਰਭੁ ਖਿੰਚੈ ਤਿਵ ਚਲੀਐ ਜਿਉ ਭਾਵੈ ਰਾਮ ਪਿਆਰੇ॥੮॥

*(ਨਟ ਮ:੪, ੯੮੧-੧੧)*

(ਅ) ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ॥ ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ॥੩॥

*(ਸੋਰਠਿ ਮ:੧, ੫੯੫-੭)*

(ੲ) ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥੨॥

*(ਸੋਰਠਿ ਵਾਰ ਮ:੨, ੬੫੩-੧੨)*

(ਸ) ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ॥ ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ॥

*(ਮਲਾਰ ਵਾਰ ਮ:੧, ੧੨੮੯-੩)*

(ਹ) ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ॥
ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ॥੨॥

*(ਆਸਾ ਮ:੧, ੩੫੦-੧੭)*

(ਕ) ਹੁਕਮੇ ਜੁਗ ਛਤੀਹ ਗੁਦਾਰੇ॥ ਹੁਕਮੇ ਸਿਧ ਸਾਧਿਕ ਵੀਚਾਰੇ॥
ਆਪਿ ਨਾਥੁ ਨਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ॥੧੪॥

*(ਮਾਰੂ ਮ:੧, ਸੋਲਹੇ, ੧੦੩੭-੬)*

## ਨਜ਼ਰ ਲਗਣੀ (੧੪੭੫)

ਕਿਸੇ ਦੀ ਮੰਦੀ ਨਜ਼ਰ ਲਗ ਜਾਣੀ, ਮੰਦੀ ਨਜ਼ਰ ਵਿਚ ਕੋਈ ਸੁੰਦਰ ਵਸਤੂ ਆ ਜਾਵੇ, ਤਦ ਉਹ ਬਰਬਾਦ ਹੋ ਜਾਂਦੀ ਹੈ। ਪ੍ਰੰਤੂ ਨਿਰੋਲ ਇਹ ਖ਼ਾਮ ਖ਼ਿਆਲੀ ਹੈ। ਗੁਰਮਤਿ ਐਸੇ ਭਰਮ ਅਥਵਾ ਵਹਿਮ ਪ੍ਰਸਤੀ ਦਾ ਖੰਡਨ ਕਰਦੀ ਹੈ। ਗੁਰਮਤਿ ਦੇ ਅਨੁਕੂਲ ਕੋਈ ਨਜ਼ਰ ਭੀ ਬਦ-ਨਜ਼ਰ ਨਹੀਂ ਹੈ। ਸਭੇ ਨਜ਼ਰਾਂ ਹੀ ਵਾਹਿਗੁਰੂ ਦੀਆਂ ਕੀਤੀਆਂ ਹਨ। ਇਸ ਵਾਸਤੇ ਬਦ-ਨਜ਼ਰ ਕਹਿਣਾ ਜਾਂ ਨਜ਼ਰ ਲਗਣ ਦਾ ਵਹਿਮ ਕਰਨਾ ਨਿਰੋਲ ਮਨਮਤ ਹੈ।

(ੳ) ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ॥ ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ॥੧॥

*(ਬਿਲਾਵਲੁ ਮ:੫, ੮੧੭-੧੯)*

(ਅ) ਹਰਿ ਸਿਮਰਤ ਕਿਛੁ ਚਾਖੁ ਨ ਜੋਹੈ॥ ਹਰਿ ਸਿਮਰਤ ਦੈਤ ਦੇਉ ਨ ਪੋਹੈ॥

*(ਭੈਰਉ ਮ:, ੧੧੫੦-੯)*

## ਨਟਸ਼ਾਲਾ (੧੪੭੬)

ਉਹ ਘਰ ਜਾਂ ਉਹ ਥਾਂ ਜਿਥੇ ਨਟਾਂ ਦਾ ਕੰਮ ਸਿਖਲਾਇਆ ਜਾਂਦਾ ਹੈ, ਜਿਥੇ ਨਾਚ ਅਤੇ ਤਮਾਸ਼ੇ ਆਦਿ ਕਰਨੇ ਸਿਖਲਾਏ ਜਾਂਦੇ ਹਨ, ਨਾਟਕ ਦਿਖਾਉਣ ਵਾਲਾ ਅਸਥਾਨ।

(ੳ) ਧੋਤੀ ਊਜਲ ਤਿਲਕੁ ਗਲਿ ਮਾਲਾ॥ ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ॥

ਨਾਮੁ ਵਿਸਾਰਿ ਮਾਇਆ ਮਦੁ ਪੀਆ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ॥੪॥

*(ਬਿਲਾਵਲੁ ਮ:੧, ੮੩੨-੬)*

(ਅ) ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ॥ ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ॥੪॥

*(ਆਸਾ ਮ:੧, ੪੨੨-੧੨)*

(ੲ) ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ॥
ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ॥੧॥

*(ਆਸਾ ਮ:੫, ੪੦੩-੧੯)*

(ਸ) ਅਸੁ ਪਵਨ ਹਸਤਿ ਅਸਵਾਰੀ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ॥
ਨਟ ਨਾਟਿਕ ਆਖਾਰੇ ਗਾਇਆ॥ ਤਾ ਮਹਿ ਮਨਿ ਸੰਤੋਖੁ ਨ ਪਾਇਆ॥੨॥

*(ਗਉੜੀ ਗੁਆਰੇਰੀ ਮ:੫, ੧੭੯-੧੫)*

(ਹ) ਕਾਹੂ ਬਿਹਾਵੈ ਨਟ ਨਾਟਿਕ ਨਿਰਤੇ॥ ਕਾਹੂ ਬਿਹਾਵੈ ਜੀਆਇਹ ਹਿਰਤੇ॥
ਕਾਹੂ ਬਿਹਾਵੈ ਰਾਜ ਮਹਿ ਡਰਤੇ॥ ਸੰਤ ਬਿਹਾਵੈ ਹਰਿ ਜਸੁ ਕਰਤੇ॥੬॥

*(ਰਾਮਕਲੀ ਮ:੫, ੯੧੪-੭)*

## ਨਦਰਿ ਕਰਮ (੧੪੭੭)

ਰਹਿਮਤ ਦੀ ਨਿਗਾਹ ਨਾਲ ਵੇਖਣਾ, ਮਿਹਰ ਕਰ ਦੇਣੀ, ਫਜ਼ਲ ਕਰ ਦੇਣਾ, ਕ੍ਰਿਪਾ ਦ੍ਰਿਸਟੀ, ਬਖਸ਼ਸ ਵਾਲੀ ਨਿਗਾਹ ਨਾਲ ਤੱਕਣਾ, ਦਇਆ ਦ੍ਰਿਸਟੀ ਦੁਆਰਾ ਵੇਖਣਾ, ਜੀਵ ਦੇ ਕਰਮਾਂ ਦਾ ਨਿਬੇੜਾ ਕੇਵਲ ਨਦਰ ਕਰਮ ਤੇ ਹੀ ਨਿਰਭਰ ਹੈ। ਜੀਵ ਦੀ ਆਪਣੀ ਕੋਈ ਪਾਂਇਆਂ ਨਹੀਂ ਹੈ ਕਿ ਉਹ ਪਰਮ-ਪਦਵੀ ਨੂੰ ਪ੍ਰਾਪਤ ਕਰ ਲਵੇ। ਇਹ ਵਾਹਿਗੁਰੂ ਦੀ ਰਹਿਮਤ ਤੇ ਹੀ ਨਿਰਭਰ ਕਰਦੀ ਹੈ।

(ੳ) ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ॥ ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ॥੪॥

*(ਆਸਾ ਮ:੫, ੪੦੦-੭)*

(ਅ) ਜਨ ਕਉ ਪ੍ਰਭੁ ਹੋਇਓ ਦਇਆਲੁ॥ ਸੇਵਕੁ ਕੀਨੋ ਸਦਾ ਨਿਹਾਲੁ॥
ਬੰਧਨ ਕਾਟਿ ਮੁਕਤਿ ਜਨੁ ਭਇਆ॥ ਜਨਮ ਮਰਨ ਦੂਖੁ ਭ੍ਰਮੁ ਗਇਆ॥

*(ਗਉੜੀ ਸੁਖਮਨੀ ਮ:੫, ੨੮੯-੧੬)*

(ੲ) ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ॥
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ॥

*(ਸਿਰੀ ਮ:੩, ੩੫-੧੦)*

(ਸ) ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ॥੧॥

*(ਸਿਰੀ ਮ:੫, ੪੯-੭)*

(ਹ) ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥੧॥

*(ਵਾਰ ਮਾਝ ਮ:੧, ੧੪੭-੪)*

(ਕ) ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ॥੩੮॥

*(ਜਪੁ, ੮-੯)*

(ਖ) ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥ ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥੪॥

*(ਜਪੁ, ੨-੫)*

(ਗ) ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ॥੪॥

(ਸੂਹੀ ਮ:੧, ੭੨੯-੧੮)

(ਘ) ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥
ਕ੍ਰਿਪਾ ਕਟਾਖ੍ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥੧॥
ਹਰਿ ਜਨ ਰਾਖੇ ਗੁਰ ਗੋਵਿੰਦ॥
ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ਰਹਾਉ॥
ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥੨॥

(ਧਨਾਸਰੀ ਮ:੫, ੬੮੧-੧੬)

(ਙ) ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥
ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ॥ ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ॥

(ਗਉੜੀ ਸੁਖਮਨੀ ਮ:੫, ੨੭੪-੧੮)

(ਚ) ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ॥
ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ॥੧॥

(ਸੋਰਠਿ ਮ:੫, ੬੪੦-੧੬)

(ਛ) ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ॥
ਜੈਸੀ ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ॥
ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ॥੮॥

(ਸਿਰੀ ਮ:੩, ੬੬-੧੨)

(ਜ) ਨਾ ਜਾਣਾ ਕਰਮ ਕੇਵਡ ਤੇਰੀ ਦਾਤਿ॥ਕਰਮੁ ਧਰਮੁ ਤੇਰੇ ਨਾਮ ਕੀ ਜਾਤਿ॥੧॥ਰਹਾਉ॥

(ਗਉੜੀ ਮ:੧, ੧੫੪-੨)

(ਝ) ਨਦਰਿ ਕਰੇ ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥
ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥੧॥

(ਧਨਾਸਰੀ ਮ:੧, ੬੬੧-੧੦)

(ਞ) ਕਰਮਿ ਮਿਲੈ ਆਖਣੁ ਤੇਰਾ ਨਾਉ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ॥
ਜੇ ਕੋ ਡੂਬੈ ਫਿਰਿ ਹੋਵੈ ਸਾਰ॥ ਨਾਨਕ ਸਾਚਾ ਸਰਬ ਦਾਤਾਰ॥੪॥

(ਧਨਾਸਰੀ ਮ:੧, ੬੬੨-੩)

(ਟ) ਸਭਨਾ ਉਪਰਿ ਨਦਰਿ ਪ੍ਰਭ ਤੇਰੀ॥ ਕਿਸੈ ਥੋੜੀ ਕਿਸੈ ਹੈ ਘਣੇਰੀ॥
ਤੁਝਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ॥੩॥

(ਮਾਝ ਮ:੩, ੧੧੮-੯)

(ਠ) ਤਉ ਕਿਰਪਾ ਤੇ ਮਾਰਗੁ ਪਾਈਐ॥ ਪ੍ਰਭ ਕਿਰਪਾ ਤੇ ਨਾਮੁ ਧਿਆਈਐ॥
ਪ੍ਰਭ ਕਿਰਪਾ ਤੇ ਬੰਧਨ ਛੁਟੈ॥ ਤਉ ਕਿਰਪਾ ਤੇ ਹਉਮੈ ਤੁਟੈ॥੧॥

(ਗਉੜੀ ਗੁਆਰੇਰੀ ਮ:੫, ੧੮੦-੨)

(ਙ) ਜਾ ਕਉ ਅਪਨੀ ਕਿਰਪਾ ਧਾਰੈ॥ ਸੋ ਜਨੁ ਰਸਨਾ ਨਾਮੁ ਉਚਾਰੈ॥੧॥

*(ਗਉੜੀ ਮ:੫, ੧੯੦-੪)*

(ਢ) ਕਹੁ ਨਾਨਕ ਜਾ ਕਉ ਭਏ ਦਇਆਲਾ॥ ਸਾਧਸੰਗਿ ਮਿਲਿ ਭਜਹਿ ਗੋਪਾਲਾ॥੪॥

*(ਗਉੜੀ ਮ:੫, ੧੯੦-੧੮)*

(ਣ) ਖੇਲਹਿ ਬਿਗਸਹਿ ਅਨਦ ਸਿਉ ਜਾ ਕਉ ਹੋਤ ਕ੍ਰਿਪਾਲ॥
ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ॥
ਖੇਦੁ ਨ ਦੂਖੁ ਨ ਡਾਨੁ ਤਿਹ ਜਾ ਕਉ ਨਦਰਿ ਕਰੀ॥ ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ॥੧੮॥

*(ਗਉੜੀ ਬਾਵਨ ਅਖਰੀ ਮ:੫, ੨੫੩-੧੮)*

(ਤ) ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ ਤਾ ਆਪਣਾਂ ਨਾਉ ਹਰਿ ਆਪਿ ਜਪਾਵੈ॥
ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾਂ ਸੇਵਕੁ ਆਪਿ ਹਰਿ ਭਾਵੈ॥

*(ਗਉੜੀ ਬਾਵਨ ਅਖਰੀ ਮ:੫, ੫੫੫-੭)*

(ਥ) ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ॥੧॥
ਮੇਰੇ ਮਨ ਚੇਤਿ ਸਚਾ ਸੋਇ॥ ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ॥੧॥ ਰਹਾਉ॥
ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ॥
ਨਦਰੀ ਹੁਕਮੁ ਬੂਝੀਐ ਹੁਕਮੇ ਰਹੈ ਸਮਾਇ॥੨॥
ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ॥
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ॥੩॥
ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ॥
ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ॥੪॥

*(ਵਡਹੰਸੁ ਮ:੩, ੫੫੮-੧੫)*

(ਦ) ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ॥
ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ॥੩॥

*(ਸੂਹੀ ਮ:੪, ੭੩੫-੧੨)*

(ਧ) ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ॥ ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ॥

*(ਰਾਮਕਲੀ ਵਾਰ ਮ:੫, ੯੫੯-੯)*

(ਨ) ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ॥
ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤ ਸਾਧ ਸੰਗਾਤ॥੧॥

*(ਗੂਜਰੀ ਵਾਰ ਮ:੫, ੫੨੧-੧੬)*

(ਪ) ਜਾ ਤੂੰ ਤੁਸਹਿ ਮਿਹਰਵਾਨ ਅਚਿੰਤੁ ਵਸਹਿ ਮਨ ਮਾਹਿ॥
ਜਾ ਤੂੰ ਤੁਸਹਿ ਮਿਹਰਵਾਨ ਨਉ ਨਿਧਿ ਘਰ ਮਹਿ ਪਾਹਿ॥
ਜਾ ਤੂੰ ਤੁਸਹਿ ਮਿਹਰਵਾਨ ਤਾ ਗੁਰ ਕਾ ਮੰਤ੍ਰੁ ਕਮਾਹਿ॥

ਜਾ ਤੂੰ ਤੁਸਹਿ ਮਿਹਰਵਾਨ ਤਾ ਨਾਨਕ ਸਚਿ ਸਮਾਹਿ॥੧॥

*(ਗੂਜਰੀ ਵਾਰ ਮ:੫, ੫੧੮-੪)*

(ਫ) ਜਿਸ ਨੋ ਆਪਿ ਦਇਆਲੁ ਤਿਸੁ ਮਨਿ ਵੁਠਿਆ॥
ਪਾਈਅਨਿ੍ ਸਭਿ ਨਿਧਾਨ ਸਾਹਿਬਿ ਤੁਠਿਆ॥੨੨॥

*(ਗੂਜਰੀ ਵਾਰ ਮ:੫, ੫੨੧-੯)*

(ਬ) ਨਦਰਿ ਕਰੇ ਜਿਸੁ ਆਪਣੀ ਤਿਸ ਨੋ ਭਾਵਨੀ ਲਾਏ॥
ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ॥੬॥

*(ਆਸਾ ਮ:੩, ੪੨੭-੧੫)*

(ਭ) ਸਭੇ ਕਾਜ ਸੁਹੇਲੜੇ ਥੀਏ ਗੁਰ ਨਾਨਕੁ ਸਤਿਗੁਰੁ ਤੁਠਾ॥੧॥

*(ਗਉੜੀ ਵਾਰ ਮ:੫, ੩੨੨-੭)*

(ਮ) ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ॥
ਜੋ ਨਰ ਪੀਰਿ ਨਿਵਾਜਿਆ ਤਿਨ੍ਾ ਅੰਚ ਨ ਲਾਗ॥੧॥

*(ਰਾਮਕਲੀ ਵਾਰ ਮ:੫, ੯੬੬-੭)*

(ਯ) ਜਪੁ ਤਪੁ ਸਜੰਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ॥
ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ॥
ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ॥
ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ॥ ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ॥
ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ॥ ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ॥
ਨਾਨਕ ਬਖਸਿ ਮਿਲਾਇਅਨੁ ਰਖੇ ਗਲਿ ਲਾਏ॥੨੧॥

*(ਰਾਮਕਲੀ ਵਾਰ ਮ:੫, ੯੬੬-੪)*

(ਰ) ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥੪॥

*(ਬਸੰਤੁ ਮ:੧, ਹਿੰਡੋਲ, ੧੧੭੧-੪)*

(ਲ) ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ॥
ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ॥
ਪ੍ਰਭੁ ਮਾਤ ਪਿਤਾ ਕੰਠਿ ਲਾਇਦਾ ਲਹੁੜੇ ਬਾਲਕ ਪਾਲਿ॥
ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ॥੧॥

*(ਰਾਮਕਲੀ ਵਾਰ ਮ:੫, ੯੫੭-੧੭)*

(ਵ) ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ॥ ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ॥
ਜਿਸ ਨੋ ਤੇਰੀ ਨਦਰਿ ਹਉਮੈ ਤਿਸੁ ਗਈ॥ ਜਿਸ ਨੋ ਤੂ ਸੰਤੁਸਟੁ ਕਲਮਲ ਤਿਸੁ ਖਈ॥
ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ॥ ਜਿਸ ਨੋ ਤੂ ਕਿਰਪਾਲੁ ਸਚਾ ਸੋ ਥਿਅਈ॥
ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ॥ ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ॥

*(ਰਾਮਕਲੀ ਵਾਰ ਮ:੫, ੯੬੧-੭)*

(ੜ) ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ॥ ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ॥
ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ॥ ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ॥
ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ॥ ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ॥
ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ॥ ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ॥੮॥

*(ਰਾਮਕਲੀ ਵਾਰ ਮ:੫, ੯੬੧-੧੪)*

(ੳੳ) ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ॥
ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ॥੩॥

*(ਸੂਹੀ ਮ:੫, ੭੪੮-੧੧)*

(ੳਅ) ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ॥੧॥

*(ਸੂਹੀ ਮ:੫, ਛੰਤ, ੭੮੧-੧੫)*

(ੳੲ) ਅੰਤਰਿ ਸਾਚਿ ਨਾਮਿ ਰਸਿ ਰਾਤਾ॥ ਨਾਨਕ ਤਿਸੁ ਕਿਰਪਾਲੁ ਬਿਧਾਤਾ॥੪॥

*(ਗਉੜੀ ਮ:੫, ੧੯੪-੪)*

(ੳਸ) ਜਾ ਕਉ ਭਏ ਕ੍ਰਿਪਾਲ ਗੁਸਾਈ॥ ਸੇ ਜਨ ਲਾਗੇ ਗੁਰ ਕੀ ਪਾਈ॥੨॥

*(ਗਉੜੀ ਮ:੫, ੧੯੪-੧੪)*

(ੳਹ) ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ॥
ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ॥੨॥

*(ਦੇਵਗੰਧਾਰੀ ਮ:੫, ੫੨੮-੧੦)*

(ੳਕ) ਸੁਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ ਜਬਹੂ॥
ਕਹੁ ਨਾਨਕ ਮੇਰੇ ਪੂਰੇ ਮਨੋਰਥ ਸਾਧਸੰਗਿ ਤਜਿ ਲਬਹੂੰ॥੨॥

*(ਦੇਵਗੰਧਾਰੀ ਮ:੫, ੫੨੯-੬)*

(ੳਖ) ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ॥
ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ॥੧॥ ਸੰਤਨ ਕਉ ਅਨਦੁ ਸਗਲ ਹੀ ਜਾਈ॥
ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ ਰਵਿ ਰਹਿਆ ਸ੍ਰਬ ਠਾਈ॥੧॥ ਰਹਾਉ॥
ਤਾ ਕਉ ਕੋਇ ਨ ਪਹੁਚਨਹਾਰਾ ਜਾ ਕੈ ਅੰਗਿ ਗੁਸਾਈ॥
ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ॥੨॥

*(ਧਨਾਸਰੀ ਮ:੫, ੬੭੯-੧੦)*

(ੳਗ) ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ॥
ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ॥੧੪॥

*(ਸਿਰੀ ਵਾਰ ਮ:੪, ੮੯-੧)*

(ੳਘ) ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ॥ ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥੫੨॥

*(ਗਉੜੀ ਬਾਵਨ ਅਖਰੀ ਮ:੫, ੨੬੧-੫)*

(ੳਙ) ਗੁਰੁ ਨਾਨਕ ਜਾ ਕਉ ਭਇਆ ਦਇਆਲਾ॥ ਸੋ ਜਨੁ ਹੋਆ ਸਦਾ ਨਿਹਾਲਾ॥੪॥

*(ਆਸਾ ਮ:੫, ੩੯੬-੧)*

(ੳਚ) ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ॥ ਪੁਰਬ ਲਿਖੇ ਕਾ ਲਹਣਾ ਪਾਹਿ॥

*(ਗਉੜੀ ਸੁਖਮਨੀ ਮ:੫, ੨੮੩-੧੦)*

(ੳਛ) ਤਿਨ੍ਹਾ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ॥੧॥

*(ਆਸਾ ਵਾਰ ਮ:੧, ੪੭੫-੭)*

(ੳਜ) ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ॥

*(ਸੋਰਠਿ ਮ:੫, ੬੪੧-੧੦)*

(ੳਝ) ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ॥
ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ॥
ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ॥੬॥

*(ਸੂਹੀ ਮ:੧, ੭੫੧-੧੦)*

(ੳਞ) ਰਾਮ ਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ॥੧॥ ਰਹਾਉ॥

*(ਨਟ ਮ:੪, ੯੭੫-੧੦)*

(ੳਟ) ਜਿਹ ਠਾਕੁਰੁ ਸੁਪ੍ਰਸੰਨੁ ਭਯੋ ਸਤਸੰਗਤਿ ਤਿਹ ਪਿਆਰੁ॥

*(ਸਵਈਏ ਮ:੫, ੧੩੯੬-੧੧)*

(ੳਠ) ਜਿਹ ਕ੍ਰਿਪਾਲੁ ਹੋਯਉ ਗੋਬਿਦੁ ਸਰਬ ਸੁਖ ਤਿਨਹੂ ਪਾਏ॥
ਹਰਿਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ॥੭॥

*(ਸਵਈਏ ਮ:੫, ੧੩੯੬-੧੪)*

(ੳਡ) ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ॥

*(ਸਵਈਏ ਮ:੩ ਕੇ, ੧੩੯੫-੧੪)*

(ੳਢ) ਗੁਰੁ ਜਿਨ੍ ਕਉ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ॥ ਜਿਨ੍ ਕਉ ਗੁਰੁ ਸੁਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ॥
ਗੁਰੁ ਜਿਨ੍ ਕਉ ਸੁਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ॥
ਜਿਨ੍ ਕਉ ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ॥

*(ਸਵਈਏ ਮ:੪, ੧੩੯੮-੩)*

(ੳਣ) ਕੋਟਿ ਬਿਘਨ ਨਹੀ ਆਵਹਿ ਨੇਰਿ॥ ਅਨਿਕ ਮਾਇਆ ਹੈ ਤਾ ਕੀ ਚੇਰਿ॥
ਅਨਿਕ ਪਾਪ ਤਾ ਕੇ ਪਾਨੀਹਾਰ॥ ਜਾ ਕਉ ਮਇਆ ਭਈ ਕਰਤਾਰ॥੧॥
ਜਿਸਹਿ ਸਹਾਈ ਹੋਇ ਭਗਵਾਨ॥ ਅਨਿਕ ਜਤਨ ਉਆ ਕੈ ਸਰੰਜਾਮ॥੧॥ ਰਹਾਉ॥

*(ਰਾਮਕਲੀ ਮ:੫, ੮੮੮-੪)*

(ੳਤ) ਨਾਨਕ ਗੁਰੁ ਗੋਵਿਦੁ ਜਿਤੁ ਤੂਠਾ॥ ਘਟਿ ਘਟਿ ਰਮਈਆ ਤਿਨ ਹੀ ਡੀਠਾ॥੪॥

*(ਰਾਮਕਲੀ ਮ:੫, ੮੮੮-੧੫)*

(ੳਥ) ਕਰਿ ਕਿਰਪਾ ਪ੍ਰਭਿ ਕੀਨੀ ਦਇਆ॥ ਬੂਡਤ ਦੁਖ ਮਹਿ ਕਾਢਿ ਲਇਆ॥੩॥

*(ਰਾਮਕਲੀ ਮ:੫, ੮੯੨-੧੪)*

(ੳਦ) ਨਾਨਕ ਦਇਆਲੁ ਹੋਆ ਤਿਨ ਊਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ॥

*(ਤੁਖਾਰੀ ਮ:੪, ੧੧੧੫-੫)*

(ੳਧ) ਹਰਿ ਕੀਰਤਨੁ ਤਾ ਕੋ ਆਧਾਰੁ॥ ਕਹੁ ਨਾਨਕ ਜਿਸੁ ਆਪਿ ਦਇਆਰੁ॥੪॥

*(ਭੈਰਉ ਮ:੫, ੧੧੪੩-੨)*

(ੳਨ) ਜਿਸ ਨੋ ਕਰਮੁ ਕਰੇ ਪ੍ਰਭੁ ਅਪਨਾ॥ ਹਰਿ ਹਰਿ ਨਾਮੁ ਤਿਨੈ ਜਨਿ ਜਪਨਾ॥੩॥

*(ਭੈਰਉ ਮ:੫, ੧੧੪੭-੧੭)*

(ੳਪ) ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ॥੧॥

*(ਸਾਰੰਗ ਵਾਰ ਮ:੧, ੧੨੩੮-੧)*

(ੳਫ) ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ॥੨॥

*(ਸਾਰੰਗ ਵਾਰ ਮ:੧, ੧੨੩੯-੧੫)*

(ੳਬ) ਨਦਰਿ ਤਿਨ੍ਹਾ ਕਉ ਨਾਨਕਾ ਨਾਮੁ ਜਿਨ੍ਹਾ ਨੀਸਾਣੁ॥੨॥

*(ਸਾਰੰਗ ਵਾਰ ਮ:੨, ੧੨੩੯-੧੧)*

(ੳਭ) ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ॥੨॥

*(ਸਾਰੰਗ ਵਾਰ ਮ:੧, ੧੨੪੨-੩)*

(ੳਮ) ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ॥
ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ॥੩॥

*(ਮਲਾਰ ਮ:੧, ੧੨੫੬-੨)*

(ੳਯ) ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥੨॥

*(ਕਾਨੜਾ ਮ:੫, ੧੩੦੧-੧੪)*

(ੳਰ) ਜਿਸ ਨੋ ਨਦਰਿ ਹੋਵੈ ਧੁਰਿ ਤੇਰੀ॥ ਮਰੈ ਨ ਜੰਮੈ ਚੂਕੈ ਫੇਰੀ॥
ਸਾਚੇ ਗੁਣ ਗਾਵੈ ਦਿਨੁ ਰਾਤੀ ਜੁਗਿ ਜੁਗਿ ਏਕੋ ਜਾਤਾ ਹੇ॥੪॥

*(ਮਾਰੂ ਮ:੩, ਸੋਲਹੇ, ੧੦੫੨-੧੦)*

(ੳਲ) ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ॥ ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ॥੨॥

*(ਮਾਰੂ ਵਾਰ ਮ:੫, ੧੧੦੦-੧੯)*

(ੳਵ) ਜਿਸੁ ਊਪਰਿ ਨਦਰਿ ਕਰੇ ਕਰਤਾਰੁ॥ ਤਿਸੁ ਜਨ ਕੇ ਸਭਿ ਕਾਜ ਸਵਾਰਿ॥
ਤਿਸ ਕਾ ਰਾਖਾ ਏਕੋ ਸੋਇ॥ ਜਨ ਨਾਨਕ ਅਪੜਿ ਨ ਸਾਕੈ ਕੋਇ॥੪॥

*(ਭੈਰਉ ਮ:੫, ੫੧੩੯-੧੯)*

(ੳੜ) ਭੀ ਸਾਲਾਹਿਹੁ ਸਾਚਾ ਸੋਇ॥ ਜਾ ਕੀ ਨਦਰਿ ਸਦਾ ਸੁਖੁ ਹੋਇ॥ਰਹਾਉ॥

*(ਸੋਰਠਿ ਮ:੧, ੫੯੫-੫)*

(ਅੳ) ਰਾਜਾ ਰਾਮ ਅਨਹਦ ਕਿੰਗੁਰੀ ਬਾਜੈ॥ ਜਾ ਕੀ ਦਿਸਟਿ ਨਾਦ ਲਿਵ ਲਾਗੈ॥੧॥ਰਹਾਉ॥

*(ਸਿਰੀ ਕਬੀਰ, ੯੨-੧੫)*

(ਅਅ) ਇਕਸੁ ਬਿਨੁ ਨਾਹੀ ਦੂਜਾ ਕੋਇ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ॥੨॥

*(ਗਉੜੀ ਮ:੫, ੧੯੨-੬)*

(ਅਣ) ਜਾ ਕੀ ਦਿਸਟਿ ਹੋਇ ਸਦਾ ਨਿਹਾਲ॥ ਮਨ ਮੇਰੇ ਕਰਿ ਤਾ ਕੀ ਘਾਲ॥੭॥

*(ਗਉੜੀ ਮ:੫, ੨੩੮-੧੯)*

(ਅਸ) ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ॥

*(ਸਵਈਏ ਮ:੨ ਕੇ, ੧੩੯੧-੧੪)*

(ਅਹ) ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ ਤਿਮਰ ਅਗ੍ਯਾਨ ਜਾਹਿ ਦਰਸ ਦੁਆਰ॥

*(ਸਵਈਏ ਮ:੨ ਕੇ, ੧੩੯੧-੬)*

(ਅਕ) ਜਾ ਕੀ ਦ੍ਰਿਸਟਿ ਦੂਖ ਡੇਰਾ ਢਹੈ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ॥
ਅਨਿਕ ਭਗਤ ਜਾ ਕੇ ਚਰਨ ਪੂਜਾਰੀ॥ ਸਗਲ ਮਨੋਰਥ ਪੂਰਨਹਾਰੀ॥੨॥

*(ਭੈਰਉ ਮ:੫, ੧੧੪੨-੧੭)*

(ਅਖ) ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ॥
ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ॥੧॥

*(ਵਡਹੰਸੁ ਮ:੩, ੫੭੦-੧੫)*

(ਅਗ) ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ॥੫॥

*(ਸਿਰੀ ਮ:੧, ੫੫-੨)*

(ਅਘ) ਧਾਵਤੁ ਰਾਖੈ ਠਾਕਿ ਰਹਾਏ॥ ਸਿਖ ਸੰਗਤਿ ਕਰਮਿ ਮਿਲਾਏ॥
ਗੁਰ ਬਿਨੁ ਭੂਲੋ ਆਵੈ ਜਾਏ॥ ਨਦਰਿ ਕਰੇ ਸੰਜੋਗਿ ਮਿਲਾਏ॥੫॥

*(ਆਸਾ ਮ:੧, ੪੧੨-੮)*

(ਅਙ) ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥

*(ਆਸਾ ਵਾਰ ਮ:੧, ੪੬੫-੨)*

(ਅਚ) ਨਦਰਿ ਕਰਹਿ ਤਾ ਸਾਚੁ ਪਛਾਣਾ॥

*(ਵਡਹੰਸ ਮ:੧, ੫੬੭-੬)*

(ਅਛ) ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ॥
ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ॥

*(ਸੋਰਠਿ ਮ:੫, ੬੦੯-੧)*

(ਅਜ) ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ॥

*(ਸੋਰਠਿ ਮ:੧, ੫੯੬-੧੦)*

(ਅਝ) ਨਦਰਿ ਕਰੇ ਤਾ ਏਹੁ ਮੋਹੁ ਜਾਇ॥ ਨਾਨਕ ਹਰਿ ਸਿਉ ਰਹੈ ਸਮਾਇ॥੬॥

*(ਆਸਾ ਮ:੧, ੩੫੬-੯)*

(ਅਞ) ਜਾਂ ਤੂੰ ਦੇਹਿ ਜਪੀ ਤੇਰਾ ਨਾਉ॥ ਦਰਗਹ ਬੈਸਣ ਹੋਵੈ ਥਾਉ॥
ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ॥ ਗਿਆਨ ਰਤਨੁ ਮਨਿ ਵਸੈ ਆਇ॥
ਨਦਰਿ ਕਰੇ ਤਾ ਸਤਿਗੁਰੁ ਮਿਲੈ॥ ਪ੍ਰਣਵਤਿ ਨਾਨਕੁ ਭਵਜਲੁ ਤਰੈ॥੪॥

*(ਆਸਾ ਮ:੧, ੩੫੪-੧੨)*

(ਅਟ) ਨਦਰਿ ਕਰੇ ਤਾ ਸਤਿਗੁਰੁ ਮੇਲੇ ਅਨਦਿਨੁ ਬਿਬੇਕ ਬੁਧਿ ਬਿਚਰੈ॥

*(ਧਨਾਸਰੀ ਮ:੪, ਛੰਤ, ੬੯੦-੭)*

(ਅਠ) ਦੂਰਿ ਨ ਹੋਈ ਕਤਹੂ ਜਾਈਐ॥ ਨਦਰਿ ਕਰੇ ਤਾ ਹਰਿ ਹਰਿ ਪਾਈਐ॥
ਅਰਦਾਸਿ ਕਰੀ ਪੂਰੇ ਗੁਰ ਪਾਸਿ॥ ਨਾਨਕੁ ਮੰਗੈ ਹਰਿ ਧਨੁ ਰਾਸਿ॥੪॥

*(ਆਸਾ ਮ:੫, ੩੯੫-੧੩)*

(ਅਡ) ਗੁਰ ਪਰਸਾਦੀ ਸਹਜੁ ਕੋ ਪਾਏ॥ ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ॥
ਨਦਰਿ ਕਰੇ ਤਾ ਹਰਿ ਗੁਣ ਗਾਵੈ ਨਦਰੀ ਸਚਿ ਸਮਾਵਣਿਆ॥੭॥

*(ਮਾਝ ਮ:੩, ੧੧੯-੭)*

(ਅਢ) ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ॥
ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ॥
ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ॥੩॥

*(ਸਿਰੀ ਮ:੫, ੫੩-੩)*

(ਅਣ) ਤਨ ਮਹਿ ਸਾਚੋ ਗੁਰਮੁਖਿ ਭਾਉ॥ ਨਾਮ ਬਿਨਾ ਨਾਹੀ ਨਿਜ ਠਾਉ॥
ਪ੍ਰੇਮ ਪਰਾਇਣ ਪ੍ਰੀਤਮ ਰਾਉ॥ ਨਦਰਿ ਕਰੇ ਤਾ ਬੂਝੈ ਨਾਉ॥੫॥

*(ਗਉੜੀ ਮ:੧, ੨੨੨-੧੯)*

(ਅਤ) ਨਦਰਿ ਕਰੇ ਤਾ ਮੇਲਿ ਮਿਲਾਏ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ॥
ਗੁਰਮੁਖਿ ਨਾਮੁ ਪਦਾਰਥੁ ਪਾਏ॥੬॥

*(ਗਉੜੀ ਮ:੧, ੨੨੨-੭)*

(ਅਥ) ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ॥ ਨਾਨਕ ਮੇਲੁ ਨ ਚੂਕਈ ਲਾਹਾ ਸਚੁ ਪਾਵੈ॥੮॥

*(ਗਉੜੀ ਬੈਰਾਗਣਿ ਮ:੧, ੨੨੮-੧੯)*

(ਅਦ) ਨਦਰੀ ਕਰਮਿ ਪਵੈ ਨੀਸਾਣੁ॥

*(ਜਪੁ, ੭-੧੩)*

(ਅਧ). ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥

*(ਆਸਾ ਵਾਰ ਮ:੧, ੪੬੫-੧੦)*

(ਅਨ) ਸਹੁ ਮੇਰਾ ਏਕੁ ਦੂਜਾ ਨਹੀ ਕੋਈ॥ ਨਦਰਿ ਕਰੇ ਮੇਲਾਵਾ ਹੋਈ॥੧॥ਰਹਾਉ॥

*(ਆਸਾ ਮ:੧, ੩੫੭-੫)*

(ਅਪ) ਆਪੇ ਕਰਤਾ ਜੁਗਿ ਜੁਗਿ ਸੋਇ॥ ਨਦਰਿ ਕਰੇ ਮੇਲਾਵਾ ਹੋਇ॥
ਗੁਰਬਾਣੀ ਤੇ ਹਰਿ ਮੰਨਿ ਵਸਾਏ॥ ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ॥੪॥

*(ਧਨਾਸਰੀ ਮ:੩, ੬੬੪-੧੩)*

(ਅਫ) ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ॥ ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ॥
ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ॥
ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ॥

ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ॥੪॥

(ਵਡਹੰਸ ਮ:੧, ਛੰਤ, ੫੬੬-੮)

(ਅਬ) ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ॥
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ॥

(ਸਿਰੀ ਮ:੩, ੩੫-੧੦)

(ਅਭ) ਨਦਰਿ ਭਈ ਬਿਖੁ ਠਾਕਿ ਰਹਾਇਆ॥੨॥

(ਗਉੜੀ ਮ:੧, ੨੨੧-੩)

(ਅਮ) ਬਾਬੀਹਾ ਇਵ ਤੇਰੀ ਤ੍ਰਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ॥
ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ॥
ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ॥੨॥

(ਮਲਾਰ ਵਾਰ ਮ:੩, ੧੨੮੫-੫)

(ਅਯ) ਨਦਰਿ ਕਰੇ ਸਤਿਗੁਰੂ ਮਿਲਾਏ॥ ਨਾਨਕ ਹਿਰਦੈ ਨਾਮੁ ਵਸਾਏ॥੪॥

(ਭੈਰਉ ਮ:੩, ੧੧੨੯-੬)

(ਅਰ) ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋ ਮੰਨਿ ਵਸਾਏ॥

(ਰਾਮਕਲੀ ਮ:੧, ਸਿਧ ਗੋਸਟਿ, ੯੪੪-੧੩)

(ਅਲ) ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ॥
ਨਦਰਿ ਕਰਹਿ ਜੇ ਆਪਣੀ ਤਾਂ ਆਪੇ ਲੈਹਿ ਸਵਾਰਿ॥

(ਸਲੋਕ ਮ:੩, ੧੪੨੦-੧੯)

(ਅਵ) ਨਦਰਿ ਕਰਹਿ ਤੂ ਤਾਰਹਿ ਤਰੀਐ ਸਚੁ ਦੇਵਹੁ ਦੀਨ ਦਇਆਲਾ॥

(ਤੁਖਾਰੀ ਮ:੧, ਛੰਤ, ੧੧੧੨-੬)

(ਅੜ) ਹਰਿ ਨਾਵੈ ਨੋ ਸਭੁ ਕੋ ਪਰਤਾਪਦਾ ਵਿਣੁ ਭਾਗਾਂ ਪਾਇਆ ਨ ਜਾਇ॥
ਨਦਰਿ ਕਰੇ ਗੁਰੁ ਭੇਟੀਐ ਹਰਿ ਨਾਮੁ ਵਸੈ ਮਨਿ ਆਇ॥
ਨਾਨਕ ਨਾਮੇ ਹੀ ਪਤਿ ਊਪਜੈ ਹਰਿ ਸਿਉ ਰਹਾਂ ਸਮਾਇ॥੮॥

(ਮਲਾਰ ਮ:੩, ੧੨੭੭-੬)

(ੲਓ) ਨਦਰਿ ਕਰੇ ਚੂਕੈ ਅਭਿਮਾਨੁ॥ ਸਾਚੀ ਦਰਗਹ ਪਾਵੈ ਮਾਨੁ॥
ਹਰਿ ਜੀਉ ਵੇਖੈ ਸਦ ਹਜੂਰਿ॥ ਗੁਰ ਕੈ ਸਬਦਿ ਰਹਿਆ ਭਰਪੂਰਿ॥੩॥

(ਬਸੰਤੁ ਮ:੩, ੧੧੭੩-੧)

(ੲਅ) ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ॥ ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ॥
ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ॥ ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ॥

(ਰਾਮਕਲੀ ਵਾਰ ਮ:੧, ੯੫੫-੧੩)

(ਇਙ) ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ॥

(ਸਲੋਕ ਮ:੪, ੧੪੨੨-੩)

(ਇਸ) ਨਦਰਿ ਕਰੇ ਤਾ ਸਤਿਗੁਰੁ ਪਾਵੈ॥ ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ॥੪॥

(ਸੂਹੀ ਮ:੪, ੭੩੩-੧)

(ਇਹ) ਪੂਰੈ ਭਾਗਿ ਗੁਰ ਸੇਵਾ ਹੋਈ॥ ਨਦਰਿ ਕਰੇ ਤਾ ਸੇਵੇ ਕੋਈ॥
ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ॥੧੦॥

(ਮਾਰੂ ਮ:੩, ਸੋਲਹੇ, ੧੦੬੩-੮)

(ਇਕ) ਨਦਰਿ ਕਰੇ ਤਾ ਹਰਿ ਰਸੁ ਪਾਵੈ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ॥੪॥

(ਸੂਹੀ ਮ:੪, ੭੩੩-੫)

(ਇਖ) ਨਦਰਿ ਕਰੇ ਤਾਂ ਬੰਧਾਂ ਧੀਰ॥ ਜਿਉ ਵੇਖਾਲੇ ਤਿਉ ਵੇਖਾਂ ਬੀਰ॥੩॥

(ਮਲਾਰ ਮ:੧, ੧੨੫੭-੮)

(ਇਗ) ਨਦਰਿ ਕਰੇ ਤਾਂ ਭਰਮੁ ਚੁਕਾਏ॥ ਹੁਕਮੈ ਬੂਝੈ ਤਾਂ ਸਾਚਾ ਪਾਏ॥੪॥

(ਬਸੰਤੁ ਮ:੧, ੧੧੬੮-੧੦)

(ਇਘ) ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ॥੧੩॥

(ਸੂਹੀ ਮ:੩, ੭੫੫-੧੪)

(ਇਙ) ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ॥

(ਰਾਮਕਲੀ ਮ:੧, ਓਅੰਕਾਰੁ, ੯੩੭-੧੭)

(ਇਚ) ਨਦਰਿ ਪ੍ਰਭੁ ਸਤਸੰਗਤਿ ਪਾਈ ਨਿਜ ਘਰਿ ਹੋਆ ਵਾਸਾ॥
ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ॥੨॥

(ਸੂਹੀ ਮ:੪, ਛੰਤ, ੭੭੪-੧੯)

(ਇਛ) ਨਦਰੀ ਭਗਤਾ ਲੈਹੁ ਮਿਲਾਏ॥ ਭਗਤ ਸਲਾਹਨਿ ਸਦਾ ਲਿਵ ਲਾਏ॥
ਤਉ ਸਰਣਾਈ ਉਬਰਹਿ ਕਰਤੇ ਆਪੇ ਮੇਲਿ ਮਿਲਾਇਆ॥੧॥

(ਮਾਰੂ ਮ:੩, ੧੦੬੮-੩)

(ਇਜ) ਬਿਨੁ ਭਾਗਾ ਗੁਰੁ ਸੇਵਿਆ ਨ ਜਾਇ॥ ਮਨਮੁਖ ਭੂਲੇ ਮੁਏ ਬਿਲਲਾਇ॥
ਜਿਨ ਕਉ ਨਦਰਿ ਹੋਵੈ ਗੁਰ ਕੇਰੀ ਹਰਿ ਜੀਉ ਆਪਿ ਮਿਲਾਇਦਾ॥੧੪॥

(ਮਾਰੂ ਮ:੩, ਸੋਲਹੇ, ੧੦੬੫-੧੬)

(ਇਝ) ਸਭ ਸਾਲਾਹੇ ਸੁਣਿ ਸੁਣਿ ਆਖੈ॥ ਆਪੇ ਦਾਨਾ ਸਚੁ ਪਰਾਖੈ॥
ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ॥੫॥

(ਮਾਰੂ ਮ:੧, ੧੦੩੨-੧੪)

(ਇਞ) ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥

(ਰਾਮਕਲੀ ਮ:੩, ਅਨੰਦੁ, ੯੨੦-੪)

(ਏਟ) ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ॥
ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ॥੨॥

*(ਭੈਰਉ ਮ:੧, ੧੧੫੩-੧੦)*

## ਨਦਰ ਕਰਮ ਤੋਂ ਵਿਹੂਣੇ (੧੪੭੮)

(ੳ) ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥
ਦਰਿ ਮੰਗਨਿ ਭਿਖ ਨ ਪਾਇਦਾ॥੧੬॥

*(ਆਸਾ ਵਾਰ ਮ:੧, ੪੭੨-੬)*

(ਅ) ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥

*(ਜਪੁ, ੨-੧੫)*

(ੲ) ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ॥੪॥

*(ਸਿਰੀ, ਮ:੧, ੧੫-੧੬)*

(ਸ) ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ੀ ਧਾਵਦੇ॥
ਇਕਿ ਮੂਲੁ ਨ ਬੁਝਨਿ੍ ਆਪਣਾ ਅਣਹੋਦਾ ਆਪੁ ਗਣਾਇਦੇ॥

*(ਆਸਾ ਵਾਰ ਮ:੧, ੪੬੮-੩)*

(ਹ) ਨਾਨਕ ਵਿਣੁ ਨਦਰੀ ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ॥
ਗੁਰ ਪਰਸਾਦੀ ਦੇ ਵਡਿਆਈ ਅਪਣਾ ਸਬਦੁ ਵਰਤਾਏ॥੪॥

*(ਗੂਜਰੀ ਮ:੩, ੪੯੧-੧੨)*

(ਕ) ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ॥ ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ॥੨॥

*(ਸੂਹੀ ਵਾਰ ਮ:੧, ੭੮੯-੧੬)*

## ਨਦੀ ਨ੍ਹਾਵਣ ਸੰਜੋਗੀ ਮੇਲੇ (੧੪੭੯)

ਨਦੀਆਂ ਤੇ ਨ੍ਹਾਵਣ ਜਾਈਏ, ਤਦ ਇਕ ਦੂਸਰੇ ਯਾਤਰੀ ਨਾਲ ਮੁੜ ਚੰਗੇ ਸੰਜੋਗਾਂ ਦੇ ਸਦਕਾ ਹੀ ਮਿਲਾਪ ਹੁੰਦਾ ਹੈ। ਏਸੇ ਪ੍ਰਕਾਰ ਮਾਨਸ ਜਨਮ ਭੀ ਮੁੜ ਦੋਬਾਰਾ ਮਿਲਨਾ ਅਸੰਭਵ ਹੈ। ਨਦੀ ਦਾ ਓਹੀ ਪਾਣੀ ਦੋਬਾਰਾ ਨਹੀਂ ਮਿਲਦਾ ਹੈ। ਜਿਵੇਂ ਨਦੀ ਤੋਂ ਪਾਰ ਲੰਘਣ ਲਈ ਬੇੜੀ ਵਿਚ ਬੈਠੇ ਯਾਤ੍ਰੀਆਂ ਦਾ ਮਿਲਾਪ ਨਹੀਂ ਹੁੰਦਾ।

(ੳ) ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ॥
ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ॥੮੦॥

*(ਸਲੋਕ ਕਬੀਰ, ੧੩੬੮-੧੪)*

## ਨਮਾਜ਼ ਪੜਨੀ (੧੪੮੦)

ਇਹ ਇਸਲਾਮੀ ਸ਼ਰਹ ਸ਼ਰੀਅਤ ਦੇ ਅਨੁਕੂਲ ਅੱਲਾਹ ਦੀ ਹਜ਼ੂਰੀ ਵਿਚ ਅਰਦਾਸ ਅਥਵਾ ਭਗਤੀ ਕਰਨ ਦਾ ਢੰਗ ਹੈ। ਇਸਲਾਮ ਵਿਚ ਪੰਜ ਵੇਲੇ ਨਮਾਜ਼ ਪੜਨਾ ਹੁਕਮ ਹੈ। ਇਹਨਾਂ ਪੰਜਾਂ ਨਮਾਜ਼ਾਂ ਦੇ ਨਾਮ ਨਿਮਨ-ਲਿਖਤ ਦੇ ਅਨਕੂਲ ਹਨ। ਜਿਨ੍ਹਾਂ ਦੀ ਪੁਸ਼ਟੀ "ਸਹੀਹ ਬੁਖ਼ਾਰੀ ਸ਼ਰੀਫ" ਵਿਚ ਵੱਡੀ ਵਿਆਖਿਆ ਦੁਆਰਾ ਦਿਤੀ ਗਈ ਹੈ। ਪੂਰਣ ਜਾਣਕਾਰੀ ਵਾਸਤੇ ਦੇਖੋ, 'ਸਹੀਹ ਬੁਖ਼ਾਰੀ ਸ਼ਰੀਫ, ਪੰਨਾ ੨੦੮ ਤੋਂ ੩੯੨ ਤਕ, ਬਾਬ ਨ:੨੪੨ ਤੋਂ ੬੦੧ ਤਕ। ਨਮਾਜ਼ ਦਾ ਅਸਲੀ ਨਾਉਂ ਅਰਬੀ ਸ਼ਬਦਾਂ ਵਿਚ ਸਲਾਤ ਕਰਕੇ ਲਿਖਿਆ ਹੈ। ਹਾਦੀਸੋ ਸੁੱਨਤ ਦੇ ਅਨਕੂਲ ਹਰ ਇਕ ਮੁਸਲਮਾਨ ਵਾਸਤੇ ਪੰਜ ਨਮਾਜ਼ਾਂ ਪੜ੍ਹਨੀਆ ਫ਼ਰਜ਼ ਹੈ।

੧-ਸਲਾਤੁਲੁ ਫਜ਼ਰ:- ਨਮਾਜ਼ੇ ਸੁਬਾਹੁ, ਸਵੇਰੇ ਪਹੁ ਫਟਣ ਤੋਂ ਪਹਿਲਾਂ।

੨-ਸਲਾਤੁਲੁ ਜ਼ੁਹਰ:- ਨਮਾਜ਼ੇ ਪੇਸ਼ੀਨ, ਦੋਪਹਰ ਦੀ ਨਮਾਜ਼।

੩-ਸਲਾਤੁਲ ਅਸਰ:- ਨਮਾਜੇ ਦੀਗਰ, ਤੀਸਰੇ ਪਹਰ ਦੀ ਨਮਾਜ਼।

੪-ਸਲਾਤੁਲ ਮਗਰਿਬ:- ਨਮਾਜ਼ੇ ਸ਼ਾਮ, ਸੂਰਜ ਛਪਣ ਤੋਂ ਮੂੰਹ ਅਨ੍ਹੇਰੇ ਤਕ।

੫-ਸਲਾਤੁਲ ਇਸ਼ਾ:- ਨਮਾਜ਼ੇ ਖ਼ੁਫ਼ਤਨ, ਸੌਣ ਵੇਲੇ ਦੀ ਨਮਾਜ਼।

ਉਕਤ ਦਰਸਾਈਆਂ ਪੰਜੇ ਨਮਾਜ਼ਾਂ ਫ਼ਰਜ਼ ਹਨ। ਭਾਵ ਇਨ੍ਹਾਂ ਦਾ ਪੜ੍ਹਨਾ ਲਾਜ਼ਮੀ ਹੈ। ਜੇਕਰ ਕੋਈ ਇਸਲਾਮੀ ਭੈਣ-ਭਰਾ ਇਹ ਪੰਜ ਨਮਾਜ਼ਾਂ ਨਾ ਪੜ੍ਹੇ ਤਦ ਉਹ ਤਨਖਾਹੀਆ ਹੈ। ਇਨ੍ਹਾਂ ਪੰਜਾਂ ਨਮਾਜ਼ਾਂ ਤੋਂ ਇਲਾਵਾ ਤਿੰਨ ਨਮਾਜ਼ਾਂ ਹੋਰ ਭੀ ਹਨ। ਜਿਨ੍ਹਾਂ ਦੇ ਪੜ੍ਹਨ ਦਾ ਵਡਾ ਭਾਰੀ ਪੁੰਨ ਦਰਸਾਇਆ ਹੈ। ਇਨ੍ਹਾਂ ਤਿੰਨਾਂ ਦੇ ਨਾਉਂ ਨਿਮਨ ਲਿਖਤ ਦੇ ਅਨਕੂਲ ਹਨ:-

੧-ਸਲਾਤੁਲ ਇਸ਼ਰਾਕ:-ਨਮਾਜ਼ੇ ਇਸ਼ਰਾਕ੍। ਜਦ ਸੂਰਜ ਚੰਗੀ ਤਰ੍ਹਾਂ ਚੜ੍ਹਿਆ ਹੋਵੇ।

੨-ਸਲਾਤੁਲ ਜ਼ੁਹਾ:- ਨਮਾਜ਼ੇ ਚਾਸ਼ਤ, ਲਗਭਗ ਦਿਨ ਦੇ ਗਿਆਰਾਂ ਕੁ ਬਜੇ।

੩-ਸਲਾਤੁਲ ਤਹੱਜੁਦ:- ਨਮਾਜ਼ੇ ਤਹੱਜੁਦ, ਅੱਧੀ ਰਾਤ ਤੋਂ ਕੁਝ ਸਮਾਂ ਪਿਛੋਂ ਦੀ ਨਮਾਜ਼।

ਇਨ੍ਹਾਂ ਤੋਂ ਇਲਾਵਾ ਦੋ ਨਮਾਜ਼ਾਂ ਹੋਰ ਭੀ ਹਨ। ਜੋ ਦੋਹਾਂ ਈਦਾਂ ਦੇ ਸਮਿਆਂ ਤੇ ਪੜ੍ਹੀਆਂ ਜਾਂਦੀਆਂ ਹੈ। ਪੂਰੀ ਜਾਣਕਾਰੀ ਵਾਸਤੇ ਦੇਖੋ ਸਹੀਹ ਬੁਖ਼ਾਰੀ ਸ਼ਰੀਫ਼ ਪੰਨਾ ੨੦੮ ਤੋਂ ੩੯੨ ਤਕ। ਹਿੱਸਾ ਪਹਿਲਾ॥ ਬਾਬ ਨ:੨੪੨ ਤੋਂ ੬੦੧ ਤਕ।

(ੳ) ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ॥
ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ॥੨॥
ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ॥
ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ॥੩॥

*(ਆਸਾ ਕਬੀਰ, ੪੮੦-੫)*

(ਅ) ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥
ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ॥੪॥

*(ਸਿਰੀ ਮ:੧, ੨੪-੧੧)*

(ੲ) ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥

*(ਆਸਾ ਵਾਰ ਮ:੧, ੪੭੧-੧੨)*

(ਸ) ਸਚੁ ਨਿਵਾਜ ਯਕੀਨ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥੨॥

*(ਮਾਰੂ ਮ:੫, ਸੋਲਹੇ, ੧੦੮੩-੧੪)*

(ਹ) ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ॥

*(ਮਾਰੂ ਵਾਰ ਮ:੫, ੧੧੦੦-੧੦)*

(ਕ) ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥

*(ਭੈਰਉ ਮ:੫, ੧੧੩੬-੧੧)*

(ਖ) ਮਨੁ ਕਰਿ ਮਕਾ ਕਿਬਲਾ ਕਰਿ ਦੇਹੀ॥ ਬੋਲਨਹਾਰੁ ਪਰਮ ਗੁਰੁ ਏਹੀ॥੧॥

ਕਹੁ ਰੇ ਮੁਲਾਂ ਬਾਂਗ ਨਿਵਾਜ॥ ਏਕ ਮਸੀਤਿ ਦਸੈ ਦਰਵਾਜ॥੧॥ਰਹਾਉ॥

*(ਭੈਰਉ ਕਬੀਰ, ੧੧੫੮-੮)*

(ਗ) ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ॥੩॥

*(ਭੈਰਉ ਨਾਮਦੇਵ, ੧੧੬੭-੧੭)*

(ਘ) ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥
ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥੬॥

*ਬਸੰਤੁ ਮ:੧, ੧੧੯੧-੩)*

(ਙ) ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ॥੪॥

*(ਪ੍ਰਭਾਤੀ ਕਬੀਰ, ੧੩੪੯-੧੫)*

(ਚ) ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥੩॥

*(ਪ੍ਰਭਾਤੀ ਕਬੀਰ, ੧੩੫੦-੮)*

(ਛ) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥੭੧॥
ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥ ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥੭੨॥

*(ਸਲੋਕ ਫਰੀਦ, ੧੩੮੧-੧੪)*

(ਜ) ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥

*(ਸਲੋਕ ਫਰੀਦ, ੧੩੮੧-੧੨)*

(ਝ) ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥ ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥ ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥੩॥

*(ਵਾਰ ਮਾਝ ਮ:੧, ੧੪੧-੩)*

## ਨਰਕ ਅਤੇ ਸੁਰਗ (੧੪੮੧)

ਵਾਹਿਗੁਰੂ ਦੀ ਨਿਆਇ ਪ੍ਰਣਾਲੀ ਦਾ ਉਹ ਕਲਪਿਤ ਅਸਥਾਨ, ਜਿਥੇ ਦੋਸ਼ੀਆਂ ਨੂੰ ਦੰਡ ਦਿੱਤਾ ਜਾਂਦਾ ਹੈ। ਨਰਕਾਂ ਦੀਆਂ ਭਿੰਨ ਭਿੰਨ ਪ੍ਰਕਾਰ ਦੀਆਂ ਸੂਚੀਆਂ ਹਨ। ਕਈ ਥਾਂਈ ਪਾਵਨ ਗੁਰਬਾਣੀ ਵਿਚ ਐਸੇ ਸੰਕੇਤ ਭੀ ਪ੍ਰਾਪਤ ਹੁੰਦੇ ਹਨ, ਜਿਨ੍ਹਾਂ ਦੁਆਰਾ ਚਉਰਾਸੀਹ ਲਖ ਜੋਨੀਆਂ ਨੂੰ ਨਰਕ ਦਰਸਾਇਆ ਗਇਆ। ਜਿਵੇ:-

"ਹਰਿ ਕਾ ਜਾਪੁ ਜਪਹੁ ਜਪੁ ਜਪਨੇ॥ ਜੀਤਿ ਆਵਹੁ ਵਸਹੁ ਘਰਿ ਅਪਨੇ॥
ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ॥੧੦॥(੧੦੭੨-੩)

ਬਾਕੀ ਪੁਰਾਣਿਕ ਗਾਥਾ ਵਿਚ ਨਰਕਾਂ ਵਾਸਤੇ ਬੜੀ ਲੰਮੀ ਚੌੜੀ ਵਿਆਖਿਆ ਕੀਤੀ ਗਈ ਹੈ। ਮਨੂ ਨੇ (੨੧) ਇਕੀਹ ਨਰਕ ਲਿਖੇ ਹਨ। ਦੇਖੋ ਮਨੁ ਅ, ੪, ਸ਼ ੮੮, ੮੯, ੯੦। ਬ੍ਰਹਮਵੈਵਰਤ ਵਿਚ (੮੬) ਛਿਆਸੀ ਨਰਕ ਲਿਖੇ

ਹਨ। ਦੇਖੋ ਪ੍ਰਕ੍ਰਿਤਿ ਖੰਡ ਅ, ੧੭॥ ਇਸਲਾਮ ਵਿਚ ਨਰਕ ਵਾਸਤੇ 'ਦੋਜ਼ਖ਼' ਸ਼ਬਦ ਵਰਤਿਆ ਗਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦੋਜਕ"। ਨਰਕ ਸੁਰਗ ਦਾ ਤਜ਼ਕਰਾ ਕੁਰਾਨ ਮਜੀਦ ਵਿਚ ਕਈ ਥਾਂਈ ਕੀਤਾ ਗਿਆ ਹੈ। ਸੁਹਿਰਦ ਪਾਠਕਾਂ ਦੀ ਜਾਣਕਾਰੀ ਵਾਸਤੇ ਕੇਵਲ ਇਕ ਦ੍ਰਿਸ਼ਟਾਂਤ ਹੀ ਦਰਸਾਈ ਜਾ ਰਹੀ ਹੈ। ਦੇਖੋ ਸੂਰਤ-ਸਾਅਸ, ਨ:੩੮, ਆਯਾਤ ਨ:੫੧ ਤੋਂ ੬੮ ਤਕ। ਦੇਖੋ ਸੂਰਤ ਨ: ੫੨, ਆਯਾਤ ੧੦ ਤੋਂ ੨੬ ਤਕ॥ ਇੰਜੀਲ ਵਿਚ ਭੀ ਨਰਕ ਸੁਰਗ ਦਾ ਵਿਸ਼ਾ ਵਡੀ ਮਾਤ੍ਰਾ ਵਿਚ ਆਇਆ ਹੈ। (See New World Translation of the Holy Scriptures. Bible Words Indexed. Pages # 1583 Heaven (s) & Page 1584. Gehenna, Hade, Sheol & Tartarus.)

(ੳ) ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥
ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥੫॥
ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥

*(ਰਾਮਕਲੀ ਕਬੀਰ, ੯੬੯-੧੫)*

(ਅ) ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥
ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ॥੨॥

*(ਗਉੜੀ ਮਾਲਵਾ ਮ:੫, ੨੧੪-੮)*

(ੲ) ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ॥
ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧਸੰਗਿ॥੧॥
ਪਉੜੀ॥ ਨੰਨਾ ਨਰਕਿ ਪਰਹਿ ਤੇ ਨਾਹੀ॥ ਜਾ ਕੈ ਮਨਿ ਤਨਿ ਨਾਮੁ ਬਸਾਹੀ॥
ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ॥ ਬਿਖੁ ਮਾਇਆ ਮਹਿ ਨਾ ਓਇ ਖਪਤੇ॥
ਨੰਨਾਕਾਰੁ ਨ ਹੋਤਾ ਤਾ ਕਹੁ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ॥

*(ਗਉੜੀ ਬਾਵਨ ਅਖਰੀ ਮ:੫, ੨੫੭-੧੭)*

(ਸ) ਨਰਕ ਨਿਵਾਰਿ ਉਧਾਰਹੁ ਜੀਉ॥ ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ॥

*(ਗਉੜੀ ਸੁਖਮਨੀ ਮ:੫, ੨੮੫-੭)*

(ਹ) ਜੋ ਜਨ ਪਰਮਿਤਿ ਪਰਮਨੁ ਜਾਨਾ॥ ਬਾਤਨ ਹੀ ਬੈਕੁੰਠ ਸਮਾਨਾ॥੧॥
ਨਾ ਜਾਨਾ ਬੈਕੁੰਠ ਕਹਾ ਹੀ॥ ਜਾਨੁ ਜਾਨੁ ਸਭਿ ਕਹਹਿ ਤਹਾ ਹੀ॥੧॥ਰਹਾਉ॥
ਕਹਨ ਕਹਾਵਨ ਨਹ ਪਤੀਅਈ ਹੈ॥ ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ॥੨॥
ਜਬ ਲਗੁ ਮਨਿ ਬੈਕੁੰਠ ਕੀ ਆਸ॥ ਤਬ ਲਗੁ ਹੋਇ ਨਹੀ ਚਰਨ ਨਿਵਾਸੁ॥੩॥
ਕਹੁ ਕਬੀਰ ਇਹ ਕਹੀਐ ਕਾਹਿ॥ ਸਾਧਸੰਗਤਿ ਬੈਕੁੰਠੈ ਆਹਿ॥੪॥

*(ਗਉੜੀ ਕਬੀਰ, ੩੨੫-੮)*

(ਕ) ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ॥ ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ॥੨॥
ਰਮਈਆ ਗੁਨ ਗਾਈਐ॥ ਜਾ ਤੇ ਪਾਈਐ ਪਰਮ ਨਿਧਾਨੁ॥੧॥ਰਹਾਉ॥

*(ਗਉੜੀ ਕਬੀਰ, ੩੩੭-੧੦)*

(ਖ) ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ॥
ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ॥੩॥

*(ਸੋਰਠਿ ਮ:੫, ੬੧੩-੨)*

(ਗ) ਸੁਰਗ ਮਿਰਤ ਪਇਆਲ ਭੂ ਮੰਡਲ ਸਗਲ ਬਿਆਪੇ ਮਾਇ॥
ਜੀਅ ਉਧਾਰਨ ਸਭ ਕੁਲ ਤਾਰਨ ਹਰਿ ਹਰਿ ਨਾਮੁ ਧਿਆਇ॥੨॥

*(ਧਨਾਸਰੀ ਮ:੫, ੬੭੬-੪)*

(ਘ) ਬੈਕੁੰਠ ਨਗਰੁ ਜਹਾ ਸੰਤ ਵਾਸਾ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥੧॥

(ਙ) ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ॥
ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ॥੨॥

*(ਸੂਹੀ ਮ:੫, ੭੪੯-੮)*

(ਚ) ਤਿਨ੍ ਨਾਹਿ ਨਰਕ ਨਿਵਾਸੁ॥ ਨਿਤ ਸਿਮਰਿ ਪ੍ਰਭ ਗੁਣਤਾਸ॥
ਤੇ ਜਮੁ ਨ ਪੇਖਹਿ ਨੈਨ॥ ਸੁਨਿ ਮੋਹੇ ਅਨਹਤ ਬੈਨ॥੫॥

*(ਬਿਲਾਵਲੁ ਮ:੫, ੮੩੨-੧੪)*

(ਛ) ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨਿ੍॥
ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨਿ੍॥
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨਿ੍॥੧॥

*(ਬਿਲਾਵਲੁ ਵਾਰ ੩, ੮੫੪-੮)*

(ਜ) ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ॥੧॥

*(ਗੋਂਡ ਨਾਮਦੇਉ, ੮੭੩-੧੭)*

(ਝ) ਅਠਸਠਿ ਤੀਰਥ ਜਹ ਸਾਧ ਪਗ ਧਰਹਿ॥ ਤਹ ਬੈਕੁੰਠੁ ਜਹ ਨਾਮੁ ਉਚਰਹਿ॥

*(ਰਾਮਕਲੀ ਮ:੫, ੮੯੦-੧੪)*

(ਞ) ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ॥
ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ॥੧॥

*(ਰਾਮਕਲੀ ਮ:੯, ੯੦੧-੧੮)*

(ਟ) ਗੁਰ ਕੈ ਬਚਨਿ ਨਰਕਿ ਨ ਪਵੈ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ॥੩॥

*(ਗਉੜੀ ਗੁਆਰੇਰੀ ਮ:੫, ੧੭੨-੮)*

(ਠ) ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ॥੩॥

*(ਆਸਾ ਮ:੫, ੩੮੯-੨)*

(ਡ) ਨਰਕ ਨ ਡੀਠੜਿਆ ਸਿਮਰਤ ਨਾਰਾਇਣ॥ ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ॥

*(ਆਸਾ ਮ:੫, ੪੬੦-੧੭)*

(ਢ) ਨਾਮੁ ਜਪਤ ਗੋਬਿੰਦ ਨਹ ਅਲਸਾਈਐ॥ ਭੇਟਤ ਸਾਧੂ ਸੰਗ ਜਮ ਪੁਰਿ ਨਹ ਜਾਈਐ॥

*(ਆਸਾ ਮ:੫, ਛੰਤ, ੪੫੬-੮)*

(ਣ) ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ॥
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ॥੪॥

*(ਆਸਾ ਕਬੀਰ, ੪੮੦-੭)*

(ਤ) ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥ ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥
ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥੧॥

*(ਮਾਰੂ ਮ:੧, ੯੮੯-੫)*

(ਥ) ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ॥ ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ॥੨॥

*(ਮਾਰੂ ਮ:੧, ੯੮੯-੭)*

(ਦ) ਦਾਸੁ ਕਬੀਰੁ ਤੇਰੀ ਪਨਹ ਸਮਾਨਾਂ॥ ਭਿਸਤੁ ਨਜੀਕਿ ਰਾਖੁ ਰਹਮਾਨਾ॥੪॥

*(ਭੈਰਉ ਕਬੀਰ, ੧੧੬੧-੯)*

(ਧ) ਸਭੁ ਕੋਈ ਚਲਨ ਕਹਤ ਹੈ ਊਹਾਂ॥ ਨਾ ਜਾਨਉ ਬੈਕੁੰਠੁ ਹੈ ਕਹਾਂ॥੧॥ਰਹਾਉ॥
ਆਪ ਆਪ ਕਾ ਮਰਮੁ ਨ ਜਾਨਾਂ॥ ਬਾਤਨ ਹੀ ਬੈਕੁੰਠੁ ਬਖਾਨਾਂ॥੧॥
ਜਬ ਲਗੁ ਮਨ ਬੈਕੁੰਠ ਕੀ ਆਸ॥ ਤਬ ਲਗੁ ਨਾਹੀ ਚਰਨ ਨਿਵਾਸ॥੨॥
ਖਾਈ ਕੋਟੁ ਨ ਪਰਲ ਪਗਾਰਾ॥ ਨਾ ਜਾਨਉ ਬੈਕੁੰਠ ਦੁਆਰਾ॥੩॥
ਕਹਿ ਕਮੀਰ ਅਬ ਕਹੀਐ ਕਾਹਿ॥ ਸਾਧਸੰਗਤਿ ਬੈਕੁੰਠੈ ਆਹਿ॥੪॥

*(ਭੈਰਉ ਕਬੀਰ, ੧੧੬੧-੧੦)*

(ਨ) ਹਰਿ ਜਨ ਰਾਮ ਰਾਮ ਰਾਮ ਧਿਆਂਏ॥
ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ॥੧॥ਰਹਾਉ॥

*(ਸਾਰਗ ਮ:੫, ੧੨੦੮-੧੬)*

(ਪ) ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥
ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥੧੮॥

*(ਸਲੋਕ ਮ:੫, ੧੪੨੬-੩)*

(ਫ) ਮਨਮੁਖੁ ਅੰਧਾ ਦੂਜੈ ਭਾਇ॥ ਜਮ ਦਰਿ ਬਾਧਾ ਚੋਟਾ ਖਾਇ॥

*(ਬਿਲਾਵਲੁ ਮ:੩, ੮੪੧-੧੬)*

(ਬ) ਨਾਮੁ ਵਿਸਾਰਿ ਦੋਖ ਦੁਖ ਸਹੀਐ॥ ਹੁਕਮੁ ਭਇਆ ਚਲਣਾ ਕਿਉ ਰਹੀਐ॥
ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ॥੮॥
ਚਉਰਾਸੀਹ ਨਰਕ ਸਾਕਤੁ ਭੋਗਾਈਐ॥ ਜੈਸਾ ਕੀਚੈ ਤੈਸੋ ਪਾਈਐ॥
ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੮-੫)*

(ਭ) ਮਨਮੁਖਿ ਆਵੈ ਮਨਮੁਖਿ ਜਾਵੈ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥

ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥੧੨॥

*(ਮਾਰੂ ਮ:੫, ਸੋਲਹੇ, ੧੦੭੩-੯)*

(ਮ) ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ॥
ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ॥੩॥

*(ਮਾਝ ਮ:੫, ੧੦੬-੬)*

(ਯ) ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥੩॥

*(ਆਸਾ ਮ:੧, ੩੬੦-੯)*

(ਰ) ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ॥
ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ॥੧॥

*(ਧਨਾਸਰੀ ਮ:੫, ੬੮੨-੯)*

(ਲ) ਇੰਦ੍ਰ ਲੋਕ ਸਿਵ ਲੋਕਹਿ ਜੈਬੋ॥ ਓਛੇ ਤਪ ਕਰਿ ਬਾਹੁਰਿ ਐਬੋ॥੧॥
ਕਿਆ ਮਾਂਗਉ ਕਿਛੁ ਥਿਰੁ ਨਾਹੀ॥ ਰਾਮ ਨਾਮ ਰਖੁ ਮਨ ਮਾਹੀ॥੧॥ਰਹਾਉ॥

*(ਧਨਾਸਰੀ ਕਬੀਰ, ੬੯੨-੮)*

(ਵ) ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ॥
ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ॥੩॥

*(ਗੌੜੀ ਮਾਲਵਾ ਮ:੫, ੨੧੪-੯)*

(ੜ) ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ॥੧੧॥

*(ਮਾਰੂ ਮ:੫, ਸੋਲਹੇ, ੧੦੮੪-੨)*

(ਓਓ) ਬੈਕੁੰਠ ਗੋਬਿੰਦ ਚਰਨ ਨਿਤ ਧਿਆਉ॥
ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ॥੧॥ਰਹਾਉ॥

*(ਸਾਰਗ ਮ:੫, ੧੨੨੦-੧੨)*

(ਓਅ) ਸਰਬ ਬੈਕੁੰਠ ਮੁਕਤਿ ਮੋਖ ਪਾਏ॥ ਏਕ ਨਿਮਖ ਹਰਿ ਕੇ ਗੁਨ ਗਾਏ॥

*(ਗਉੜੀ ਸੁਖਮਨੀ ਮ:੫, ੨੯੦-੧੨)*

(ਓਏ) ਖਾਤ ਪੀਵਤ ਹਸਤ ਸੋਵਤ ਅਉਧ ਬਿਤੀ ਅਸਾਰ॥
ਨਰਕ ਉਦਰਿ ਭ੍ਰਮੰਤ ਜਲਤੋ ਜਮਹਿ ਕੀਨੀ ਸਾਰ॥੧॥

*(ਸਾਰੰਗ ਮ:੫, ੧੨੨੯-੩)*

(ਓਸ) ਮੇਰੀ ਮੇਰੀ ਧਾਰਿ ਬੰਧਨਿ ਬੰਧਿਆ॥ ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ॥੩॥

*(ਸੂਹੀ ਮ:੫, ੭੬੧-੧੮)*

(ਓਹ) ਤ੍ਰੈ ਗੁਣ ਕੀਆ ਪਸਾਰਾ॥ ਨਰਕ ਸੁਰਗ ਅਵਤਾਰਾ॥
ਹਉਮੈ ਆਵੈ ਜਾਈ॥ ਮਨੁ ਟਿਕਣੁ ਨ ਪਾਵੈ ਰਾਈ॥
ਬਾਝੁ ਗੁਰੂ ਗੁਬਾਰਾ॥ ਮਿਲਿ ਸਤਿਗੁਰ ਨਿਸਤਾਰਾ॥੨॥

*(ਮਾਰੂ ਮ:੫, ੧੦੦੩-੧੯)*

(ੳਕ) ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ॥
ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਂਹੀ॥੧॥ਰਹਾਉ॥

*(ਸਾਰੰਗ ਮ:੫, ੧੨੦੭-੬)*

(ੳਖ) ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ॥ ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ॥

*(ਰਾਮਕਲੀ ਮ:੧, ਓਅੰਕਾਰ, ੯੩੯-੧੪)*

(ੳਗ) ਪ੍ਰੇਤ ਪਿੰਜਰੁ ਮਹਿ ਦੂਖ ਘਨੇਰੇ॥ ਨਰਕਿ ਪਚਹਿ ਅਗਿਆਨ ਅੰਧੇਰੇ॥
ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ॥੬॥

*(ਮਾਰੂ ਮ:੧, ਸੋਲਹੇ, ੧੦੨੯-੬)*

(ੳਘ) ਕੋਟਿ ਕਰਮ ਕਰੈ ਹਉ ਧਾਰੇ॥ ਸ੍ਰਮੁ ਪਾਵੈ ਸਗਲੇ ਬਿਰਥਾਰੇ॥
ਅਨਿਕ ਤਪਸਿਆ ਕਰੇ ਅਹੰਕਾਰ॥ ਨਰਕ ਸੁਰਗ ਫਿਰਿ ਫਿਰਿ ਅਵਤਾਰ॥੨॥

*(ਗਉੜੀ ਸੁਖਮਨੀ ਮ:੫, ੨੭੮-੧੩)*

(ੳਙ) ਸਾਸਤ੍ਰ ਬੇਦ ਪਾਪ ਪੁੰਨ ਵੀਚਾਰੁ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰੁ॥੨

*(ਆਸਾ ਮ:੫, ੩੯੫-੧੫)*

(ੳਚ) ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ਕਬ ਉਤਮ ਕਬ ਨੀਚੁ॥
ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ॥
ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ॥
ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ॥
ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ॥
ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਕੀ ਤੇਰੀ ਆਸ॥੩॥

*(ਗਉੜੀ ਥਿਤੀ, ਮ:੫, ੨੯੭-੪)*

(ੳਛ) ਮਮਾ ਜਾਹੂ ਮਰਮੁ ਪਛਾਨਾ॥ ਭੇਟਤ ਸਾਧਸੰਗ ਪਤੀਆਨਾ॥
ਦੁਖੁ ਸੁਖ ਉਆ ਕੈ ਸਮਤ ਬੀਚਾਰਾ॥ ਨਰਕ ਸੁਰਗ ਰਹਤ ਅਉਤਾਰਾ॥

*(ਗਉੜੀ ਬਾਵਨ ਅਖਰੀ ਮ:੫, ੨੫੯-੨)*

(ੳਜ) ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥
ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ॥੧॥

*(ਗਉੜੀ ਵਾਰ ਮ:੪, ੩੦੯-੧੦)*

(ੳਝ) ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥
ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥੧॥

*(ਗਉੜੀ ਵਾਰ ਮ:੫, ੩੧੫-੯)*

(ੳਵ) ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ॥
ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੈ ਖਾਵੈ॥
ਨਰਕ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ॥

*(ਗਉੜੀ ਵਾਰ ਮ:੪, ੩੦੩-੧੩)*

(ੳਟ) ਜੋ ਸਿਮਰੰਦੇ ਸਾਂਈਐ॥ ਨਰਕਿ ਨ ਸੇਈ ਪਾਈਐ॥
ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ॥੨॥

*(ਮਾਝ ਮ:੫, ੧੩੨-੯)*

(ੳਠ) ਖੇਮ ਕੁਸਲ ਸਹਜ ਅਨੰਦ॥ ਸਾਧਸੰਗਿ ਭਜੁ ਪਰਮਾਨੰਦ॥
ਨਰਕ ਨਿਵਾਰਿ ਉਧਾਰਹੁ ਜੀਉ॥ ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ॥

*(ਗਉੜੀ ਸੁਖਮਨੀ ਮ:੫, ੨੯੫-੬)*

(ੳਢ) ਨਰਕ ਨਿਵਾਰੈ ਦੁਖ ਹਰੈ ਤੂਟਹਿ ਅਨਿਕ ਕਲੇਸ॥
ਮੀਚੁ ਹੁਟੈ ਜਮ ਤੇ ਛੁਟੈ ਹਰਿ ਕੀਰਤਨ ਪਰਵੇਸ॥

*(ਗਉੜੀ ਥਿਤੀ ਮ:੫, ੨੯੭-੧੦)*

(ੳਣ) ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ ਆਨ ਨ ਦ੍ਰਿਸਟੀ ਆਵੈ॥
ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸੁ ਲੜਿ ਲਾਵੈ॥੨॥

*(ਦੇਵਗੰਧਾਰੀ ਮ:੫, ੫੩੧-੩)*

## ਨਵ ਗ੍ਰਹ (੧੪੮੨)

ਸੂਰਜ ਦੇ ਪਰਵਾਰ ਵਿਚ ਨੌਂ ਘਰ ਪੁਰਾਣੇ ਵਿਦਵਾਨਾਂ ਨੇ ਸੱਤ(੭) ਘਰ ਹੀ ਮੰਨੇ ਹਨ। ਇਨ੍ਹਾਂ ਨੌਂ(੯) ਗ੍ਰਹਿਆਂ ਦੇ ਨਾਮ ਨਿਮਨ ਲਿਖਤ ਦੇ ਅਨਕੂਲ ਹਨ।

੧-ਸੂਰਜ ਜਾਂ (Sun)। ੨-ਚੰਦ੍ਰਮਾ ਜਾਂ (Moon)। ੩-ਮੰਗਲ ਜਾਂ (Mass)। ੪-ਬੁਧ ਜਾਂ (Mercury)। ੫-ਵ੍ਰਿਹਸਪਤ ਜਾਂ (Jupiter)। ੬-ਸ਼ੁਕਰ ਜਾਂ (Venus)। ੭-ਸ਼ਨਿਸ਼ਰ ਜਾਂ (Saturn)। ੮-ਰਾਹੂ ਜਾਂ (Seizer) ੯-ਕੇਤੂ ਜਾਂ (Dragons tails)। ਉਕਤ ਦਰਸਾਏ ਉਹ ਉਪ-ਗ੍ਰਹਿ ਹਨ ਜੋ ਸੂਰਜ ਦੇ ਉਦਾਲੇ ਘੁੰਮਦੇ ਹਨ। ਇਨ੍ਹਾਂ ਨਵ ਗ੍ਰਹਿਆਂ ਵਾਸਤੇ ਪਾਵਨ ਗੁਰਬਾਣੀ ਦੁਆਰਾ ਭੀ ਜ਼ਿਕਰ ਕੀਤਾ ਗਿਆ ਹੈ।

(ੳ) ਕੋਟਿ ਚੰਦ੍ਰਮੇ ਕਰਹਿ ਚਕਰ॥ ਸੁਰ ਤੇਤੀਸਉ ਜੇਵਹਿ ਪਾਕ॥
ਨਵ ਗ੍ਰਹ ਕੋਟਿ ਠਾਢੇ ਦਰਬਾਰ॥ ਧਰਮ ਕੋਟਿ ਜਾ ਕੈ ਪ੍ਰਤਿਹਾਰ॥੨॥

*(ਭੈਰਉ ਕਬੀਰ, ੧੧੬੨-੧੯)*

## ਨਾਸ਼ਿਕੇਤ (੧੪੮੩)

ਅਨੱਮਤੀਏ ਲੋਕ ਮ੍ਰਿਤਕ ਪ੍ਰਾਣੀ ਦੇ ਨਮਿਤ ਗਰੁੜ ਪੁਰਾਣ ਜਾਂ ਨਾਸ਼ਿਕੇਤ ਆਦਿ ਦੀ ਕਥਾ ਕਰਵਾਉਦੇ ਹਨ। ਜਿਸ ਵਿਚ ਪ੍ਰੇਤ-ਆਤਮਾ ਵਾਸਤੇ ਅੰਨ, ਜਲ ਅਤੇ ਹੋਰ ਲੋੜੀਂਦੀ ਸਮੱਗਰੀ ਪਹੁੰਚਾਉਣ ਦੇ ਯਤਨ ਦਰਸਾਏ ਗਏ ਹਨ। ਦੀਵਾ ਆਦਿ ਬਾਲਣਾ ਭੀ ਇਸੇ ਗ੍ਰੰਥ ਵਿਚ ਦਰਸਾਇਆ ਗਿਆ ਹੈ। ਯਮ ਮਾਰਗ ਦੇ ਅਤਿਅੰਤ ਭਿਆਨਕ ਦ੍ਰਿਸ਼ ਦਰਸਾਏ ਗਏ ਹਨ। ਉਕਤ ਦਰਸਾਏ ਵਹਿਮਾਂ ਭਰਮਾਂ ਦੀ ਨਵਿਰਤੀ ਵਾਸਤੇ ਸਤਿਗੁਰੂ ਜੀ ਨੇ ਪਾਵਨ ਗੁਰਬਾਣੀ ਦੁਆਰਾ ਦੁਨੀਆਂ ਦੇ ਇਨਸਾਨ ਵਾਸਤੇ ਸਹੀ ਮਾਰਗ ਉਲੀਕਿਆ ਹੈ ਕਿ ਮ੍ਰਿਤਕ ਪ੍ਰਾਣੀ ਨਮਿਤ ਕੀ ਕਰਣਾ ਚਾਹੀਦਾ ਹੈ। ਦੇਖੋ, "ਦੀਵਾ ਬਾਲਣਾ"।

(ੳ) ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ॥

ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ॥੧॥
ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ॥
ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ॥੧॥ਰਹਾਉ॥
ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ॥
ਹਰਿ ਕੀ ਮੈ ਭੂਖ ਲਾਗੈ ਹਰਿ ਨਾਮਿ ਮੇਰਾ ਮਨੁ ਤ੍ਰਿਪਤੈ ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ॥੨॥
ਹਰਿ ਬਿਨੁ ਹੋਰ ਰਾਸਿ ਕੂੜੀ ਹੈ ਚਲਦਿਆ ਨਾਲਿ ਨ ਜਾਈ॥
ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ ਜਹਾ ਹਉ ਜਾਉ ਤਹ ਜਾਈ॥੩॥
ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ॥
ਕਹੈ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ॥੪॥

*(ਗੂਜਰੀ ਮ:੩, ੪੯੦-੮)*

(ਅ) ਜਹ ਮਾਤ ਪਿਤਾ ਸੁਤ ਮੀਤ ਨ ਭਾਈ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥
ਜਹ ਮਹਾ ਭਇਆਨ ਦੂਤ ਜਮ ਦਲੈ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥
ਜਹ ਮੁਸਕਲ ਹੋਵੈ ਅਤਿ ਭਾਰੀ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥
ਅਨਿਕ ਪੁਨਹਚਰਨ ਕਰਤ ਨਹੀ ਤਰੈ॥ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥
ਗੁਰਮੁਖਿ ਨਾਮੁ ਜਪਹੁ ਮਨ ਮੇਰੇ॥ ਨਾਨਕ ਪਾਵਹੁ ਸੂਖ ਘਨੇਰੇ॥੧॥
... ... ...
ਜਿਹ ਮਾਰਗਿ ਇਹੁ ਜਾਤ ਇਕੇਲਾ॥ ਤਹ ਹਰਿ ਨਾਮੁ ਸੰਗਿ ਹੋਤੁ ਸੁਹੇਲਾ॥
... ... ...
ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥
ਜਿਹ ਪੈਡੈ ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ ਸੰਗਿ ਉਜੀਆਰਾ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ॥
ਜਹ ਮਹਾ ਭਇਆਨ ਤਪਤਿ ਬਹੁ ਘਾਮ॥ ਤਹ ਹਰਿ ਕੇ ਨਾਮੁ ਕੀ ਤੁਮ ਊਪਰਿ ਛਾਮ॥
ਜਹਾ ਤ੍ਰਿਖਾ ਮਨ ਤੁਝੁ ਆਕਰਖੈ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥੪॥

*(ਗਉੜੀ ਸੁਖਮਨੀ ਮ:੫, ੨੬੪-੧)*

(ੲ) ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥੧॥
ਲੋਕਾ ਮਤ ਕੋ ਫਕੜਿ ਪਾਇ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥੧॥ਰਹਾਉ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥੩॥
ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥

ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥੪॥

*(ਆਸਾ ਮ:੧, ੩੫੮-੮)*

(ਸ) ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ॥
ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ॥
ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ॥
ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ॥

*(ਸਿਰੀ ਵਾਰ ਮ:੩, ੮੬-੧੮)*

(ਹ) ਸਤਿਗੁਰ ਸਬਦਿ ਉਜਾਰੋ ਦੀਪਾ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥੧॥ਰਹਾਉ॥

*(ਬਿਲਾਵਲੁ ਮ:੫, ੮੨੧-੧੧)*

## ਨਾਂਗੇ ਆਏ ਨਾਂਗੇ ਗਏ (੧੪੮੪)

ਜਿਸ ਵੇਲੇ ਜੀਵ ਪੈਦਾ ਹੁੰਦਾ ਹੈ ਤਦ ਨੰਗਾ ਹੀ ਜਨਮ ਧਾਰਦਾ ਹੈ ਅਤੇ ਚਲਾਣੇ ਵੇਲੇ ਭੀ ਨੰਗਾ ਹੀ ਜਾਂਦਾ ਹੈ। ਕੋਈ ਵਸਤੂ ਨਾਲ ਨਹੀਂ ਲੈ ਜਾਂਦਾ ਹੈ।

(ੳ) ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ॥
ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ॥੧॥

*(ਗਉੜੀ ਮ:੫, ੨੦੬-੧੩)*

(ਅ) ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ॥
ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ॥
ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ॥੩॥

*(ਆਸਾ ਮ:੫, ੩੮੦-੨)*

(ੲ) ਸਭੁ ਕੋ ਵਣਜੁ ਕਰੇ ਵਾਪਾਰਾ॥ ਵਿਣੁ ਨਾਵੈ ਸਭੁ ਤੋਟਾ ਸੰਸਾਰਾ॥
ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ॥੧੧॥

*(ਮਾਰੂ ਮ:੩, ਸੋਲਹੇ ੧੦੬੪-੧੦)*

(ਸ) ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ॥
ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ॥
ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ॥
ਨਾਨਕ ਸੁਖਦਾਤਾ ਸਦਾ ਸਲਾਹਿਹੁ ਰਸਨਾ ਰਾਮੁ ਰਵੀਜੈ॥੮॥

*(ਸਾਰੰਗ ਵਾਰ ਮ:੩, ੧੨੪੬-੧੭)*

(ਹ) ਨਾਂਗੇ ਆਵਨੁ ਨਾਂਗੇ ਜਾਨਾ॥ ਕੋਇ ਨ ਰਹਿਹੈ ਰਾਜਾ ਰਾਨਾ॥੧॥

*(ਭੈਰਉ ਕਬੀਰ, ੧੧੫੭-੧੯)*

(ਕ) ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥
ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥੨੭॥

*(ਸਲੋਕ ਕਬੀਰ, ੧੩੬੫-੧੭)*

(ਖ) ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ॥੨॥

*(ਬਿਲਾਵਲੁ ਮ:੫, ੮੦੯-੧੪)*

(ਗ) ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ॥
ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ॥

*(ਵਡਹੰਸ ਮ:੧, ਅਲਾਹਣੀ, ੫੮੨-੪)*

(ਘ) ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ॥
ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ॥੩॥

*(ਜੈਤਸਰੀ ਮ:੫, ੭੦੦-੬)*

## ਨਾਚ ਨੱਚਣਾ (੧੪੮੫)

ਨਿਰਤਕਾਰੀ ਕਰਨੀ। ਅਨਮਤੀਆਂ ਦਾ ਰਾਸ ਆਦਿ ਦੇ ਸਮੇਂ ਨਚਣਾ, ਕੁਦਣਾ, ਟਪਣਾ। ਗੁਰਮਤਿ ਦੁਆਰਾ ਨਾਚ ਕਰਨ ਦੀ ਵਿਧੀ ਅਨਮਤੀਆਂ ਨਾਲੋਂ ਭਿੰਨ ਹੈ। ਗੁਰਸਿੱਖ ਦਾ ਮਨੂਆ ਸ਼ਬਦ ਵਿਚ ਲੀਨ ਹੋ ਕੇ ਸਤਿਗੁਰੂ ਦੀ ਹਜ਼ੂਰੀ ਵਿਚ ਨਾਚ ਕਰੇ। ਸਰੀਰਕ ਨਾਚ ਨਹੀਂ ਬਲਕਿ ਮਨ ਦਾ ਨਚਣਾ ਦਰਸਾਇਆ ਹੈ।

(ੳ) ਮਨੂਆ ਨਾਚੈ ਭਗਤਿ ਦ੍ਰਿੜਾਏ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ॥
ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ॥੩॥
ਊਚਾ ਕੂਕੇ ਤਨਹਿ ਪਛਾੜੇ॥ ਮਾਇਆ ਮੋਹਿ ਜੋਹਿਆ ਜਮਕਾਲੇ॥
ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖੁ ਪਾਵਣਿਆ॥੪॥
ਗੁਰਮੁਖਿ ਭਗਤਿ ਜਾ ਆਪਿ ਕਰਾਏ॥ ਤਨੁ ਮਨੁ ਰਾਤਾ ਸਹਜਿ ਸੁਭਾਏ॥
ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ॥੫॥
ਬਹੁ ਤਾਲ ਪੂਰੇ ਵਾਜੇ ਵਜਾਏ॥ ਨਾ ਕੋ ਸੁਣੇ ਨ ਮੰਨਿ ਵਸਾਏ॥
ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ॥੬॥
ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ॥
ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ॥੭॥
ਗੁਰਮੁਖਿ ਭਗਤਿ ਜੁਗ ਚਾਰੇ ਹੋਈ॥ ਹੋਰਤੁ ਭਗਤਿ ਨ ਪਾਏ ਕੋਈ॥
ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ॥੮॥

*(ਮਾਝ ਮ:੩, ੧੨੧-੧੮)*

(ਅ) ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ॥
ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ॥੧॥ ਰਹਾਉ॥

*(ਮਾਝ ਮ:੩, ੧੨੪-੧੯)*

(ੲ) ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ॥
ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ॥੧॥
ਅਬ ਮੋਹਿ ਨਾਚਨੋ ਨ ਆਵੈ॥ ਮੇਰਾ ਮਨੁ ਮੰਦਰੀਆ ਨ ਬਜਾਵੈ॥੧॥ ਰਹਾਉ॥
ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ॥

ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ॥੨॥
ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ॥
ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ॥੩॥

*(ਆਸਾ ਕਬੀਰ, ੪੮੩-੧)*

(ਸ) ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ॥
ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ॥੧॥

*(ਗਉੜੀ ਕਬੀਰ, ੩੩੮-੧੧)*

(ਹ) ਹਰਿ ਹਰਿ ਨਾਮੁ ਦਇਆਲੁ ਧਿਆਹਾ॥ ਹਰਿ ਕੈ ਰੰਗਿ ਸਦਾ ਗੁਣ ਗਾਹਾ॥
ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਉਮਾਹਾ ਰਾਮ॥੨॥

*(ਜੈਤਸਰੀ ਮ:੪, ੬੯੮-੧੮)*

(ਕ) ਵਾਜਾ ਮਤਿ ਪਖਾਵਜੁ ਭਾਉ॥ ਹੋਇ ਅਨੰਦੁ ਸਦਾ ਮਨਿ ਚਾਉ॥
ਏਹਾ ਭਗਤਿ ਏਹੋ ਤਪ ਤਾਉ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ॥੧॥
ਪੂਰੇ ਤਾਲ ਜਾਣੈ ਸਾਲਾਹ॥ ਹੋਰੁ ਨਚਣਾ ਖੁਸੀਆ ਮਨ ਮਾਹ॥੧॥ਰਹਾਉ॥
ਸਤੁ ਸੰਤੋਖੁ ਵਜਹਿ ਦੁਇ ਤਾਲ॥ ਪੈਰੀ ਵਾਜਾ ਸਦਾ ਨਿਹਾਲ॥
ਰਾਗੁ ਨਾਦੁ ਨਹੀ ਦੂਜਾ ਭਾਉ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ॥੨॥
ਭਉ ਫੇਰੀ ਹੋਵੈ ਮਨ ਚੀਤਿ॥ ਬਹਦਿਆ ਉਠਦਿਆ ਨੀਤਾ ਨੀਤਿ॥
ਲੇਟਣਿ ਲੇਟਿ ਜਾਣੈ ਤਨੁ ਸੁਆਹੁ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ॥੩॥
ਸਿਖ ਸਭਾ ਦੀਖਿਆ ਕਾ ਭਾਉ॥ ਗੁਰਮੁਖਿ ਸੁਣਣਾ ਸਾਚਾ ਨਾਉ॥
ਨਾਨਕ ਆਖਣੁ ਵੇਰਾ ਵੇਰ॥ ਇਤੁ ਰੰਗਿ ਨਾਚਹੁ ਰਖਿ ਰਖਿ ਪੈਰ॥੪॥

*(ਆਸਾ ਮ:੧, ੩੫੦-੯)*

(ਖ) ਨਿਰਤਿ ਕਰੇ ਬਹੁ ਵਾਜੇ ਵਜਾਏ॥ ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ॥
ਅੰਤਰਿ ਲੋਭੁ ਭਰਮੁ ਅਨਲ ਵਾਉ॥ ਦੀਵਾ ਬਲੈ ਨ ਸੋਝੀ ਪਾਇ॥੧॥
ਗੁਰਮੁਖਿ ਭਗਤਿ ਘਟਿ ਚਾਨਣੁ ਹੋਇ॥ ਆਪੁ ਪਛਾਣਿ ਮਿਲੈ ਪ੍ਰਭੁ ਸੋਇ॥੧॥ਰਹਾਉ॥
ਗੁਰਮੁਖਿ ਨਿਰਤਿ ਹਰਿ ਲਾਗੈ ਭਾਉ॥ ਪੂਰੇ ਤਾਲ ਵਿਚਹੁ ਆਪੁ ਗਵਾਇ॥
ਮੇਰਾ ਪ੍ਰਭੁ ਸਾਚਾ ਆਪੇ ਜਾਣੁ॥ ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ॥੨॥
ਗੁਰਮੁਖਿ ਭਗਤਿ ਅੰਤਰਿ ਪ੍ਰੀਤਿ ਪਿਆਰੁ॥ ਗੁਰ ਕਾ ਸਬਦੁ ਸਹਜਿ ਵੀਚਾਰੁ॥
ਗੁਰਮੁਖਿ ਭਗਤਿ ਜੁਗਤਿ ਸਚੁ ਸੋਇ॥ ਪਾਖੰਡਿ ਭਗਤਿ ਨਿਰਤਿ ਦੁਖੁ ਹੋਇ॥੩॥
ਏਹਾ ਭਗਤਿ ਜਨੁ ਜੀਵਤ ਮਰੈ॥ ਗੁਰ ਪਰਸਾਦੀ ਭਵਜਲੁ ਤਰੈ॥
ਗੁਰ ਕੈ ਬਚਨਿ ਭਗਤਿ ਥਾਇ ਪਾਇ॥ ਹਰਿ ਜੀਉ ਆਪਿ ਵਸੈ ਮਨਿ ਆਇ॥੪॥

*(ਆਸਾ ਮ:੩, ੩੬੪-੧੫)*

(ਗ) ਹਰਿ ਜਨ ਨਾਚਹੁ ਹਰਿ ਹਰਿ ਧਿਆਇ॥
ਐਸੇ ਸੰਤ ਮਿਲਹਿ ਮੇਰੇ ਭਾਈ ਹਮ ਜਨ ਕੇ ਧੋਵਹ ਪਾਇ॥੧॥ਰਹਾਉ॥

*(ਆਸਾ ਮ:੪, ੩੬੮-੧੫)*

(ਘ) ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ॥
ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ ਤਾਲ ਪੂਰਈਆ॥੫॥
ਹਰਿ ਕੈ ਰੰਗਿ ਰਤਾ ਮਨੁ ਗਾਵੈ ਰਸਿ ਰਸਾਲ ਰਸਿ ਸਬਦੁ ਰਵਈਆ॥
ਨਿਜ ਘਰਿ ਧਾਰ ਚੁਐ ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ॥੬॥

*(ਬਿਲਾਵਲੁ ਮ:੪, ੮੩੪-੧੯)*

(ਙ) ਨਾਚਨੁ ਸੋਇ ਜੁ ਮਨ ਸਿਉ ਨਾਚੈ॥ ਝੂਠਿ ਨ ਪਤੀਐ ਪਰਚੈ ਸਾਚੈ॥
ਇਸੁ ਮਨ ਆਗੇ ਪੂਰੈ ਤਾਲ॥ ਇਸੁ ਨਾਚਨ ਕੇ ਮਨ ਰਖਵਾਲ॥੨॥

*(ਗੋਂਡ ਕਬੀਰ, ੮੭੨-੧੬)*

(ਚ) ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ॥
ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ॥੧॥
ਰਾਮ ਕੋ ਨਿਰਤਿਕਾਰੀ॥ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ॥੧॥ਰਹਾਉ॥
ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ॥
ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ॥
ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ॥੨॥
ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ॥
ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ॥
ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ॥੩॥
ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ॥
ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ॥
ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ॥੪॥

*(ਰਾਮਕਲੀ ਮ:੫, ੮੮੪-੧੧)*

(ਛ) ਅਬ ਮੋਰੋ ਨਾਚਨੋ ਰਹੋ॥ ਲਾਲੁ ਰਗੀਲਾ ਸਹਜੇ ਪਾਇਓ ਸਤਿਗੁਰ ਬਚਨਿ ਲਹੋ॥੧॥ਰਹਾਉ॥

*(ਸਾਰਗ ਮ:੫, ੧੨੦੩-੬)*

(ਜ) ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ॥
ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ॥੧॥
ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ॥
ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ॥੧॥ਰਹਾਉ॥
ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥
ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ॥੨॥
ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ॥
ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ॥੩॥

ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ ਜਨਮ ਮਰਨ ਦੁਖੁ ਭਾਗੈ॥
ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ॥੪॥

*(ਆਸਾ ਮ:੫, ੩੮੧-੯)*

(ੜ) ਨਿਰਤਿ ਕਰੀ ਇਹੁ ਮਨੁ ਨਚਾਈ॥ ਗੁਰ ਪਰਸਾਦੀ ਆਪੁ ਗਵਾਈ॥
ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ॥੧॥
ਨਾਚੁ ਰੇ ਮਨ ਗੁਰ ਕੈ ਆਗੈ॥
ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ॥ਰਹਾਉ॥
ਆਪਿ ਨਚਾਏ ਸੋ ਭਗਤੁ ਕਹੀਐ ਆਪਣਾ ਪਿਆਰੁ ਆਪਿ ਲਾਏ॥
ਆਪੇ ਗਾਵੈ ਆਪਿ ਸੁਣਾਵੈ ਇਸੁ ਮਨ ਅੰਧੇ ਕਉ ਮਾਰਗਿ ਪਾਏ॥੨॥
ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ॥
ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ॥੩॥
ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ ਮੁਨਿ ਜਨ ਗਿਆਨ ਬੀਚਾਰੀ॥
ਸਿਧ ਸਾਧਿਕ ਲਿਵ ਲਾਗੀ ਨਾਚੇ ਜਿਨ ਗੁਰਮੁਖਿ ਬੁਧਿ ਵੀਚਾਰੀ॥੪॥
ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ ਜਿਨ ਲਾਗੀ ਹਰਿ ਲਿਵ ਤੁਮਾਰੀ॥
ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ॥੫॥
ਜੋ ਤੁਧੁ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵ ਲਾਏ॥
ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ॥੬॥
ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ॥
ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ॥੭॥
ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤੁ ਬੀਚਾਰੀ॥
ਗੁਰ ਪਰਸਾਦੀ ਸੋਈ ਜਨੁ ਪਾਏ ਜਿਨ ਕਉ ਕ੍ਰਿਪਾ ਤੁਮਾਰੀ॥੮॥
ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ॥
ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ॥੯॥
ਸੇਈ ਨਾਚਹਿ ਜੋ ਤੁਧੁ ਭਾਵਹਿ ਜਿ ਗੁਰਮੁਖਿ ਸਬਦੁ ਵੀਚਾਰੀ॥
ਕਹੁ ਨਾਨਕ ਸੇ ਸਹਜ ਸੁਖੁ ਪਾਵਹਿ ਜਿਨ ਕਉ ਨਦਰਿ ਤੁਮਾਰੀ॥੧੦॥

*(ਗੂਜਰੀ ਮ:੩, ੫੦੬-੪)*

(ਢ) ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ॥੧॥
ਮੇਰੈ ਮਨਿ ਐਸੀ ਭਗਤਿ ਬਨਿ ਆਈ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ ਮਰਿ ਜਾਈ॥੧॥ਰਹਾਉ॥
ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ॥
ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ॥੨॥
ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ॥

ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ ਤਬ ਲਗੁ ਮੇਰਾ ਮਨੁ ਰਾਮ ਸਮ੍ਹਾਰੈ॥੩॥
ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ॥੪॥

*(ਆਸਾ ਮ:੪, ੩੬੮-੮)*

(ਟ) ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ॥
ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ॥੨॥

*(ਗਉੜੀ ਕਬੀਰ, ੩੩੬-੨)*

(ਠ) ਸਿਲ ਪੂਜਸਿ ਚਕ੍ਰ ਗਣੇਸੰ॥ ਨਿਸਿ ਜਾਗਸਿ ਭਗਤਿ ਪ੍ਰਵੇਸੰ॥
ਪਗ ਨਾਚਸਿ ਚਿਤੁ ਅਕਰਮੰ॥ ਏ ਲੰਪਟ ਨਾਚ ਅਧਰਮੰ॥੩॥

*(ਪ੍ਰਭਾਤੀ ਬੇਣੀ, ੧੩੫੧-੧੬)*

(ਡ) ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ॥
ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ॥੪॥

*(ਤੁਖਾਰੀ ਮ:੧, ਛੰਤ, ੧੧੧੨-੨)*

(ਢ) ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ॥
ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ॥੪॥

*(ਨਟ ਮ:੪, ੯੮੩-੧੩)*

(ਣ) ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ॥੨॥

*(ਸਾਰੰਗ ਨਾਮਦੇਉ, ੧੨੫੨-੧੭)*

## ਨ੍ਹਾਤਾ ਧੋਤਾ (੧੪੯੬)

ਜਦ ਤੀਕ ਨਾਮ ਸਿਮਰਨ ਵਿਚ ਨਹੀਂ ਰੰਗਿਆ ਜਾਂਦਾ ਉਸ ਵੇਲੇ ਤੀਕ। ਇਸ਼ਨਾਨੀ ਕਾਂਇਆਂ ਅਤੇ ਧੋਤੇ ਹੋਏ ਬਸਤ੍ਰ, ਥਾਂਇ ਨਹੀਂ ਪੈਂਦੇ, ਹੋਰ ਜਾਣਕਾਰੀ ਵਾਸਤੇ ਦੇਖੋ, "ਇਸ਼ਨਾਨ", "ਅਠਸਠਿ ਤੀਰਥ"।

(ੳ) ਮਨਮੁਖ ਮੁਗਧ ਕਰਹਿ ਚਤੁਰਾਈ॥ ਨਾਤਾ ਧੋਤਾ ਥਾਇ ਨ ਪਾਈ॥
ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ॥੨॥

*(ਮਾਝ ਮ:੩, ੧੧੪-੮)*

(ਅ) ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥
ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥

*(ਰਾਮਕਲੀ ਵਾਰ ਮ:੧, ੯੫੧-੧੮)*

(ੲ) ਕਾਇਆ ਕੂੜਿ ਵਿਗਾੜਿ ਕਾਹੇ ਨਾਈਐ॥ ਨਾਤਾ ਸੋ ਪਰਵਾਣੁ ਸਚੁ ਕਮਾਈਐ॥

*(ਵਡਹੰਸੁ ਮ:੧, ਛੰਤ, ੫੬੫-੧੯)*

(ਸ) ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ॥
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ॥੩੩॥

*(ਸਲੋਕ ਫਰੀਦ, ੧੩੭੯-੧੧)*

(ਹ) ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥

*(ਸਿਰੀ ਮ:੧, ੬੧-੨)*

(ਕ) ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ॥
ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ॥੩॥

*(ਗਉੜੀ ਪੂਰਬੀ ਮ:੪, ੧੬੯-੨)*

(ਖ) ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ॥
ਅਪਰਾਧੀ ਪਾਪੀ ਉਧਰੇ ਮੇਰੀ ਜਿੰਦੁੜੀਏ ਜਨ ਨਾਨਕ ਖਿਨੁ ਹਰਿ ਰਾਤੇ ਰਾਮ॥੪॥

*(ਬਿਹਾਗੜਾ ਮ:੪, ਛੰਤ, ੫੩੯-੧੫)*

(ਗ) ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥

*(ਵਾਰ ਮਾਝ ਮ:੧, ੧੫੦-੩)*

## ਨਾਦ ਅਤੇ ਬੇਦ (੧੪੮੭)

ਭਾਵ ਸ਼ਬਦ ਅਤੇ ਗਿਆਨ ਅਥਵਾ ਨਾਮ ਅਤੇ ਗਿਆਨ। ਚੇਤਨ ਅਵਸਥਾ ਦੁਆਰਾ ਨਾਮ ਦੀ ਧੁਨੀ ਦਾ ਉਤਪਨ ਹੋਣਾ, ਸਾਵਧਾਨ ਇਕਾਗਰ ਚੀਤ ਦੁਆਰਾ ਨਾਮ ਵਿਚ ਬਿਰਤੀ ਦਾ ਜੁੜਨਾ। ਨਾਦ ਅਤੇ ਬੇਦ ਦੀ ਅਵਸਥਾ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਪ੍ਰਾਪਿਤ ਹੁੰਦੀਆਂ ਹਨ। ਆਵਾਜ਼। ਸਬਦੁ, ਧੁਨੀ ਅਤੇ ਤੱਤ ਗਿਆਨ॥

(ੳ) ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥

*(ਜਪੁ, ੨-੮)*

(ਅ) ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮ ਧਿਆਵੈਗੋ॥
ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ॥੬॥

*(ਕਾਨੜਾ ਮ:੪, ੧੩੧੧-੧੫)*

(ੲ) ਗੁਰਮੁਖਿ ਨਾਦ ਵੇਦ ਬੀਚਾਰੁ॥ ਗੁਰਮੁਖਿ ਮਜਨੁ ਚਜੁ ਆਚਾਰੁ॥

*(ਰਾਮਕਲੀ ਮ:੧, ਸਿਧ ਗੋਸਟਿ, ੯੩੨-੧੪)*

(ਸ) ਗੁਰਮੁਖਿ ਦੀਸੈ ਬ੍ਰਹਮ ਪਸਾਰੁ॥ ਗੁਰਮੁਖਿ ਤ੍ਰੈ ਗੁਣੀਆਂ ਬਿਸਥਾਰੁ॥
ਗੁਰਮੁਖਿ ਨਾਦ ਬੇਦ ਬੀਚਾਰੁ॥ ਬਿਨੁ ਗੁਰ ਪੂਰੇ ਘੋਰ ਅੰਧਾਰੁ॥੧॥

*(ਮਲਾਰ ਮ:੫, ੧੨੭੦-੬)*

(ਹ) ਗੁਰਮੁਖਿ ਨਾਦ ਬੇਦ ਬੀਚਾਰੁ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ॥
ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ॥੧॥
ਗੁਰਮੁਖਿ ਮਨੂਆ ਉਲਟਿ ਪਰਾਵੈ॥ ਗੁਰਮੁਖਿ ਬਾਣੀ ਨਾਦੁ ਵਜਾਵੈ॥
ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ॥੨॥

*(ਮਾਰੂ ਮ:੩, ਸੋਲਹੇ, ੧੦੫੮-੧੩)*

(ਕ) ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ॥
ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥੨॥

*(ਸੋਰਠਿ ਕਬੀਰ, ੬੫੪-੧੭)*

(ਖ) ਏਕੁ ਧਿਆਵਹੁ ਮੂੜ੍ ਮਨਾ॥ ਪਾਰਿ ਉਤਰਿ ਜਾਹਿ ਇਕ ਖਿਨਾਂ॥੧॥ਰਹਾਉ॥
ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ॥ ਨਾਦੀ ਬੇਦੀ ਪੜ੍ਹਹਿ ਪੁਰਾਣ॥
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ॥ ਤਿਨ ਕੈ ਰਮਈਆ ਨੇੜਿ ਨਾਹਿ॥੨॥

*(ਬਸੰਤੁ ਮ:੧, ੧੧੬੯-੬)*

## ਨਾਨਾ ਖਿਆਨੁ (੧੪੮੮)

ਕਈ ਪ੍ਰਕਾਰ ਦੇ ਵਖਿਆਨ, ਅਨੇਕਾਂ ਪ੍ਰਕਾਰ ਦੇ ਭਾਸ਼ਣ ਦੇਣੇ, ਰੰਗੁ ਬਰੰਗੇ ਲੈਕਚਰ ਕਰਨੇ, ਅਨੇਕਾਂ ਪ੍ਰਕਾਰ ਗ੍ਰੰਥਾਂ ਦੀ ਕਥਾ ਵਾਰਤਾ ਕਰਨੀ।

(ੳ) ਸੁਨਿ ਮਨ ਅਕਥ ਕਥਾ ਹਰਿ ਨਾਮ॥
ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ॥੧॥ਰਹਾਉ॥
ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ॥
ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ॥੧॥

*(ਬੈਰਾੜੀ ਮ:੪, ੭੧੯-੩)*

(ਅ) ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ॥
ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥੨॥

*(ਸੋਰਠਿ ਰਵਿਦਾਸ, ੬੫੮-੧੫)*

## ਨਾਨਾਤਵ ਅਤੇ ਇਕਾਈ (੧੪੮੯)

ਵਾਹਿਗੁਰੂ ਦੀ ਹਸਤੀ ਦਾ ਫੈਲਾਉ ਅਤੇ ਕੇਵਲ ਇਕ ਹਸਤੀ ਦਾ ਹੀ ਹੋਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਇਕਾਈ ਅਤੇ ਨਾਨਾਤਵ।

(ੳ) ਨਾਨਾ ਰੂਪ ਨਾਨਾ ਜਾ ਕੇ ਰੰਗ॥ ਨਾਨਾ ਭੇਖ ਕਰਹਿ ਇਕ ਰੰਗ॥
ਨਾਨਾ ਬਿਧਿ ਕੀਨੋ ਬਿਸਥਾਰੁ॥ ਪ੍ਰਭੁ ਅਬਿਨਾਸੀ ਏਕੰਕਾਰੁ॥
ਨਾਨਾ ਚਲਿਤ ਕਰੇ ਖਿਨ ਮਾਹਿ॥ ਪੂਰਿ ਰਹਿਓ ਪੂਰਨੁ ਸਭ ਠਾਇ॥
ਨਾਨਾ ਬਿਧਿ ਕਰਿ ਬਨਤ ਬਨਾਈ॥ ਅਪਨੀ ਕੀਮਤਿ ਆਪੇ ਪਾਈ॥
ਸਭ ਘਟ ਤਿਸ ਕੇ ਸਭ ਤਿਸ ਕੇ ਠਾਉ॥ ਜਪਿ ਜਪਿ ਜੀਵੈ ਨਾਨਕ ਹਰਿ ਨਾਉ॥੪॥

*(ਗਉੜੀ ਸੁਖਮਨੀ ਮ:੫, ੨੮੪-੮)*

(ਅ) ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ॥
ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ॥੨॥

*(ਗਉੜੀ ਬੈਰਾਗਣ ਮ:੩, ੧੬੨-੮)*

(ੲ) ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥ ਤਬ ਏਕੋ ਏਕੰਕਾਰਾ॥੧॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ॥ ਕਤਹਿ ਗਇਓ ਉਹੁ ਕਤ ਤੇ ਆਇਓ॥੧॥ਰਹਾਉ॥

ਜਲ ਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁ ਰੰਗਾ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥੨॥
ਸਹਜ ਘਟਾ ਮਹਿ ਏਕੁ ਆਕਾਸੁ॥ ਘਟ ਫੂਟੇ ਤੇ ਓਹੀ ਪ੍ਰਗਾਸੁ॥
ਭਰਮ ਲੋਭ ਮੋਹ ਮਾਇਆ ਵਿਕਾਰ॥ ਭ੍ਰਮ ਛੂਟੇ ਤੇ ਏਕੰਕਾਰ॥੩॥
ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥
ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥੪॥

*(ਸੂਹੀ ਮ:੫, ੭੩੬-੧੧)*

(ਸ) ਨਾਨਾ ਰੂਪ ਰੰਗ ਹਰਿ ਕੇਰੇ ਘਟਿ ਘਟਿ ਰਾਮੁ ਰਵਿਓ ਗੁਪਲਾਕ॥
ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ ਉਘਰਿ ਗਏ ਬਿਖਿਆ ਕੇ ਤਾਕ॥੧॥

*(ਕਾਨੜਾ ਮ:੪, ੧੨੯੫-੧੧)*

(ਹ) ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥੨॥

*(ਬਿਹਾਗੜਾ ਮ:੯, ੫੩੭-੧੦)*

(ਕ) ਕਈ ਕੋਟਿ ਖਾਣੀ ਅਰੁ ਖੰਡ॥ ਕਈ ਕੋਟਿ ਅਕਾਸ ਬ੍ਰਹਮੰਡ॥
ਕਈ ਕੋਟਿ ਹੋਏ ਅਵਤਾਰ॥ ਕਈ ਜੁਗਤਿ ਕੀਨੋ ਬਿਸਥਾਰ॥
ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥
ਕਈ ਕੋਟਿ ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ॥
ਤਾ ਕਾ ਅੰਤੁ ਨ ਜਾਨੈ ਕੋਇ॥ ਆਪੇ ਆਪਿ ਨਾਨਕ ਪ੍ਰਭੁ ਸੋਇ॥੭॥

*(ਗਉੜੀ ਸੁਖਮਨੀ ਮ:੫, ੨੭੬-੧੧)*

(ਖ) ਜਹ ਆਪਿ ਰਚਿਓ ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ॥
ਪਾਪੁ ਪੁੰਨੁ ਤਹ ਭਈ ਕਹਾਵਤ॥ ਕੋਊ ਨਰਕ ਕੋਊ ਸੁਰਗ ਬੰਛਾਵਤ॥
ਆਲ ਜਾਲ ਮਾਇਆ ਜੰਜਾਲ॥ ਹਉਮੈ ਮੋਹ ਭਰਮ ਭੈ ਭਾਰ॥
ਦੂਖ ਸੂਖ ਮਾਨ ਅਪਮਾਨ॥ ਅਨਿਕ ਪ੍ਰਕਾਰ ਕੀਓ ਬਖ੍ਯ੍ਯਾਨ॥
ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥੭॥

*(ਗਉੜੀ ਸੁਖਮਨੀ ਮ:੫, ੨੯੧-੧੯)*

(ਗ) ਸਗਲ ਸਮਿਗ੍ਰੀ ਏਕਸੁ ਘਟ ਮਾਹਿ॥ ਅਨਿਕ ਰੰਗ ਨਾਨਾ ਦ੍ਰਿਸਟਾਹਿ॥

*(ਗਉੜੀ ਸੁਖਮਨੀ ਮ:੫, ੨੯੩-੧੬)*

## ਨਾਪਾਕ (੧੪੯੦)

ਜੋ ਮੈਲਾ ਹੈ, ਜੋ ਨਿਰਮਲ ਨਹੀਂ ਹੈ, ਜੋ ਗੰਦਾ ਹੈ, ਜੋ ਪਵਿੱਤਰ ਨਹੀਂ ਹੈ।

(ੳ) ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥੧੨॥

*(ਮਾਰੂ ਮ:੫, ਸੋਲਹੇ, ੧੦੮੪-੮)*

(ਅ) ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ॥
ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ॥੧॥

*(ਤਿਲੰਗ ਮ:੫, ੭੨੪-੧੬)*

(ੲ) ਬਾਬਾ ਅਲਹੁ ਅਗਮ ਅਪਾਰੁ॥ ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥੧॥

*(ਸਿਰੀ ਮ:੧, ੫੩-੧੦)*

(ਸ) ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ॥ ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ॥
ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ॥
ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ॥੨॥

*(ਸਿਰੀ ਮ:੫, ੪੨-੯)*

(ਹ) ਏਹ ਵਸਤੁ ਬੂਝਹਿ ਤਾ ਹੋਵਹਿ ਪਾਕ॥ ਬਿਨੁ ਬੂਝੇ ਤੂੰ ਸਦਾ ਨਾਪਾਕ॥੪॥

*(ਆਸਾ ਮ:੫, ੩੭੪-੧੭)*

(ਕ) ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ॥
ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ॥੧੩੯॥

*(ਸਲੋਕ ਕਬੀਰ, ੧੩੭੧-੧੭)*

(ਖ) ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ॥੪॥

*(ਪ੍ਰਭਾਤੀ ਕਬੀਰ, ੧੩੫੦-੮)*

(ਗ) ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ॥ ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ॥
ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ॥੨॥

*(ਸਿਰੀ ਮ:੫, ੪੨-੧੦)*

## ਨਾਭਿ ਕਮਲ (੧੪੯੧)

ਨਾਭਿ ਕਮਲ ਦਾ ਇਸ਼ਾਰਾ ਉਸ ਕਮਲ ਲਾਲ ਦਿੱਤਾ ਜਾਂਦਾ ਹੈ ਜੋ ਪੁਰਾਣਿਕ ਗਾਥਾ ਅਨੁਸਾਰ ਵਿਸ਼ਨੂੰ ਦੀ ਨਾਭਿ ਤੋਂ ਉਪਜਿਆ ਕਲਪਤ ਕੀਤਾ ਜਾਂਦਾ ਹੈ। ਇਸੇ ਕਮਲ ਤੋਂ ਹੀ ਬ੍ਰਹਮਾ ਦੀ ਉਤਪਤੀ ਮੰਨੀ ਜਾਂਦੀ ਹੈ। ਇਸ ਪਰਥਾਇ ਪਾਵਨ ਗੁਰਬਾਣੀ ਦਾ ਵਾਕ ਭੀ ਹੈ: "ਨਾਭਿ ਕਮਲ ਤੇ ਬ੍ਰਹਮਾ ਉਪਜੇ" ਇਸੇ ਖਿਆਲ ਦੀ ਪੁਸ਼ਟੀ ਪੌਰਾਣਿਕ ਗਾਥਾ ਵਿਚ ਭੀ ਕੀਤੀ ਗਈ ਹੈ। ਦੇਖੋ ਸ੍ਰੀ ਮਧ ਭਾਗਵਤ ਮਹਾ ਪੁਰਾਣ॥੧,੩,੨) ਜੋਗੀਆਂ ਦੁਆਰਾ ਜੀਵ ਦੇ ਸਰੀਰ ਵਿਚ ਭੀ ਕਲਪਤ ਕਮਲਾਂ ਵਿਚੋਂ ਇਕ ਨਾਭਿ ਕਮਲ ਭੀ ਹੈ ਜਿਸ ਨੂੰ ਜੋਗੀ ਜਨ ਸੁਆਸਾਂ ਦਾ ਆਸਰਾ ਮੰਨਦੇ ਹਨ।

ਤੰਤ੍ਰ ਸਾਸਤ੍ਰ ਦੇ ਅਨੁਸਾਰ ਨਾਭੀ ਅਸਥਾਨ ਵਿਚ ਮਣੀਪੁਰ ਨਾਉਂ ਦਾ ਇਕ ਕਮਲ ਹੈ ਜੋ ਕਿ ਅਤਿਅੰਤ ਤੇਜਵਾਨ ਅਤੇ ਪ੍ਰਕਾਸ਼ਵਾਨ ਮੰਨਿਆ ਜਾਂਦਾ ਹੈ। ਇਸ ਨਾਭੀ ਕਮਲ ਦੇ ਦਸ ਦਲ ਕਲਪਤ ਕੀਤੇ ਜਾਂਦੇ ਹਨ। ਹਿੰਦੂ ਕਲਪਨਾ ਅਨੁਸਾਰ ਇਹ ਭੀ ਮੰਨਿਆ ਜਾਂਦਾ ਹੈ ਕਿ ਸ਼ਿਵ ਜੀ ਦੁਨੀਆਂ ਦੇ ਦਰਸ਼ਨਾਂ ਵਾਸਤੇ ਇਸੇ ਕਮਲ ਵਿਚ ਆਸਣ ਲਾਈ ਰਖਦੇ ਹਨ। ਦੇਖੋ (*Tantrik Texts,* edited by Arthur Avalon, Vol II, Madras, India, 1924, p, 29-30)

(ੳ) ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ॥
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੧੩)*

(ਅ) ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ॥
ਨਾਭਿ ਕਮਲੁ ਅਸਥੰਭੁ ਨ ਹੋਤੇ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੧੭)*

(ੲ) ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ॥
ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ॥੧॥

*(ਗੂਜਰੀ ਮ:੧, ੪੮੯-੮)*

(ਸ) ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨੁ ਉਚਾਰਾ॥
ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ॥੨॥

*(ਆਸਾ ਕਬੀਰ, ੪੮੨-੪)*

(ਹ) ਸਨਕ ਸਨੰਦਨ ਸਿਵ ਸੁਕਾਦਿ॥ ਨਾਭਿ ਕਮਲ ਜਾਨੇ ਬ੍ਰਹਮਾਦਿ॥
ਕਬਿ ਜਨ ਜੋਗੀ ਜਟਾਧਾਰਿ॥ ਸਭ ਆਪਨ ਅਉਸਰ ਚਲੇ ਸਾਰਿ॥੨॥

*(ਬਸੰਤ ਕਬੀਰ, ੧੧੯੪-੧੬)*

(ਕ) ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ॥ ਗੁਰਮੁਖਿ ਨਾਨਕ ਨਾਮੁ ਪਛਾਣਿਆ॥੩॥

*(ਸਾਰੰਗ ਵਾਰ ਮ:੪, ੧੨੩੭-੧੭)*

(ਖ) ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ॥
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੧੨)*

## ਨਾਮ (੧੪੯੨)

ਗੁਰਬਾਣੀ ਦੁਆਰਾ ਨਾਮ ਉਹ ਸ਼ਬਦ ਹੈ, ਜੋ ਵਾਹਿਗੁਰੂ ਦੀ ਵਡਿਆਈ ਜਾਂ ਪ੍ਰਸਿੱਧਤਾ ਨੂੰ ਜ਼ਾਹਿਰ ਕਰਨ ਵਾਸਤੇ ਬੋਲਿਆ ਜਾਵੇ। ਵਾਹਿਗੁਰੂ ਦੀ ਸਿਫਤ ਸਾਲਾਹ ਭੀ ਨਾਮ ਦੇ ਆਸਰੇ ਹੋ ਸਕਦੀ ਹੈ। ਇਹੀ ਕਾਰਣ ਹੈ ਕਿ ਉਸ ਮੁਤਲਿਕ ਹਸਤੀ ਦੇ ਅਨੇਕਾਂ ਹੀ ਕਿਰਤਮ ਨਾਮ ਹਨ। ਨਾਮ ਦੀ ਵਿਆਖਿਆ ਕਰਨ ਵੇਲੇ ਜੋ ਵਾਹਿਗੁਰੂ ਦੀ ਨਾਮਣਾ, ਮਸ਼ਹੂਰੀ ਪ੍ਰਸਿਧਤਾ, ਵਡਿਆਈ, ਸੋਭਾ, ਉਸਤਤੀ, ਸਿਫਤ, ਪ੍ਰਭੁਤਾ ਜੈਸੇ ਸ਼ਬਦਾਂ ਦਾ ਆਖਣਾ ਗ਼ਲਤ ਨਹੀਂ ਹੋਵੇਗਾ। ਜਿਵੇਂ ਇਕ ਪ੍ਰਸਿਧ ਵਿਅਕਤੀ ਕਿਸੇ ਲੋੜਵੰਦ ਆਦਮੀ ਨੂੰ ਆਖਦਾ ਹੈ ਕਿ ਮੇਰਾ ਨਾਮ ਲੈ ਕੇ ਜਿਥੇ ਮਰਜ਼ੀ ਚਲਾ ਜਾਵੀਂ ਤੈਨੂੰ ਕੋਈ ਭੀ ਤਕਲੀਫ਼ ਨਹੀਂ ਹੋਵੇਗੀ ਜਾਂ ਜੇ ਕਰ ਤੈਨੂੰ ਕੋਈ ਰੋਕੇ, ਤਦ ਮੇਰਾ ਨਾਮ ਲੈ ਦੇਵੀਂ। ਤਾਂਤੇ ਨਾਮ ਵਾਹਿਗੁਰੂ ਦਾ ਹੁਕਮ, ਸ਼ਬਦ, ਅਤੇ ਪ੍ਰਸਿੱਧਤਾ ਹੈ। ਜਿਸ ਨੂੰ ਜਪਿਆਂ ਜਾਂ ਜਿਸਨੂੰ ਸਿਮਰਿਆਂ ਯਾਦ ਕੀਤਿਆਂ, ਸਾਰੇ ਕਾਰਜਾਂ ਦੀ ਸਫਲਤਾ ਪ੍ਰਾਪਤ ਹੁੰਦੀ ਹੈ।

ਵਾਹਿਗੁਰੂ ਦੀ ਰਚੀ ਹੋਈ ਪ੍ਰਕ੍ਰਿਤੀ ਨੂੰ ਵੇਖ ਕੇ ਉਪਰਿਤ (ਘਿਰਣਤ) ਨਹੀਂ ਹੋਣਾ ਹੈ ਬਲਕਿ ਵਿਸਮਾਦੀ ਅਵਸਥਾ ਵਿਚ ਪ੍ਰਵੇਸ਼ ਕਰਨਾ ਹੈ। ਤਾਂ ਤੇ ਕੁਦਰਤ ਦੇ ਨਿਜ਼ਾਰੇ ਵੇਖ ਕੇ ਵਾਹ ਵਾਹ ਦਾ ਸ਼ਬਦ ਉਚਾਰਣਾ ਹੀ ਸਰਗੁਣ ਵਾਹਿਗੁਰੂ ਦੀ ਉਪਾਸ਼ਨਾ ਕਰਨ ਦਾ ਵਾਹਿਦ ਢੰਗ ਹੈ। ਕੁਦਰਤ ਦੀ ਵਿਸਮਾਦੀ ਹਸਤੀ ਦਾ ਗਿਆਨ ਕਿਥੋਂ ਹੋਇਆ? ਸਤਿਗੁਰੂ ਦੀ ਦਰਸਾਈ ਬਾਣੀ ਦੁਆਰਾ ਹੋਇਆ। ਭਾਵ ਗੁਰੂ ਦੇ ਦਰਸਾਏ ਮਾਰਗ ਤੇ ਚਲ ਕੇ ਇਕ ਸਿੱਖ ਰਚਨਾ ਨੂੰ ਵੇਖਕੇ ਵਾਹੁ ਵਾਹੁ ਕਹਿ ਉਠਦਾ ਹੈ। ਇਹੀ ਵਾਹਿਗੁਰੂ ਸਬਦ ਹੈ, ਇਹੀ ਨਾਮ ਹੈ, ਏਹੀ ਹੁਕਮ ਹੈ ਇਹੀ ਜੋਤ ਹੈ। ਇਹੀ ਸ਼ਬਦ ਹੈ।

ਵਾਹਿਗੁਰੂ ਦੇ ਨਿਰਗੁਣ ਨਾਮ ਭੀ ਅਨੇਕਾਂ ਹੀ ਹਨ। ਜਿਵੇਂ ਅਗਮ ਹੈਂ, ਅਥਾਹੁ ਹੈ, ਅਪਾਰ ਹੈ, ਅਗੋਚਰ ਹੈਂ, ਅਨੀਲ ਹੈਂ, ਅਨਾਦਿ ਹੈਂ, ਅਲਖ ਹੈਂ, ਅਦ੍ਰਿਸਟ ਹੈਂ, ਅਸਬਦ ਹੈਂ।

ਤਾਂ ਤੇ ਨਾਮ ਦੇ ਅਰਥ ਹੋਏ, ਵਾਹਿਗੁਰੂ ਦੀ ਨਿਰਗੁਣ ਅਤੇ ਸਰਗੁਣ ਸਰੂਪ ਦੀ ਮਹਿਮਾਂ ਨੂੰ ਵਰਣਨ ਕਰਨ ਵਾਸਤੇ ਜੋ ਸ਼ਬਦ ਬੋਲਿਆ ਜਾਂਦਾ ਹੈ, ਉਹ ਨਾਮ ਹੈ। ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥੪॥੬੮-੧੪॥

(ੳ) ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥੧॥

*(ਆਸਾ ਮ:੫, ੩੮੪-੧੬)*

(ਅ) ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ॥
ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ॥੯॥

*(ਸੋਰਠਿ ਵਾਰ ਮ:੪, ੬੪੬-੫)*

(ੲ) ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ॥

*(ਸੋਰਠਿ ਵਾਰ ਮ:੪, ੬੪੪-੧੪)*

(ਸ) ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥

*(ਜਪੁ ਜੀ ੮-੧੨)*

(ਹ) ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ॥
ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ॥
ਹਉ ਤਿਸੁ ਵਿਟਹੁ ਚਉ ਖੰਨੀਐ ਮੈ ਨਾਮ ਕਰੇ ਪਰਗਾਸੁ॥੧॥
ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ॥
ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ॥੧॥ਰਹਾਉ॥
ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥
ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗਰ ਪਾਸਿ॥੨॥

*(ਸਿਰੀ ਮ:੪, ੪੦-੪)*

(ਕ) ਜੋ ਸਿਮਰੰਦੇ ਸਾਂਈਐ॥ ਨਰਕਿ ਨ ਸੇਈ ਪਾਈਐ॥
ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ॥੨॥

*(ਮਾਝ ਮ:੫, ੧੩੨-੮)*

(ਖ) ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥੧॥

*(ਵਡਹੰਸ ਮ:੩, ੫੬੦-੧੨)*

(ਗ) ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ॥
ਜਿਨ੍ਹੀ ਸੋ ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ॥
ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ॥੭॥

*(ਸੋਰਠਿ ਮ:੧, ੬੩੬-੧੪)*

(ਘ) ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ॥੮॥੧॥

*(ਰਾਮਕਲੀ ਮ:੧, ੯੦੩-੫)*

(ਙ) ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ॥ ਨਾਮੁ ਬਿਸਾਰਿ ਪਚਹਿ ਅਭਿਮਾਨੁ॥
ਨਾਮ ਬਿਨਾ ਕਿਆ ਗਿਆਨ ਧਿਆਨੁ॥ ਗੁਰਮੁਖਿ ਪਾਵਹਿ ਦਰਗਹਿ ਮਾਨੁ॥੩॥

*(ਰਾਮ ਮ:੧, ੧, ਅ, ੯੦੫-੧੮)*

(ਚ) ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ॥
ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ॥੧॥

*(ਗੂਜਰੀ ਮ:੩, ੪੯੦-੧੫)*

(ਛ) ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ॥੧॥
ਅਚਰਜੁ ਕਿਛੁ ਕਹਣੁ ਨ ਜਾਈ॥ ਬਸਤੁ ਅਗੋਚਰ ਭਾਈ॥੧॥ਰਹਾਉ॥
ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥੨॥
ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ॥
ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ॥
ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ॥
ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ॥੪॥

*(ਰਾਮਕਲੀ ਮ:੫, ੮੮੩-੧੫)*

(ਜ) ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ॥
ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ॥
ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੁ ਹੋਗੁ॥੮॥
ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ॥
ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ॥
ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ॥੧॥

*(ਮਾਰੂ ਮ:੧, ੧੦੧੦-੧੫)*

(ਝ) ਜੁਗਹੁ ਜੁਗੰਤਰਿ ਇਹੁ ਤਤੁ ਸਾਰੁ॥ ਹਰਿ ਸਿਮਰਣੁ ਸਾਚਾ ਬੀਚਾਰੁ॥

*(ਭੈਰਉ ਮ:੫, ੧੧੪੩-੧੯)*

(ਞ) ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ॥
ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ॥੬੩॥

*(ਸਲੋਕ ਕਬੀਰ, ੧੩੬੭-੧੫)*

(ਟ) ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ॥ ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ॥
ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ॥ ਤ੍ਰਿਸਨਾ ਭੁਖ ਵਿਕਰਾਲ ਨਾਇ ਤੇਰੈ ਧ੍ਰਾਪੀਐ॥
ਰੋਗੁ ਸੋਗੁ ਦੁਖੁ ਵੰਞੈ ਜਿਸੁ ਨਾਉ ਮਨਿ ਵਸੈ॥ ਤਿਸਹਿ ਪਰਾਪਤਿ ਲਾਲੁ ਜੋ ਗੁਰ ਸਬਦੀ ਰਸੈ॥
ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ॥੧੨॥

*(ਰਾਮਕਲੀ ਵਾਰ, ਮ:੫, ੯੬੩-੮)*

(ਠ) ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥

*(ਮਾਰੂ ਮ:੫, ਸੋਲਹੇ, ੧੦੮੩-੧੦)*

(ਡ) ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ॥
ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ॥੧॥
ਕਰੇ ਵਖਿਆਣੁ ਜਾਣੈ ਜੇ ਕੋਈ॥ ਅੰਮ੍ਰਿਤੁ ਪੀਵੈ ਸੋਈ॥੧॥ਰਹਾਉ॥

*(ਆਸਾ ਮ:੧, ੩੫੧-੨)*

(ਢ) ਹਰਿ ਕਾ ਨਾਮੁ ਅਮੋਲੁ ਹੈ ਕਿਉ ਕੀਮਤਿ ਕੀਜੈ॥
ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਵਰਤੀਜੈ॥
ਗੁਰਮੁਖਿ ਸਦਾ ਸਲਾਹੀਐ ਸਚੁ ਕੀਮਤਿ ਕੀਜੈ॥
ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ॥
ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ॥੭॥

*(ਮਾਰੂ ਵਾਰ ਮ:੩, ੧੦੮੮-੧੯)*

(ਣ) ਹਰਿ ਹਰਿ ਨਾਮੁ ਅਮੋਲਾ॥ ਓਹੁ ਸਹਜਿ ਸੁਹੇਲਾ॥੧॥ਰਹਾਉ॥
ਸੰਗਿ ਸਹਾਈ ਛੋਡਿ ਨ ਜਾਈ ਓਹੁ ਅਗਹ ਅਤੋਲਾ॥੧॥
ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ॥੨॥
ਅਲਖੁ ਲਖਾਇਆ ਗੁਰ ਤੇ ਪਾਇਆ ਨਾਨਕ ਇਹੁ ਹਰਿ ਕਾ ਚੋਲ੍ਹਾ॥੩॥

*(ਆਸਾ ਮ:੫, ੪੦੭-੫)*

(ਤ) ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ॥
ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ॥੩॥

*(ਬਿਲਾਵਲੁ ਮ:੫, ੮੦੮-੧੮)*

(ਥ) ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ॥
ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥੩॥

*(ਮਾਰੂ ਮ:੧, ੯੯੨-੧੫)*

(ਦ) ਮੋਹਨ ਨਾਮੁ ਸਦਾ ਰਵਿ ਰਹਿਓ॥ ਕੋਟਿ ਮਧੇ ਕਿਨੈ ਗੁਰਮੁਖਿ ਲਹਿਓ॥੩॥

*(ਗਉੜੀ ਮ:੫, ੨੪੧-੧੦)*

(ਧ) ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ॥ ਸਚੁ ਨਾਮੁ ਹਰਿ ਹਿਰਦੈ ਵਸਾਈ॥
ਕੀਮਤਿ ਕਉਣੁ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ ਸਮਾਇਆ॥੮॥

ਨਾਮੁ ਅਮੋਲਕੁ ਅਗਮ ਅਪਾਰਾ॥ ਨਾ ਕੋ ਹੋਆ ਤੋਲਣਹਾਰਾ॥
ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ॥੯॥

*(ਮਾਰੂ ਮ:੩, ਸੋਲਹੇ, ੧੦੬੭-੧੧)*

(ਨ) ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ॥
ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ॥
ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ॥
ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ ਥਾਪਿ॥
ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ॥੨॥

*(ਸਾਰੰਗ ਵਾਰ ਮ:੧, ੧੨੩੯-੧੮)*

(ਪ) ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥
ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥
ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥
ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ॥੧੩॥

*(ਸਾਰੰਗ ਵਾਰ ਮ:੪, ੧੨੪੨-੧੬)*

(ਫ) ਨਾਨਕ ਨਾਮ ਬਿਨਾ ਕੋਈ ਕਿਛੁ ਨਾਹੀ ਨਾਮੇ ਦੇਇ ਵਡਾਈ॥੪॥

*(ਮਲਾਰ ਮ:੩, ੧੨੬੦-੧੫)*

(ਬ) ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥
ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥
ਨਾਮ ਕੇ ਧਾਰੇ ਆਗਾਸ ਪਾਤਾਲ॥ ਨਾਮ ਕੇ ਧਾਰੇ ਸਗਲ ਆਕਾਰ॥
ਨਾਮ ਕੇ ਧਾਰੇ ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥
ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥੫॥

*(ਗਉੜੀ ਸੁਖਮਨੀ ਮ:੫, ੨੮੪-੧੧)*

(ਭ) ਨਾਮੁ ਹਮਾਰੈ ਬੇਦ ਅਰੁ ਨਾਦ॥ ਨਾਮੁ ਹਮਾਰੈ ਪੂਰੇ ਕਾਜ॥ ਨਾਮੁ ਹਮਾਰੈ ਪੂਜਾ ਦੇਵ॥
ਨਾਮੁ ਹਮਾਰੈ ਗੁਰ ਕੀ ਸੇਵ॥੧॥ ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ॥
ਸਭ ਤੇ ਊਤਮੁ ਹਰਿ ਹਰਿ ਕਾਮੁ॥੧॥ਰਹਾਉ॥ ਨਾਮੁ ਹਮਾਰੈ ਮਜਨ ਇਸਨਾਨੁ॥
ਨਾਮੁ ਹਮਾਰੈ ਪੂਰਨ ਦਾਨੁ॥ ਨਾਮੁ ਲੇਤ ਤੇ ਸਗਲ ਪਵੀਤ॥ ਨਾਮ ਜਪਤ ਮੇਰੇ ਭਾਈ ਮੀਤ॥੨॥
ਨਾਮੁ ਹਮਾਰੈ ਸਉਣ ਸੰਜੋ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ॥
ਨਾਮੁ ਹਮਾਰੈ ਸਗਲ ਆਚਾਰ॥ ਨਾਮੁ ਹਮਾਰੈ ਨਿਰਮਲ ਬਿਉਹਾਰ॥੩॥
ਜਾ ਕੈ ਮਨਿ ਵਸਿਆ ਪ੍ਰਭੁ ਏਕੁ॥ ਸਗਲ ਜਨਾ ਕੀ ਹਰਿ ਹਰਿ ਟੇਕ॥
ਮਨਿ ਤਨਿ ਨਾਨਕ ਹਰਿ ਗੁਣ ਗਾਉ॥ ਸਾਧਸੰਗਿ ਜਿਸੁ ਦੇਵੈ ਨਾਉ॥੪॥

*(ਭੈਰਉ ਮ:੫, ੧੧੪੫-੧੪)*

(ਮ) ਨਾਨਕੁ ਵੇਚਾਰਾ ਕਿਆ ਕਹੈ॥ ਸਭੁ ਲੋਕੁ ਸਲਾਹੇ ਏਕਸੈ॥
ਸਿਰੁ ਨਾਨਕ ਲੋਕਾ ਪਾਵ ਹੈ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥੪॥

*(ਬਸੰਤੁ ਮ:੧, ੧੧੬੮-੧੫)*

(ਯ) ਨਾਮ ਹਮਾਰੈ ਅੰਤਰਜਾਮੀ॥ ਨਾਮੁ ਹਮਾਰੈ ਆਵੈ ਕਾਮੀ॥
ਰੋਮਿ ਰੋਮਿ ਰਵਿਆ ਹਰਿ ਨਾਮੁ॥ ਸਤਿਗੁਰ ਪੂਰੈ ਕੀਨੋ ਦਾਨੁ॥੧॥
ਨਾਮੁ ਰਤਨੁ ਮੇਰੈ ਭੰਡਾਰ॥ ਅਗਮ ਅਮੋਲਾ ਅਪਰ ਅਪਾਰ॥੧॥ਰਹਾਉ॥
ਨਾਮੁ ਹਮਾਰੈ ਨਿਹਚਲ ਧਨੀ॥ ਨਾਮ ਕੀ ਮਹਿਮਾ ਸਭ ਮਹਿ ਬਨੀ॥
ਨਾਮੁ ਹਮਾਰੈ ਪੂਰਾ ਸਾਹੁ॥ ਨਾਮੁ ਹਮਾਰੈ ਬੇਪਰਵਾਹੁ॥੨॥
ਨਾਮੁ ਹਮਾਰੈ ਭੋਜਨ ਭਾਉ॥ ਨਾਮੁ ਹਮਾਰੈ ਮਨ ਕਾ ਸੁਆਉ॥
ਨਾਮੁ ਨ ਵਿਸਰੈ ਸੰਤ ਪ੍ਰਸਾਦਿ॥ ਨਾਮੁ ਲੈਤ ਅਨਹਦ ਪੂਰੇ ਨਾਦ॥੩॥
ਪ੍ਰਭ ਕਿਰਪਾ ਤੇ ਨਾਮੁ ਨਉ ਨਿਧਿ ਪਾਈ॥
ਗੁਰ ਕਿਰਪਾ ਤੇ ਨਾਮ ਸਿਉ ਬਨਿ ਆਈ॥
ਧਨਵੰਤੇ ਸੇਈ ਪਰਧਾਨ॥ ਨਾਨਕ ਜਾ ਕੈ ਨਾਮੁ ਨਿਧਾਨ॥੪॥

*(ਭੈਰਉ ਮ:੫, ੧੧੪੪-੩)*

(ਰ) ਰੋਗ ਗਿਰਸਤ ਚਿਤਾਰੇ ਨਾਉ॥ ਬਿਖੁ ਮਾਤੇ ਕਾ ਠਉਰ ਨ ਠਾਉ॥੨॥

*(ਗਉੜੀ ਮ:੫, ੧੯੬-੯)*

(ਲ) ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥
ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ॥੧੯੫॥

*(ਸਲੋਕ ਕਬੀਰ, ੧੩੭੪-੧੯)*

(ਵ) ਜੀਵਉ ਨਾਮੁ ਸੁਨੀ॥
ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ॥੧॥ਰਹਾਉ॥
ਪੀਰ ਗਈ ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ॥
ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ॥
ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ॥
ਅੰਧੁਲੇ ਟਿਕ ਨਿਰਧਨ ਧਨੁ ਪਾਇਓ ਪ੍ਰਭ ਨਾਨਕ ਅਨਿਕ ਗੁਨੀ॥੨॥

*(ਬਿਲਾਵਲੁ ਮ: ੮੨੯-੧੮)*

(ੜ) ਸਾਚਾ ਨਾਮੁ ਸਾਚੈ ਸਬਦਿ ਜਾਨੈ॥ ਆਪੈ ਆਪੁ ਮਿਲੈ ਚੂਕੈ ਅਭਿਮਾਨੈ॥
ਗੁਰਮੁਖਿ ਨਾਮੁ ਸਦਾ ਸਦਾ ਵਖਾਨੈ॥੫॥

*(ਬਿਲਾਵਲੁ ਮ:੩, ੮੩੩-੧)*

(ੳੳ) ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ॥
ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ॥੧॥ਰਹਾਉ॥

*(ਮਾਝ ਮ:੫, ੧੩੦-੧੨)*

(ਓਅ) ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ॥
... ... ...
ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ॥

*(ਵਾਰ ਮਾਝ ਮ:੧, ੧੪੧-੮)*

(ਓਏ) ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ॥
ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ॥
ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ॥੩॥

*(ਸੋਰਠਿ ਮ:੧, ੬੩੬-੭)*

(ਓਸ) ਸਸਾ ਸਰਨਿ ਪਰੇ ਅਬ ਹਾਰੇ॥ ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ॥
ਸੋਧਤ ਸੋਧਤ ਸੋਧਿ ਬੀਚਾਰਾ॥ ਬਿਨੁ ਹਰਿ ਭਜਨ ਨਹੀ ਛੁਟਕਾਰਾ॥

*(ਗਉੜੀ ਬਾਵਨ ਅਖਰੀ ਮ:੫, ੨੬੦-੬)*

(ਓਹ) ਧ੍ਰਿਗ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥
ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥

*(ਸਾਰੰਗ ਵਾਰ ਮ:੧, ੧੨੪੫-੩)*

(ਓਕ) ਮੇਰੇ ਮਨ ਭਜੁ ਰਾਮ ਨਾਮੈ ਰਾਮਾ॥
ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ॥੧॥ਰਹਾਉ॥

*(ਬਿਲਾਵਲੁ ਮ:੪, ੭੯੯-੭)*

(ਓਖ) ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ॥
ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ॥ਰਹਾਉ॥

*(ਸੋਰਠਿ ਮ:੪, ੬੦੫-੧੭)*

## ਨਾਮ ਅਉਖਧ ਹੈ (੧੪੯੩)

ਨਾਮ ਸਾਰੇ ਰੋਗਾਂ ਦੀ ਦਾਰੂ ਹੈ। ਨਾਮ ਹਰ ਪ੍ਰਕਾਰ ਦੇ ਰੋਗਾਂ ਦੀ ਰੋਕਥਾਮ ਹੈ।

(ੳ) ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ॥
ਸਾਧਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ॥੨॥

*(ਬਿਲਾਵਲੁ ਮ:੫, ੮੧੪-੭)*

(ਅ) ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥
ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ॥ ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ॥੫॥

*(ਗਉੜੀ ਸੁਖਮਨੀ ਮ:੫, ੨੭੪-੧੮)*

(ੲ) ਨਾਮੁ ਅਉਖਧੁ ਮੋ ਕਉ ਸਾਧੂ ਦੀਆ॥ ਕਿਲਬਿਖ ਕਾਟੇ ਨਿਰਮਲੁ ਥੀਆ॥
ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ॥੨॥

*(ਮਾਝ ਮ:੫, ੧੦੧-੧੨)*

(ਸ) ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ॥ ਜਨਮ ਜਨਮ ਕਾ ਰੋਗੁ ਗਵਾਇਆ॥
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ॥੩॥

*(ਮਾਝ ਮ:੫, ੧੦੨-੧੯)*

(ਹ) ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ ਸਾਤੇ॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ॥੨॥

*(ਗਉੜੀ ਪੂਰਬੀ ਮ:੪, ੧੬੯-੬)*

(ਕ) ਮਨ ਮੇਰੇ ਗਹੁ ਹਰਿ ਨਾਮ ਕਾ ਓਲਾ॥ ਤੁਝੈ ਨ ਲਾਗੈ ਤਾਤਾ ਝੋਲਾ॥੧॥ਰਹਾਉ॥
ਜਿਉ ਬੋਹਿਥੁ ਭੈ ਸਾਗਰ ਮਾਹਿ॥ ਅੰਧਕਾਰ ਦੀਪਕ ਦੀਪਾਹਿ॥
ਅਗਨਿ ਸੀਤ ਕਾ ਲਾਹਸਿ ਦੂਖ॥ ਨਾਮੁ ਜਪਤ ਮਨਿ ਹੋਵਤ ਸੂਖ॥੨॥
ਉਤਰਿ ਜਾਇ ਤੇਰੇ ਮਨ ਕੀ ਪਿਆਸ॥ ਪੂਰਨ ਹੋਵੈ ਸਗਲੀ ਆਸ॥
ਡੋਲੈ ਨਾਹੀ ਤੁਮਰਾ ਚੀਤੁ॥ ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ॥੩॥
ਨਾਮੁ ਅਉਖਧੁ ਸੋਈ ਜਨੁ ਪਾਵੈ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ॥
ਹਰਿ ਹਰਿ ਨਾਮੁ ਜਾ ਕੈ ਹਿਰਦੈ ਵਸੈ॥ ਦੂਖੁ ਦਰਦੁ ਤਿਹ ਨਾਨਕ ਨਸੈ॥੪॥

*(ਗਉੜੀ ਗੁਆਰੇਰੀ ਮ:੫, ੧੭੯-੧)*

(ਖ) ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ॥
ਅਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ॥੧॥

*(ਸਾਰਗ ਮ:੫, ੧੨੧੪-੬)*

(ਗ) ਇਹੁ ਸੰਸਾਰੁ ਸਗਲ ਬਿਕਾਰੁ॥ ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ॥੧॥ਰਹਾਉ॥

*(ਪਰਭਾਤੀ ਬਿਭਾਸ ਮ:੧, ੧੩੨੭-੧੧)*

(ਘ) ਲਲਾ ਲਾਵਉ ਅਉਖਧ ਜਾਹੂ॥ ਦੂਖ ਦਰਦ ਤਿਹ ਮਿਟਹਿ ਖਿਨਾਹੂ॥
ਨਾਮ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀ ਆਵੈ॥
ਹਰਿ ਅਉਖਧੁ ਸਭ ਘਟ ਹੈ ਭਾਈ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ॥
ਗੁਰਿ ਪੂਰੈ ਸੰਜਮੁ ਕਰਿ ਦੀਆ॥ ਨਾਨਕ ਤਉ ਫਿਰਿ ਦੂਖ ਨ ਥੀਆ॥੪੫॥

*(ਗਉੜੀ ਬਾਵਨ ਅਖਰੀ ਮ:੫, ੨੫੯-੧੪)*

(ਙ) ਰੋਗ ਦੋਖ ਗੁਰ ਸਬਦਿ ਨਿਵਾਰੇ॥ ਨਾਮ ਅਉਖਧੁ ਮਨ ਭੀਤਰਿ ਸਾਰੇ॥
ਗੁਰ ਭੇਟਤ ਮਨਿ ਭਇਆ ਅਨੰਦ॥ ਸਰਬ ਨਿਧਾਨ ਨਾਮ ਭਗਵੰਤ॥੨॥

*(ਭੈਰਉ ਮ:੫, ੧੧੪੮-੨)*

(ਚ) ਅਉਖਧੁ ਖਾਇਓ ਹਰਿ ਕੋ ਨਾਉ॥ ਸੁਖ ਪਾਏ ਦੁਖ ਬਿਨਸਿਆ ਥਾਉ॥੧॥

*(ਆਸਾ ਮ:੫, ੩੭੮-੧੨)*

(ਛ) ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ॥
ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ॥
ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ॥

ਹਰਿਹਾਂ ਹਉ ਬਲਿਹਾਰੀ ਤਿੰਨ੍ ਜਿ ਹਰਿ ਰੰਗੁ ਰਾਵਣੇ॥੨੨॥
ਵੈਦਾ ਸੰਦਾ ਸੰਗੁ ਇਕਠਾ ਹੋਇਆ॥
ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥
ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ॥
ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ॥੨੩॥

*(ਫੁਨਹੇ ਮ:੫, ੧੩੬੩-੧੨)*

(ਜ) ਅਉਖਧ ਕੋਟਿ ਸਿਮਰਿ ਗੋਬਿੰਦ॥ ਤੰਤੁ ਮੰਤੁ ਭਜੀਐ ਭਗਵੰਤ॥
ਰੋਗ ਸੋਗ ਮਿਟੇ ਪ੍ਰਭ ਧਿਆਏ॥ ਮਨ ਬਾਂਛਤ ਪੂਰਨ ਫਲ ਪਾਏ॥੩॥

*(ਗੋਂਡ ਮ:੫, ੮੬੬-੧੬)*

(ਝ) ਅਉਖਧ ਕਰਿ ਥਾਕੀ ਬਹੁਤੇਰੇ॥ ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ॥
ਬਿਨੁ ਹਰਿ ਭਗਤੀ ਦੂਖ ਘਣੇਰੇ॥ ਦੁਖ ਸੁਖ ਦਾਤੇ ਠਾਕੁਰ ਮੇਰੇ॥੨॥
ਰੋਗੁ ਵਡੋ ਕਿਉ ਬਾਂਧਉ ਧੀਰਾ॥ ਰੋਗੁ ਬੁਝੈ ਸੋ ਕਾਟੈ ਪੀਰਾ॥
ਮੈ ਅਵਗਣ ਮਨ ਮਾਹਿ ਸਰੀਰਾ॥ ਢੂਢਤ ਖੋਜਤ ਗੁਰਿ ਮੇਲੇ ਬੀਰਾ॥੩॥
ਗੁਰ ਕਾ ਸਬਦੁ ਦਾਰੂ ਹਰਿ ਨਾਉ॥ ਜਿਉ ਤੂ ਰਾਖਹਿ ਤਿਵੈ ਰਹਾਉ॥
ਜਗੁ ਰੋਗੀ ਕਹ ਦੇਖਿ ਦਿਖਾਉ॥ ਹਰਿ ਨਿਰਮਾਇਲੁ ਨਿਰਮਲੁ ਨਾਉ॥੪॥

*(ਬਸੰਤੁ ਮ:੧, ੧੧੮੯-੪)*

(ਞ) ਅਉਖਧ ਮੰਤ ਤੰਤ ਸਭਿ ਛਾਰੁ॥ ਕਰਣੈਹਾਰੁ ਰਿਦੇ ਮਹਿ ਧਾਰੁ॥੩॥

*(ਗਉੜੀ ਮ:੫, ੧੯੬-੧)*

(ਟ) ਅਉਖਧੁ ਤੇਰੋ ਨਾਮੁ ਦਇਆਲ॥
ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ॥੨॥

*(ਧਨਾਸਰੀ ਮ:੫, ੬੭੫-੬)*

(ਠ) ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ॥੪॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ॥੫॥

*(ਸੋਰਠ ਮ:੫, ੬੧੬-੧੮)*

(ਡ) ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ॥
ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ॥੧॥

*(ਗਉੜੀ ਮ:੧, ਚੇਤੀ, ੧੫੬-੩)*

(ਢ) ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ॥
ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ॥੨॥

*(ਧਨਾਸਰੀ ਮ:੫, ੬੭੫-੧)*

(ਣ) ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ ਜਿਸ ਕੀ ਵਸਤੁ ਸੋ ਲੈ ਜਾਇ ਜੀਉ॥
ਮਨਮੁਖ ਕਰਣ ਪਲਾਵ ਕਰਿ ਭਰਮੇ ਸਭਿ ਅਉਖਧ ਦਾਰੂ ਲਾਇ ਜੀਉ॥

ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ ਜਨ ਉਬਰੇ ਸਬਦੁ ਕਮਾਇ ਜੀਉ॥

*(ਆਸਾ ਮ:੪, ਛੰਤ, ੪੪੭-੯)*

(ਤ) ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ॥
ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ॥੨॥

*(ਆਸਾ ਕਬੀਰ, ੪੭੬-੧੯)*

(ਥ) ਹਰਿ ਕੇ ਚਰਨ ਕਮਲ ਮਨਿ ਧਿਆਉ॥
ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ॥੧॥ਰਹਾਉ॥

*(ਟੋਡੀ ਮ:੫, ੭੧੪-੧੧)*

(ਦ) ਅਵਰੁ ਨ ਅਉਖਧੁ ਤੰਤ ਨ ਮੰਤਾ॥ ਹਰਿ ਹਰਿ ਸਿਮਰਣੁ ਕਿਲਵਿਖ ਹੰਤਾ॥
ਤੂੰ ਆਪਿ ਭੁਲਾਵਹਿ ਨਾਮੁ ਵਿਸਾਰਿ॥ ਤੂੰ ਆਪੇ ਰਾਖਹਿ ਕਿਰਪਾ ਧਾਰਿ॥੪॥

*(ਆਸਾ ਮ:੧, ੪੧੬-੬)*

(ਧ) ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ॥
ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ॥੧॥ਰਹਾਉ॥

*(ਗਉੜੀ ਮ:੫, ੨੦੮-੮)*

(ਨ) ਮੇਰਾ ਬੈਦੁ ਗੁਰੂ ਗੋਵਿੰਦਾ॥ ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥੧॥ਰਹਾਉ॥

*(ਸੋਰਠਿ ਮ:੫, ੬੧੮-੩)*

(ਪ) ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ॥ ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ॥

*(ਗਉੜੀ ਗੁਆਰੇਰੀ ਮ:੫, ੧੮੪-੧੯)*

(ਫ) ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ॥
ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣ ਜੋਗੁ॥੧॥

*(ਗੂਜਰੀ ਮ:੫, ੫੦੨-੬)*

(ਬ) ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ॥
ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ॥

*(ਆਸਾ ਮ:੪, ਛੰਤ, ੪੪੬-੧)*

(ਭ) ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥੧॥ਰਹਾਉ॥

*(ਬਿਲਾਵਲੁ ਮ:੫, ੮੧੯-੧੭)*

(ਮ) ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ॥
ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ॥੯॥
ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ॥
ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ॥੧੦॥

*(ਰਾਮਕਲੀ ਮ:੩, ੯੦੯-੨)*

## ਨਾਮ ਅੰਤ ਵੇਲੇ ਦਾ ਸਹਾਇਕ ਗਹਣਾ ਹੈ (੧੪੯੪)

(ੳ) ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ॥
ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ॥੩॥

*(ਕਲਿਆਨ ਮ:੪, ੧੩੨੦-੧੦)*

(ਅ) ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ॥ ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ॥੨॥

*(ਆਸਾ ਮ:੩, ੪੨੬-੩)*

(ੲ) ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ॥
ਜਨ ਨਾਨਕ ਅੰਤਿ ਵਾਰ ਨਾਮੁ ਗਹਣਾ॥੪॥

*(ਆਸਾ ਮ:੫, ੩੭੫-੧੬)*

(ਸ) ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ ਪਿਅ੍ਰ ਬਚਨ ਮੀਠੇ ਭਾਣੇ॥
ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ॥੩॥

*(ਬਿਹਾਗੜਾ ਮ:੫, ੫੪੪-੧੪)*

(ਹ) ਨਾਇ ਤੇਰੈ ਤਰਣਾ ਨਾਇ ਪਤਿ ਪੂਜ॥ ਨਾਉ ਤੇਰਾ ਗਹਣਾ ਮਤਿ ਮਕਸੂਦੁ॥
ਨਾਇ ਤੇਰੈ ਨਾਉ ਮੰਨੇ ਸਭ ਕੋਇ॥ ਵਿਣੁ ਨਾਵੈ ਪਤਿ ਕਬਹੁ ਨ ਹੋਇ॥੧॥

*(ਪਰਭਾਤੀ ਮ:੧, ੧੩੨੭-੪)*

## ਨਾਮ ਸਿਮਰਨ ਏਕ ਨਿਮਖ (੧੪੯੫)

(ੳ) ਏਕ ਨਿਮਖ ਜੋ ਸਿਮਰਨ ਮਹਿ ਜੀਆ॥ ਕੋਟਿ ਦਿਨਸ ਲਾਖ ਸਦਾ ਥਿਰੁ ਥੀਆ॥੧॥ਰਹਾਉ॥

*(ਗਉੜੀ ਮ:੫, ੨੩੯-੨)*

(ਅ) ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ ਜਾਂਤਿ॥੨॥

*(ਕਾਨੜਾ ਮ:੫, ੧੩੦੦-੧੯)*

(ੲ) ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ॥੩॥

*(ਰਾਮਕਲੀ ਮ:੯, ੯੦੨-੭)*

(ਸ) ਹਰਿ ਹਰਿ ਨਾਮੁ ਦੀਓ ਗੁਰਿ ਸਾਥੇ॥
ਨਿਮਖ ਬਚਨੁ ਪ੍ਰਭ ਹੀਅਰੈ ਬਸਿਓ ਸਗਲ ਭੂਖ ਮੇਰੀ ਲਾਥੇ॥੧॥

*(ਸਾਰਗ ਮ:੫, ੧੨੧੨-੧੨)*

(ਹ) ਜੋ ਜੋ ਕਹੈ ਸੋਈ ਭਲ ਮਾਨਉ ਨਾਹਿ ਨ ਕਾ ਬੋਲ ਕਰਤ॥
ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ॥੧॥

*(ਦੇਵਗੰਧਾਰੀ ਮ:੫, ੫੨੯-੨)*

(ਕ) ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ॥
ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ॥੧॥

*(ਗੂਜਰੀ ਮ:੫, ੪੯੫-੧੫)*

(ਖ) ਨਿਮਖ ਨਿਮਖ ਏਹੀ ਆਰਾਧਉ॥ ਦਿਨਸੁ ਰੈਣਿ ਏਹ ਸੇਵਾ ਸਾਧਉ॥

ਭਏ ਕ੍ਰਿਪਾਲ ਗੁਪਾਲ ਗੋਬਿੰਦ॥ ਸਾਧਸੰਗਿ ਨਾਨਕ ਬਖਸਿੰਦ॥੪॥

*(ਆਸਾ ਮ:੫, ੩੯੧-੧੧)*

(ਗ) ਹੇ ਜਿਹਵੇ ਤੂੰ ਰਾਮ ਗੁਣ ਗਾਉ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ॥
ਆਨ ਨ ਸੁਨੀਐ ਕਤਹੂੰ ਜਾਈਐ॥ ਸਾਧਸੰਗਤਿ ਵਡਭਾਗੀ ਪਾਈਐ॥੨॥

*(ਗਉੜੀ ਗੁਆਰੇਰੀ ਮ:੫, ੧੮੦-੧੫)*

(ਘ) ਸੋ ਸੇਵਕੁ ਜਿਸੁ ਕਿਰਪਾ ਕਰੀ॥ ਨਿਮਖ ਨਿਮਖ ਜਪਿ ਨਾਨਕ ਹਰੀ॥

*(ਗਉੜੀ ਸੁਖਮਨੀ ਮ:੫, ੨੬੯-੧੨)*

(ਙ) ਉਰਿ ਧਾਰੈ ਜੋ ਅੰਤਰਿ ਨਾਮੁ॥ ਸਰਬ ਮੈ ਪੇਖੈ ਭਗਵਾਨੁ॥
ਨਿਮਖ ਨਿਮਖ ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ ਸਗਲ ਨਿਸਤਾਰੈ॥੧॥

*(ਗਉੜੀ ਸੁਖਮਨੀ ਮ:੫, ੨੭੪-੨)*

(ਚ) ਸਰਬ ਜੀਅ ਹਹਿ ਜਾ ਕੈ ਹਾਥਿ॥ ਕਦੇ ਨ ਵਿਛੁੜੈ ਸਭ ਕੈ ਸਾਥਿ॥
ਉਪਾਵ ਛੋਡਿ ਗਹੁ ਤਿਸ ਕੀ ਓਟ॥ ਨਿਮਖ ਮਾਹਿ ਹੋਵੈ ਤੇਰੀ ਛੋਟਿ॥੩॥

*(ਗਉੜੀ ਗੁਆਰੇਰੀ ਮ:੫, ੧੭੭-੧)*

## ਨਾਮ ਸਿਮਰਨ ਜੁਗਤੀ (੧੪੯੬)

ਜੋ ਪ੍ਰਾਣੀ ਆਪਣੀ ਮਨਮਰਜ਼ੀ ਦੁਆਰਾ ਅਥਵਾ ਹੱਠਧਰਮੀ ਦੁਆਰਾ ਨਾਮ ਸਿਮਰਨ ਕਰਦਾ ਹੈ, ਉਹ ਬਿਨਾ ਸਿਮਰਨ ਨਾਲੋਂ ਚੰਗਾ ਹੈ। ਫਲਦਾਇਕ ਨਾਮ ਸਿਮਰਨ ਸਤਿਗੁਰੂ ਦੀ ਆਗਿਆ ਵਿਚ ਰਹਿਕੇ ਸਿਮਰਨ ਕਰਨਾ ਹੈ। ਭਾਵ ਗੁਰਬਾਣੀ ਦੇ ਅਨੁਕੂਲ ਜੀਵਨ ਬਤੀਤ ਕਰਦੇ ਹੋਏ ਨਾਮ ਸਿਮਰਨ ਕਰਨਾ ਹੀ ਫਲੀ-ਭੂਤ ਹੈ। ਸਤਿਗੁਰੂ ਦੇ ਭਾਣੇ ਵਿਚ ਰਹਿਕੇ ਨਾਮ ਜਪਣਾ ਹੀ ਜੀਵਨ ਪ੍ਰਯੋਜਨ ਦੀ ਪ੍ਰਾਪਤੀ ਦਾ ਸਾਧਨ ਹੈ। ਤਾਂਤੇ ਭਾਈ! ਗੁਰੂ ਦੀ ਮਤਿ ਦੇ ਅਨੁਕੂਲ ਨਾਮ ਜਪਣਾ ਹੀ ਲਾਭਦਾਇਕ ਹੈ।

(ੳ) ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ॥ ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ॥੧॥
ਆਠ ਪਹਰ ਸਾਲਾਹਿ ਸਿਰਜਨਹਾਰ ਤੂੰ॥ ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ॥੧॥ਰਹਾਉ॥

*(ਆਸਾ ਮ:੫, ੩੯੭-੧੨)*

(ਅ) ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ॥੧॥ਰਹਾਉ॥

*(ਗੂਜਰੀ ਮ:੪, ੧੦-੩)*

(ੲ) ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ॥ ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ॥੧॥

*(ਸਿਰੀ ਮ:੩, ੩੪-੧੫)*

(ਸ) ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ॥ ਪ੍ਰਭੂ ਦਇਆ ਤੇ ਮੰਗਲੁ ਗਾਵਉ॥
ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ॥੧॥

*(ਮਾਝ ਮ:੫, ੧੦੧-੧੧)*

(ਹ) ਊਠਤ ਬੈਠਤ ਹਰਿ ਹਰਿ ਗਾਈਐ॥ ਜਿਸੁ ਸਿਮਰਤ ਵਰੁ ਨਿਹਚਲੁ ਪਾਈਐ॥
ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ॥੪॥

*(ਮਾਝ ਮ:੫, ੧੦੯-੫)*

(ਕ) ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ॥

ਤਿਨਾ ਭਗਤ ਜਨਾ ਕਉ ਸਦਾ ਨਮਸਕਾਰੁ ਕੀਜੈ ਜੋ ਅਨਦਿਨੁ ਹਰਿ ਗੁਣ ਗਾਵਣਿਆ॥੧॥

*(ਮਾਝ ਮ:੩, ੧੨੩-੧੩)*

(ਖ) ਬਾਰੰ ਬਾਰ ਬਾਰ ਪ੍ਰਭੁ ਜਪੀਐ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥
ਨਾਮ ਰਤਨੁ ਜਿਨਿ ਗੁਰਮੁਖਿ ਪਾਇਆ॥ ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ॥
ਨਾਮੁ ਧਨੁ ਨਾਮੋ ਰੂਪੁ ਰੰਗੁ॥ ਨਾਮੋ ਸੁਖੁ ਹਰਿ ਨਾਮ ਕਾ ਸੰਗੁ॥
ਨਾਮ ਰਸਿ ਜੋ ਜਨ ਤ੍ਰਿਪਤਾਨੇ॥ ਮਨ ਤਨ ਨਾਮਹਿ ਨਾਮਿ ਸਮਾਨੇ॥
ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥੬॥

*(ਗਉੜੀ ਸੁਖਮਨੀ ਮ:੫, ੨੮੬-੩)*

(ਗ) ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥੨॥

*(ਧਨਾਸਰੀ ਮ:੯, ੬੮੫-੨)*

(ਘ) ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ॥
ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ॥੨॥

*(ਸੂਹੀ ਕਬੀਰ, ੭੯੩-੩)*

(ਙ) ਰਸਨਾ ਨਾਮੁ ਸਭੁ ਕੋਈ ਕਹੈ॥ ਸਤਿਗੁਰੁ ਸੇਵੇ ਤਾ ਨਾਮੁ ਲਹੈ॥
ਬੰਧਨ ਤੋੜੇ ਮੁਕਤਿ ਘਰਿ ਰਹੈ॥ ਗੁਰ ਸਬਦੀ ਅਸਥਿਰੁ ਘਰਿ ਬਹੈ॥੧॥

*(ਮਲਾਰ ਮ:੩, ੧੨੬੨-੮)*

(ਚ) ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥
ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ਰਹਾਉ॥
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥੨॥
ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ॥੩॥
ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ॥
ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ॥੪॥

*(ਸੂਹੀ ਮ:੧, ੭੨੮-੪)*

(ਛ) ਗੁਰ ਕੇ ਚਰਨ ਕਮਲ ਨਮਸਕਾਰਿ॥ ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ॥
ਹੋਇ ਰਹੀਐ ਸਗਲ ਕੀ ਰੀਨਾ॥ ਘਟਿ ਘਟਿ ਰਮਈਆ ਸਭ ਮਹਿ ਚੀਨਾ॥੧॥
ਇਨ ਬਿਧਿ ਰਮਹੁ ਗੋਪਾਲ ਗੋਬਿੰਦੁ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ॥੧॥ਰਹਾਉ॥
ਆਠ ਪਹਰ ਹਰਿ ਕੇ ਗੁਣ ਗਾਉ॥ ਜੀਅ ਪ੍ਰਾਨ ਕੋ ਇਹੈ ਸੁਆਉ॥
ਤਜਿ ਅਭਿਮਾਨੁ ਜਾਨੁ ਪ੍ਰਭੁ ਸੰਗਿ॥ ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ॥੨॥
ਜਿਨਿ ਤੂੰ ਕੀਆ ਤਿਸ ਕਉ ਜਾਨੁ॥ ਆਗੈ ਦਰਗਹ ਪਾਵੈ ਮਾਨੁ॥
ਮਨੁ ਤਨੁ ਨਿਰਮਲ ਹੋਇ ਨਿਹਾਲੁ॥ ਰਸਨਾ ਨਾਮੁ ਜਪਤ ਗੋਪਾਲ॥੩॥

ਕਰਿ ਕਿਰਪਾ ਮੇਰੇ ਦੀਨ ਦਇਆਲਾ॥ ਸਾਧੂ ਕੀ ਮਨੁ ਮੰਗੈ ਰਵਾਲਾ॥
ਹੋਹੁ ਦਇਆਲ ਦੇਹੁ ਪ੍ਰਭ ਦਾਨੁ॥ ਨਾਨਕੁ ਜਪਿ ਜੀਵੈ ਪ੍ਰਭ ਨਾਮੁ॥੪॥

*(ਗੋਂਡ ਮ:੫, ੮੬੬-੧)*

(ਜ) ਊਠਤ ਬੈਠਤ ਸੋਵਤ ਧਿਆਈਐ॥ ਮਾਰਗਿ ਚਲਤ ਹਰੇ ਹਰਿ ਗਾਈਐ॥੧॥
ਸ੍ਰਵਨ ਸੁਨੀਜੈ ਅੰਮ੍ਰਿਤ ਕਥਾ॥
ਜਾਸੁ ਸੁਨੀ ਮਨਿ ਹੋਇ ਅੰਨਦਾ ਦੂਖ ਰੋਗ ਮਨ ਸਗਲੇ ਲਥਾ॥੧॥ਰਹਾਉ॥
ਕਾਰਜਿ ਕਾਮਿ ਬਾਟ ਘਾਟ ਜਪੀਜੈ॥ ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ॥੨॥
ਦਿਨਸੁ ਰੈਨਿ ਹਰਿ ਕੀਰਤਨੁ ਗਾਈਐ॥ ਸੋ ਜਨੁ ਜਮ ਕੀ ਵਾਟ ਨ ਪਾਈਐ॥੩॥
ਆਠ ਪਹਰ ਜਿਸੁ ਵਿਸਰਹਿ ਨਾਹੀ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ॥੪॥

*(ਆਸਾ ਮ:੫, ੩੮੬-੭)*

(ਝ) ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ॥੨॥

*(ਵਾਰ ਮਾਝ ਮ:੪, ੧੪੦-੫)*

(ਞ) ਕਰਮ ਭੂਮਿ ਮਹਿ ਬੋਅਹੁ ਨਾਮੁ॥ ਪੂਰਨ ਹੋਇ ਤੁਮਾਰਾ ਕਾਮੁ॥
ਫਲ ਪਾਵਹਿ ਮਿਟੈ ਜਮ ਤ੍ਰਾਸ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ॥੧॥
ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ॥ ਸੀਘਰ ਕਾਰਜੁ ਲੇਹੁ ਸਵਾਰਿ॥੧॥ਰਹਾਉ॥
ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ॥ ਤਾ ਤੂੰ ਦਰਗਹ ਪਾਵਹਿ ਮਾਨੁ॥
ਉਕਤਿ ਸਿਆਣਪ ਸਗਲੀ ਤਿਆਗੁ॥ ਸੰਤ ਜਨਾ ਕੀ ਚਰਣੀ ਲਾਗੁ॥੨॥
ਸਰਬ ਜੀਅ ਹਹਿ ਜਾ ਕੈ ਹਾਥਿ॥ ਕਦੇ ਨ ਵਿਛੁੜੈ ਸਭ ਕੈ ਸਾਥਿ॥
ਉਪਾਵ ਛੋਡਿ ਗਹੁ ਤਿਸ ਕੀ ਓਟ॥ ਨਿਮਖ ਮਾਹਿ ਹੋਵੈ ਤੇਰੀ ਛੋਟਿ॥੩॥
ਸਦਾ ਨਿਕਟਿ ਕਰਿ ਤਿਸ ਨੋ ਜਾਣੁ॥ ਪ੍ਰਭ ਕੀ ਆਗਿਆ ਸਤਿ ਕਰਿ ਮਾਨੁ॥
ਗੁਰ ਕੈ ਬਚਨਿ ਮਿਟਾਵਹੁ ਆਪੁ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ॥੪॥

*(ਗਉੜੀ ਗੁਆਰੇਰੀ ਮ:੫, ੧੭੬-੧੭)*

(ਟ) ਹਸਤ ਪੁਨੀਤ ਹੋਹਿ ਤਤਕਾਲ॥ ਬਿਨਸਿ ਜਾਹਿ ਮਾਇਆ ਜੰਜਾਲ॥
ਰਸਨਾ ਰਮਹੁ ਰਾਮ ਗੁਣ ਨੀਤ॥ ਸੁਖੁ ਪਾਵਹੁ ਮੇਰੇ ਭਾਈ ਮੀਤ॥੧॥
ਲਿਖੁ ਲੇਖਣਿ ਕਾਗਦਿ ਮਸਵਾਣੀ॥ ਰਾਮ ਨਾਮ ਹਰਿ ਅੰਮ੍ਰਿਤ ਬਾਣੀ॥੧॥ਰਹਾਉ॥
ਇਹ ਕਾਰਜ ਤੇਰੇ ਜਾਹਿ ਬਿਕਾਰ॥ ਸਿਮਰਤ ਰਾਮ ਨਾਹੀ ਜਮ ਮਾਰ॥
ਧਰਮ ਰਾਇ ਕੇ ਦੂਤ ਨ ਜੋਹੈ॥ ਮਾਇਆ ਮਗਨ ਨ ਕਛੂਐ ਮੋਹੈ॥੨॥
ਉਧਰਹਿ ਆਪਿ ਤਰੈ ਸੰਸਾਰੁ॥ ਰਾਮ ਨਾਮੁ ਜਪਿ ਏਕੰਕਾਰੁ॥
ਆਪਿ ਕਮਾਉ ਅਵਰਾ ਉਪਦੇਸ॥ ਰਾਮ ਨਾਮ ਹਿਰਦੈ ਪਰਵੇਸ॥੩॥
ਜਾ ਕੈ ਮਾਥੈ ਏਹੁ ਨਿਧਾਨੁ॥ ਸੋਈ ਪੁਰਖੁ ਜਪੈ ਭਗਵਾਨੁ॥
ਆਠ ਪਹਰ ਹਰਿ ਹਰਿ ਗੁਣ ਗਾਉ॥ ਕਹੁ ਨਾਨਕ ਹਉ ਤਿਸੁ ਬਲਿ ਜਾਉ॥੪॥

*(ਗਉੜੀ ਗੁਆਰੇਰੀ ਮ:੫, ੧੮੫-੩)*

(ਠ) ਰੈਣਿ ਦਿਨਸੁ ਗੁਣ ਗਾਉ ਅਨੰਤਾ॥ ਗੁਰ ਪੂਰੇ ਕਾ ਨਿਰਮਲ ਮੰਤਾ॥੨॥
ਛੋਡਿ ਉਪਾਵ ਏਕ ਟੇਕ ਰਾਖੁ॥ ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ॥੩॥

*(ਗਉੜੀ ਮ:੫, ੧੯੩-੧੦)*

(ਡ) ਖਖਾ ਖਰਾ ਸਰਾਹਉ ਤਾਹੂ॥ ਜੋ ਖਿਨ ਮਹਿ ਊਨੇ ਸುಭਰ ਭਰਾਹੂ॥
ਖਰਾ ਨਿਮਾਨਾ ਹੋਤ ਪਰਾਨੀ॥ ਅਨਦਿਨੁ ਜਾਪੈ ਪ੍ਰਭ ਨਿਰਬਾਨੀ॥

*(ਗਉੜੀ ਬਾਵਨ ਅਖਰੀ ਮ:੫, ੨੬੦-੧੦)*

(ਢ) ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥
ਹਰਿ ਕੀ ਭਗਤਿ ਕਰਹੁ ਮਨ ਮੀਤ॥ ਨਿਰਮਲ ਹੋਇ ਤੁਮ੍ਾਰੋ ਚੀਤ॥
ਚਰਨ ਕਮਲ ਰਾਖਹੁ ਮਨ ਮਾਹਿ॥ ਜਨਮ ਜਨਮ ਕੇ ਕਿਲਬਿਖ ਜਾਹਿ॥
ਆਪਿ ਜਪਹੁ ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ॥
ਸਾਰ ਭੂਤ ਸਤਿ ਹਰਿ ਕੋ ਨਾਉ॥ ਸਹਜਿ ਸੁਭਾਇ ਨਾਨਕ ਗੁਨ ਗਾਉ॥੬॥

*(ਗਉੜੀ ਸੁਖਮਨੀ ਮ:੫, ੨੮੮-੧੮)*

(ਣ) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥

*(ਗਉੜੀ ਵਾਰ ਮ:੪, ੩੦੫-੧੬)*

(ਤ) ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ॥ ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ॥੧॥

*(ਗਉੜੀ ਵਾਰ ਮ:੫, ੩੨੧-੪)*

(ਥ) ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥੧॥

*(ਗੂਜਰੀ ਮ:੩, ੪੯੧-੧)*

(ਦ) ਰਾਖਨਹਾਰ ਦਇਆਲ॥ ਕੋਟਿ ਭਵ ਖੰਡੇ ਨਿਮਖ ਖਿਆਲ॥
ਸਗਲ ਅਰਾਧਹਿ ਜੰਤ॥ ਮਿਲੀਐ ਪ੍ਰਭ ਗੁਰ ਮਿਲਿ ਮੰਤ॥੧॥

*(ਰਾਮਕਲੀ ਮ:੫, ੮੯੪-੧੬)*

(ਧ) ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥੧॥
ਮਨੁ ਰਾਮ ਨਾਮਾ ਬੇਧੀਅਲੇ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ਰਹਾਉ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥

ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥੪॥

*(ਰਾਮਕਲੀ ਨਾਮਦੇਉ, ੯੭੨-੧੩)*

(ਨ) ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ॥
ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ॥੧੨॥

*(ਮਾਰੂ ਮ:੧, ੧੦੧੪-੧੧)*

(ਪ) ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ॥
ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ॥
ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥
ਜਨਮ ਜਨਮ ਕਾ ਭਉ ਗਇਆ ਜੀਵਨ ਪਦਵੀ ਪਾਇ॥
ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ॥੨॥

*(ਬਿਹਾਗੜਾ ਵਾਰ ਮ:੩, ੫੫੬-੩)*

(ਫ) ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ॥
ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ॥੧॥

*(ਦੇਵਗੰਧਾਰੀ ਮ:੫, ੫੩੨-੯)*

(ਬ) ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ
ਜਨ ਨਾਨਕ ਗੁਰਮੁਖਿ ਹਰਿ ਲਹੀਐ॥੨੧॥

*(ਵਡਹੰਸ ਵਾਰ ਮ:੪, ੫੯੪-੧੮)*

(ਭ) ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ॥
ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ॥੨॥

*(ਸਾਰਗ ਮ:੫, ੧੨੧੭-੧੫)*

(ਮ) ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥੫॥
ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ॥
ਗੁਰ ਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ॥੬॥

*(ਕਾਨੜਾ ਮ:੪, ੧੩੦੯-੧੨)*

(ਯ) ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਾਲਹਿ ਹਰਿ ਗਾਲ॥
ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ॥੧॥

*(ਪ੍ਰਭਾਤੀ ਮ:੪, ੧੩੩੫-੧੩)*

(ਰ) ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ॥
ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ॥੧੯੩॥

*(ਸਲੋਕ ਕਬੀਰ, ੧੩੭੩-੫)*

(ਲ) ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ॥੧੯੦॥
ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ॥
ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ॥੧੯੧॥

*(ਸਲੋਕ ਕਬੀਰ, ੧੩੭੪-੧੪)*

(ਵ) ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥੨੧੨॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥੨੧੩॥

*(ਸਲੋਕ ਕਬੀਰ, ੧੩੭੫-੧੮)*

(ੜ) ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥੨੨੩॥

*(ਸਲੋਕ ਕਬੀਰ, ੧੩੭੬-੧੧)*

(ੳੳ) ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ॥
ਸੰਗਿ ਚਲਨ ਕਉ ਤੋਸਾ ਦੀਨਾ ਗੋਬਿੰਦ ਨਾਮ ਕੇ ਬਿਉਹਾਰੀ॥੧॥
ਅਵਰ ਬਿਸਾਰੀ ਬਿਸਾਰੀ॥ ਨਾਮ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ॥੧॥ਰਹਾਉ॥
ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਹਾਰੀ॥
ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ॥੨॥
ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ॥੩॥

*(ਆਸਾ ਮ:੫, ੪੦੧-੧੨)*

(ੳਅ) ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ॥
ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ॥੫॥

*(ਆਸਾ ਮ:੩, ੪੨੩-੮)*

(ੳੲ) ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥
ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥੮॥

*(ਵਡਹੰਸੁ ਮ:੩, ੫੬੫-੧੬)*

(ੳਸ) ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ॥
ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ॥

*(ਆਸਾ ਮ:੧, ਛੰਤ, ੪੪੩-੭)*

(ੳਹ) ਸੁਤਿਆ ਹਰਿ ਪ੍ਰਭੁ ਚੇਤਿ ਮਨਿ ਹਰਿ ਸਹਜਿ ਸਮਾਧਿ ਸਮਾਇ॥
ਜਨ ਨਾਨਕ ਹਰਿ ਹਰਿ ਚਾਉ ਮਨਿ ਗੁਰੁ ਤੁਠਾ ਮੇਲੇ ਮਾਇ॥੧॥

*(ਕਾਨੜੇ ਕੀ ਵਾਰ ਮ:੪, ੧੩੧੫-੧੫)*

(ੳਕ) ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ॥
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ॥
ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ॥
ਬਿਬੇਕ ਬੁਧਿ ਬੀਚਾਰਿ ਗੁਰਮਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ॥
ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ॥
ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ॥੨॥
ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ॥
ਤਿਨ ਕੇ ਕੋਟਿ ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ॥
ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ॥
ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ ਬਿਖਮੁ ਤਰੇ॥
ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ॥੩॥

*(ਤੁਖਾਰੀ ਮ:੪, ਛੰਤ, ੧੧੧੪-੧੪)*

(ੳਖ) ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ॥
ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ॥
ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ ਭਟ ਜਸੁ ਗਾਇਯਉ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੪॥

*(ਸਵਈਏ ਮ:੪ ਕੇ, ੧੪੦੫-੧੨)*

(ੳਗ) ਜੇਤੇ ਸਾਸ ਸਾਸ ਹਮ ਲੇਤੇ ਤੇਤੇ ਹੀ ਗੁਣ ਗਾਇਆ॥
ਨਿਮਖ ਨ ਬਿਛੁਰੈ ਘਰੀ ਨ ਬਿਸਰੈ ਸਦ ਸੰਗੇ ਜਤ ਜਾਇਆ॥੧॥

*(ਸਾਰਗ ਮ:੫, ੧੨੧੨-੧੦)*

(ੳਘ) ਪ੍ਰਾਣੀ ਗੁਰਮੁਖਿ ਨਾਮੁ ਧਿਆਇ॥ ਜਨਮੁ ਪਦਾਰਥੁ ਦੁਬਿਧਾ ਖੋਇਆ ਕਉਡੀ ਬਦਲੈ ਜਾਇ॥੧॥ ਰਹਾਉ॥

*(ਮਲਾਰ ਮ:੩, ੧੨੬੧-੧੫)*

(ੳਙ) ਨਾਮੁ ਸਲਾਹਨਿ ਨਾਮੁ ਮੰਨਿ ਅਸਥਿਰੁ ਜਗਿ ਸੋਈ॥
ਹਿਰਦੈ ਹਰਿ ਹਰਿ ਚਿਤਵੈ ਦੂਜਾ ਨਹੀ ਕੋਈ॥
ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ॥
ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ॥
ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ॥੨੫॥

*(ਮਲਾਰ ਵਾਰ ਮ:੪, ੧੨੪੭-੭)*

(ੳਚ) ਮਨ ਮੇਰੇ ਗੁਰਮੁਖਿ ਨਾਮੁ ਧਿਆਇ॥
ਜਿਤੁ ਮਾਰਗਿ ਹਰਿ ਪਾਈਐ ਮਨ ਸੇਈ ਕਰਮ ਕਮਾਇ॥੧॥ਰਹਾਉ॥
ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ॥
ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ॥੨॥

*(ਪ੍ਰਭਾਤੀ ਮ:੩, ੧੩੪੬-੧੬)*

(ੳਛ) ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ॥੧੩॥

*(ਗੂਜਰੀ ਵਾਰ ਮ:੩, ੫੧੪-੩)*

(ੳਜ) ਸੋ ਪ੍ਰਭੁ ਨੇਰੈ ਹੂ ਤੇ ਨੇਰੈ॥ ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ॥੧॥

*(ਦੇਵਗੰਧਾਰੀ ਮ:੫, ੫੩੦-੧੩)*

(ੳਝ) ਮਨ ਗੁਰ ਮਿਲਿ ਨਾਮੁ ਅਰਾਧਿਓ॥ ਸੂਖ ਸਹਜ ਆਨੰਦ ਮੰਗਲ ਰਸ ਜੀਵਨ ਕਾ ਮੂਲੁ ਬਾਧਿਓ॥

*(ਦੇਵਗੰਧਾਰੀ ਮ:੫, ੫੩੦-੧੬)*

(ੳਞ) ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ॥
ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥
ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ॥
ਨਾਨਕ ਤੇ ਹਰਿ ਦਰਿ ਪੈਨ੍ਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ॥੪॥

*(ਬਿਹਾਗੜਾ ਮ:੪, ਛੰਤ, ੫੪੦-੮)*

(ੳਟ) ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ॥
ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ॥੬॥
ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ॥੭॥
ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕੁ ਠਾਈ॥੮॥

*(ਰਾਮਕਲੀ ਮ:੩, ੯੦੯-੧੦)*

(ੳਠ) ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ॥

*(ਵਡਹੰਸ ਵਾਰ ਮ:੪, ੫੮੮-੧੧)*

(ੳਡ) ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ॥੧੨॥

*(ਵਡਹੰਸ ਵਾਰ ਮ:੪, ੫੯੧-੧)*

(ੳਢ) ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ॥

*(ਸੋਰਠਿ ਵਾਰ ਮ:੩, ੬੪੩-੯)*

(ੳਣ) ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਾਤ ਕਾਣਿ॥੨੨॥

*(ਸੋਰਠਿ ਵਾਰ ਮ:੪, ੬੫੧-੮)*

(ੳਤ) ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ॥੧॥

*(ਧਨਾਸਰੀ ਮ:੫, ੬੭੦-੧੨)*

(ੳਥ) ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਉਮਾਹਾ ਰਾਮ॥੨॥

*(ਜੈਤਸਰੀ ਮ:੪, ੬੯੮-੧੮)*

(ੳਦ) ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ॥
ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ॥੧੨॥

*(ਤਿਲੰਗ ਮ:੪, ੭੨੬-੩)*

(ੳਧ) ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡ ਦਾਣੇ॥
ਹਉ ਸਤਿਗੁਰ ਕਉ ਸਦ ਵਾਰਿਆ ਗੁਰ ਬਚਨਿ ਸਮਾਣੇ॥੨੦॥

*(ਤਿਲੰਗ ਮ:੪, ੭੨੬-੧੧)*

(ੳਨ) ਮੇਰੇ ਰਾਮ ਹਰਿ ਜਨ ਆਰੋਗ ਭਏ॥
ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ॥

*(ਸੂਹੀ ਮ:੪, ੭੩੫-੧੬)*

(ੳਪ) ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ॥੨੭॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੫)*

(ੳਫ) ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਾਰੇ॥
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ॥੭॥

*(ਨਟ ਮ:੪, ੯੮੦-੧੮)*

(ੳਬ) ਆਰਾਧਉ ਤੁਝਹਿ ਸੁਆਮੀ ਅਪਨੇ॥
ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ॥੧॥

*(ਕਾਨੜਾ ਮ:੫, ੧੨੯੮-੧੦)*

(ੳਭ) ਗੁਰਮੁਖਿ ਸਾਚਾ ਸਦਾ ਧਿਆਵਹੁ ਗਤਿ ਮੁਕਤਿ ਤਿਸੈ ਤੇ ਪਾਹਾ ਹੇ॥੪॥

*(ਮਾਰੂ ਮ:੩, ਸੋਲਹੇ, ੧੦੫੭-੧੬)*

(ੳਮ) ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ॥

*(ਤੁਖਾਰੀ ਮ:੪, ਛੰਤ, ੧੧੧੪-੧੮)*

(ੳਯ) ਸਾਧਸੰਗਿ ਜਪਤੇ ਨਾਰਾਇਣ ਤਿਨ ਕੇ ਦੋਖ ਜਰੇ॥
ਸਫਲ ਦੇਹ ਧੰਨਿ ਓਇ ਜਨਮੇ ਪ੍ਰਭ ਕੈ ਸੰਗਿ ਰਲੇ॥੧॥

*(ਸਾਰਗ ਮ:੫, ੧੨੨੭-੯)*

(ੳਰ) ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ॥
ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ॥੩॥

*(ਮਲਾਰ ਮ:੧, ੧੨੫੪-੭)*

(ੳਲ) ਗਿਆਨੀ ਹਰਿ ਬੋਲਹੁ ਦਿਨੁ ਰਾਤਿ॥
ਤਿਨ੍ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ ਖਾਂਤਿ॥੧॥ਰਹਾਉ॥

*(ਮਲਾਰ ਮ:੪, ੧੨੬੪-੮)*

(ੳਵ) ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ॥੧॥

*(ਮਲਾਰ ਮ:੫, ੧੨੬੯-੪)*

(ੳੜ) ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ ਹਰਿ ਗਲਿ ਮਿਲਿ ਮੇਲਿ ਮਿਲਾਵੈਗੋ॥੫॥

*(ਕਾਨੜਾ ਮ:੪, ੧੩੧੧-੧੪)*

(ਅੳ) ਗੋਵਿਦੁ ਗੋਵਿਦੁ ਗੁਰਮਤਿ ਧਿਆਈਐ ਤਾ ਦਰਗਹ ਪਾਈਐ ਮਾਨੁ॥

*(ਕਾਨੜਾ ਵਾਰ ਮ:੪, ੧੩੧੨-੧੯)*

(ਅਅ) ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ॥

*(ਕਾਨੜਾ ਵਾਰ ਮ:੪, ੧੩੧੬-੧੬)*

(ਅੲ) ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ॥੧॥ਰਹਾਉ॥

*(ਕਲਿਆਨ ਮ:੪, ੧੩੨੦-੧)*

(ਅਸ) ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ॥
ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ॥੩॥

*(ਮਾਝ ਮ:੫, ੧੦੪-੭)*

(ਅਹ) ਸਾਜਨ ਸੰਤ ਕਰਹੁ ਇਹੁ ਕਾਮੁ॥ ਆਨ ਤਿਆਗਿ ਜਪਹੁ ਹਰਿ ਨਾਮੁ॥
ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ॥

*(ਗਉੜੀ ਸੁਖਮਨੀ ਮ:੫, ੨੯੦-੩)*

## ਨਾਮ ਸਿਮਰਨ ਦੁਆਰਾ ਅਨੇਕਾਂ ਫਲ (੧੪੯੭)

(ੳ) ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ॰ਬਚਨੀ ਹਰਿ ਜਾਪਿਆ॥

*(ਤੁਖਾਰੀ ਮ:੪, ਛੰਤ, ੧੧੧੫-੯)*

(ਅ) ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥
ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ॥੧॥
ਭਾਈ ਰੇ ਗੁਰਮੁਖਿ ਸਦਾ ਪਤਿ ਹੋਇ॥
ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ॥੧॥ਰਹਾਉ॥

*(ਸਿਰੀ ਮ:੩, ੨੮-੬)*

(ੲ) ਮੁਕਤਿ ਭੁਗਤਿ ਜੁਗਤਿ ਹਰਿ ਨਾਉ॥ ਪ੍ਰੇਮ ਭਗਤਿ ਨਾਨਕ ਗੁਣ ਗਾਉ॥੪॥

*(ਗਉੜੀ ਮ:੫, ੨੦੦-੩)*

(ਸ) ਕੀਰਤਿ ਸੂਰਤਿ ਮੁਕਤਿ ਇਕ ਨਾਈ॥ ਤਹੀ ਨਿਰੰਜਨੁ ਰਹਿਆ ਸਮਾਈ॥
ਨਿਜ ਘਰਿ ਬਿਆਪਿ ਰਹਿਆ ਨਿਜ ਠਾਈ॥੭॥

*(ਗਉੜੀ ਮ:੧, ੨੨੧-੧੮)*

(ਹ) ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥
ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥
ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥

ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ॥ ਸਰਬ ਨਿਧਾਨ ਨਾਨਕ ਹਰਿ ਰੰਗਿ॥੨॥

*(ਗਉੜੀ ਸੁਖਮਨੀ ਮ:੫, ੨੬੨-੧੩)*

(ੳ) ਨਾਮੇ ਹੀ ਨਾਮਿ ਵਰਤਦੇ ਨਾਮੇ ਵਰਤਾਰਾ॥ ਅੰਤਰਿ ਨਾਮੁ ਮੁਖਿ ਨਾਮੁ ਹੈ ਨਾਮੇ ਸਬਦਿ ਵੀਚਾਰਾ॥੩॥
ਨਾਮੁ ਸੁਣੀਐ ਨਾਮੁ ਮੰਨੀਐ ਨਾਮੇ ਵਡਿਆਈ॥ ਨਾਮੁ ਸਲਾਹੇ ਸਦਾ ਸਦਾ ਨਾਮੇ ਮਹਲੁ ਪਾਈ॥੪॥
ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਭਾਈ॥ ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ॥੫॥
ਬਿਨੁ ਨਾਵੈ ਕੋਇ ਨ ਮੰਨੀਐ ਮਨਮੁਖਿ ਪਤਿ ਗਵਾਈ॥
ਜਮ ਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ॥੬॥
ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ॥
ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ॥੭॥
ਜਿਸ ਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ॥
ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ॥੮॥

*(ਆਸਾ ਮ:੩, ੪੨੬-੪)*

(ਅ) ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ॥
ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ॥

*(ਗਉੜੀ ਥਿਤੀ ਮ:੫, ੩੦੦-੧)*

(ੲ) ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ॥ ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ॥
ਕਿਲਬਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ॥
ਹਲਤਿ ਪਲਤਿ ਮੁਖੁ ਊਜਲਾ ਨਹ ਪੋਹੈ ਤਿਸੁ ਮਾਇ॥
ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ॥
ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ॥
ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥੧੭॥

*(ਗਉੜੀ ਥਿਤੀ ਮ:੫, ੩੦੦-੧)*

(ਸ) ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥ ਸਰਬ ਫਲਾ ਸੋਈ ਜਨੁ ਪਾਏ॥੬॥

*(ਸੂਹੀ ਮ:੫, ੭੬੦-੬)*

(ਹ) ਅਪਨੇ ਲੋਭ ਕਉ ਕੀਨੋ ਮੀਤੁ॥ ਸਗਲ ਮਨੋਰਥ ਮੁਕਤਿ ਪਦੁ ਦੀਤੁ॥੧॥
ਐਸਾ ਮੀਤੁ ਕਰਹੁ ਸਭੁ ਕੋਇ॥ ਜਾ ਤੇ ਬਿਰਥਾ ਕੋਇ ਨ ਹੋਇ॥੧॥ਰਹਾਉ॥
ਅਪੁਨੈ ਸੁਆਇ ਰਿਦੈ ਲੈ ਧਾਰਿਆ॥ ਦੂਖ ਦਰਦ ਰੋਗ ਸਗਲ ਬਿਦਾਰਿਆ॥੨॥
ਰਸਨਾ ਗੀਧੀ ਬੋਲਤ ਰਾਮ॥ ਪੂਰਨ ਹੋਏ ਸਗਲੇ ਕਾਮ॥੩॥

*(ਗਉੜੀ ਮ:੫, ੧੯੫-੧੩)*

(ਕ) ਸਿਮਰਿ ਸਿਮਰਿ ਸਿਮਰਿ ਸੁਖਦਾਤਾ ਜਾ ਕਾ ਕੀਆ ਸਗਲ ਜਹਾਨੁ॥
ਰਸਨਾ ਰਵਹੁ ਏਕੁ ਨਾਰਾਇਣੁ ਸਾਚੀ ਦਰਗਹ ਪਾਵਹੁ ਮਾਨੁ॥੧॥

*(ਬਿਲਾਵਲੁ ਮ:੫, ੮੨੭-੭)*

(ਛ) ਕੋਟਿ ਜਨਮ ਕੇ ਬਿਨਸੇ ਪਾਪ॥ ਹਰਿ ਹਰਿ ਜਪਤ ਨਾਹੀ ਸੰਤਾਪ॥
ਗੁਰ ਕੇ ਚਰਨ ਕਮਲ ਮਨਿ ਵਸੇ॥ ਮਹਾ ਬਿਕਾਰ ਤਨ ਤੇ ਸਭਿ ਨਸੇ॥੧॥
ਗੋਪਾਲ ਕੋ ਜਸੁ ਗਾਉ ਪ੍ਰਾਣੀ॥ ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ॥੧॥

*(ਰਾਮਕਲੀ ਮ:੫, ੮੯੭-੭)*

(ਜ) ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ॥
ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ॥੧॥ਰਹਾਉ॥
ਅੰਤਰਿ ਸੂਖਾ ਬਾਹਰਿ ਸੂਖਾ ਹਰਿ ਜਪਿ ਮਲਨ ਭਏ ਦੁਸਟਾਰੀ॥

*(ਰਾਮਕਲੀ ਮ:੫, ੯੧੬-੧੩)*

(ਝ) ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ॥
ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ॥੧॥ਰਹਾਉ॥
ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ॥
ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ॥੨॥

*(ਬਿਲਾਵਲੁ ਮ:੫, ੮੧੧-੧੦)*

(ਞ) ਤਿਨ੍ ਜਰਾ ਨ ਮਰਣਾ ਨਰਕਿ ਨ ਪਰਣਾ ਜੋ ਹਰਿ ਨਾਮੁ ਧਿਆਵੈ॥
ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ॥
ਨਾਮੁ ਲੈਨਿ੍ ਸਿ ਸੋਹਹਿ ਤਿਨ੍ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ॥੪॥

*(ਆਸਾ ਮ:੧, ਛੰਤ, ੪੩੮-੧੫)*

(ਟ) ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ॥ ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ॥੧॥
ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਵਿਚੇ ਹੋਵੈ ਮੁਕਤਿ॥੨॥

*(ਗੂਜਰੀ ਵਾਰ ਮ:੫, ੫੨੨-੯)*

(ਠ) ਗੁਰ ਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ ਸਮਾਹਿਓ॥੪॥

*(ਕਾਨੜਾ ਮ:੫, ੧੨੯੯-੯)*

(ਡ) ਹਰਿ ਅੰਮ੍ਰਿਤੁ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ॥
ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ॥੩॥

*(ਸੋਰਠਿ ਮ:੫, ੬੧੧-੧੫)*

(ਢ) ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ॥
ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ॥
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ॥੩॥

*(ਮਾਰੂ ਮ:੪, ੯੯੫-੮)*

(ਣ) ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ॥
ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ॥

ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ॥੧॥

*(ਮਾਰੂ ਮ:੪, ੯੯੬-੨)*

(ਤ) ਸਗਲ ਤਤ ਮਹਿ ਤਤੁ ਗਿਆਨੁ॥ ਸਰਬ ਧਿਆਨ ਮਹਿ ਏਕੁ ਧਿਆਨੁ॥
ਹਰਿ ਕੀਰਤਨ ਮਹਿ ਊਤਮ ਧੁਨਾ॥ ਨਾਨਕ ਗੁਰ ਮਿਲਿ ਗਾਇ ਗੁਨਾ॥੪॥

*(ਬਸੰਤ ਮ:੫, ੧੧੮੨-੯)*

(ਥ) ਜਿਹ ਸਿਮਰਨਿ ਹੋਇ ਮੁਕਤਿ ਦੁਆਰੁ॥ ਜਾਹਿ ਬੈਕੁੰਠਿ ਨਹੀ ਸੰਸਾਰਿ॥
ਨਿਰਭਉ ਕੈ ਘਰਿ ਬਜਾਵਹਿ ਤੂਰ॥ ਅਨਹਦ ਬਜਹਿ ਸਦਾ ਭਰਪੂਰ॥੧॥
ਐਸਾ ਸਿਮਰਨੁ ਕਰਿ ਮਨ ਮਾਹਿ॥ ਬਿਨੁ ਸਿਮਰਨ ਮੁਕਤਿ ਕਤ ਨਾਹਿ॥੧॥ਰਹਾਉ॥
ਜਿਹ ਸਿਮਰਨਿ ਨਾਹੀ ਨਨਕਾਰੁ॥ ਮੁਕਤਿ ਕਰੈ ਉਤਰੈ ਬਹੁ ਭਾਰੁ॥
ਨਮਸਕਾਰੁ ਕਰਿ ਹਿਰਦੈ ਮਾਹਿ॥ ਫਿਰਿ ਫਿਰਿ ਤੇਰਾ ਆਵਨੁ ਨਾਹਿ॥੨॥
ਜਿਹ ਸਿਮਰਨਿ ਕਰਹਿ ਤੂ ਕੇਲ॥ ਦੀਪਕੁ ਬਾਂਧਿ ਧਰਿਓ ਬਿਨੁ ਤੇਲ॥
ਸੋ ਦੀਪਕੁ ਅਮਰਕੁ ਸੰਸਾਰਿ॥ ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ॥੩॥
ਜਿਹ ਸਿਮਰਨਿ ਤੇਰੀ ਗਤਿ ਹੋਇ॥ ਸੋ ਸਿਮਰਨੁ ਰਖੁ ਕੰਠਿ ਪਰੋਇ॥
ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ॥ ਗੁਰ ਪਰਸਾਦੀ ਉਤਰਹਿ ਪਾਰਿ॥੪॥
ਜਿਹ ਸਿਮਰਨਿ ਨਾਹੀ ਤੁਹਿ ਕਾਨਿ॥ ਮੰਦਰਿ ਸੋਵਹਿ ਪਟੰਬਰ ਤਾਨਿ॥
ਸੇਜ ਸੁਖਾਲੀ ਬਿਗਸੈ ਜੀਉ॥ ਸੋ ਸਿਮਰਨੁ ਤੂ ਅਨਦਿਨੁ ਪੀਉ॥੫॥
ਜਿਹ ਸਿਮਰਨਿ ਤੇਰੀ ਜਾਇ ਬਲਾਇ॥ ਜਿਹ ਸਿਮਰਨਿ ਤੁਝੁ ਪੋਹੈ ਨ ਮਾਇ॥
ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ॥ ਇਹੁ ਸਿਮਰਨੁ ਸਤਿਗੁਰ ਤੇ ਪਾਈਐ॥੬॥
ਸਦਾ ਸਦਾ ਸਿਮਰਿ ਦਿਨੁ ਰਾਤਿ॥ ਊਠਤ ਬੈਠਤ ਸਾਸਿ ਗਿਰਾਸਿ॥
ਜਾਗੁ ਸੋਇ ਸਿਮਰਨ ਰਸ ਭੋਗ॥ ਹਰਿ ਸਿਮਰਨੁ ਪਾਈਐ ਸੰਜੋਗ॥੭॥
ਜਿਹ ਸਿਮਰਨਿ ਨਾਹੀ ਤੁਝੁ ਭਾਰ॥ ਸੋ ਸਿਮਰਨੁ ਰਾਮ ਨਾਮੁ ਅਧਾਰੁ॥
ਕਹਿ ਕਬੀਰ ਜਾ ਕਾ ਨਹੀ ਅੰਤੁ॥ ਤਿਸ ਕੇ ਆਗੇ ਤੰਤੁ ਨ ਮੰਤੁ॥੮॥

*(ਰਾਮਕਲੀ ਕਬੀਰ, ੯੭੧-੭)*

(ਦ) ਅਮਰ ਭਏ ਅਮਰਾ ਪਦੁ ਪਾਇਆ॥ ਸਾਧਸੰਗਿ ਨਾਨਕ ਹਰਿ ਧਿਆਇਆ॥੮॥

*(ਗਉੜੀ ਸੁਖਮਨੀ ਮ:੫, ੨੯੩-੧੩)*

(ਧ) ਜਿਸੁ ਚੀਤਿ ਆਵਹਿ ਸੋ ਵੇਪਰਵਾਹਾ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ॥
ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ॥੧੨॥

*(ਮਾਰੂ ਮ:੫, ਸੋਲਹੇ, ੧੦੭੪-੯)*

(ਨ) ਨਾਮੁ ਲੈਤ ਮਨੁ ਪਰਗਟੁ ਭਇਆ॥ ਨਾਮੁ ਲੈਤ ਪਾਪੁ ਤਨ ਤੇ ਗਇਆ॥
ਨਾਮੁ ਲੈਤ ਸਗਲ ਪੁਰਬਾਇਆ॥ ਨਾਮੁ ਲੈਤ ਅਠਸਠਿ ਮਜਨਾਇਆ॥੧॥
ਤੀਰਥੁ ਹਮਰਾ ਹਰਿ ਕੋ ਨਾਮੁ॥ ਗੁਰਿ ਉਪਦੇਸਿਆ ਤਤੁ ਗਿਆਨੁ॥੧॥ਰਹਾਉ॥

ਨਾਮੁ ਲੈਤ ਦੁਖੁ ਦੂਰਿ ਪਰਾਨਾ॥ ਨਾਮੁ ਲੈਤ ਅਤਿ ਮੂੜ ਸੁਗਿਆਨਾ॥
ਨਾਮੁ ਲੈਤ ਪਰਗਟਿ ਉਜੀਆਰਾ॥ ਨਾਮੁ ਲੈਤ ਛੁਟੇ ਜੰਜਾਰਾ॥੨॥
ਨਾਮੁ ਲੈਤ ਜਮੁ ਨੇੜਿ ਨ ਆਵੈ॥ ਨਾਮੁ ਲੈਤ ਦਰਗਹ ਸੁਖੁ ਪਾਵੈ॥
ਨਾਮੁ ਲੈਤ ਪ੍ਰਭੁ ਕਹੈ ਸਾਬਾਸਿ॥ ਨਾਮੁ ਹਮਾਰੀ ਸਾਚੀ ਰਾਸਿ॥੩॥
ਗੁਰਿ ਉਪਦੇਸੁ ਕਹਿਓ ਇਹੁ ਸਾਰੁ॥ ਹਰਿ ਕੀਰਤਿ ਮਨ ਨਾਮੁ ਅਧਾਰੁ॥
ਨਾਨਕ ਉਧਰੇ ਨਾਮੁ ਪੁਨਹਚਾਰ॥ ਅਵਰਿ ਕਰਮ ਲੋਕਹ ਪਤੀਆਰ॥੪॥

*(ਭੈਰਉ ਮ:੫, ੧੧੪੨-੯)*

(ਪ) ਨਾਮੁ ਲੈਤ ਕਿਛੁ ਬਿਘਨੁ ਨ ਲਾਗੈ॥ ਨਾਮੁ ਸੁਣਤ ਜਮੁ ਦੂਰਹੁ ਭਾਗੈ॥
ਨਾਮੁ ਲੈਤ ਸਭ ਦੂਖਹ ਨਾਸੁ॥ ਨਾਮੁ ਜਪਤ ਹਰਿ ਚਰਣ ਨਿਵਾਸੁ॥੧॥
ਨਿਰਬਿਘਨੁ ਭਗਤਿ ਭਜੁ ਹਰਿ ਹਰਿ ਨਾਉ॥
ਰਸਕਿ ਰਸਕਿ ਹਰਿ ਕੇ ਗੁਣ ਗਾਉ॥੧॥ਰਹਾਉ॥
ਹਰਿ ਸਿਮਰਤ ਕਿਛੁ ਚਾਖੁ ਨ ਜੋਹੈ॥ ਹਰਿ ਸਿਮਰਤ ਦੈਤ ਦੇਉ ਨ ਪੋਹੈ॥
ਹਰਿ ਸਿਮਰਤ ਮੋਹੁ ਮਾਨੁ ਨ ਬਧੈ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ॥੨॥
ਹਰਿ ਸਿਮਰਨ ਕੀ ਸਗਲੀ ਬੇਲਾ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ॥
ਜਾਤਿ ਅਜਾਤਿ ਜਪੈ ਜਨੁ ਕੋਇ॥ ਜੋ ਜਾਪੈ ਤਿਸ ਕੀ ਗਤਿ ਹੋਇ॥੩॥
ਹਰਿ ਕਾ ਨਾਮੁ ਜਪੀਐ ਸਾਧਸੰਗਿ॥ ਹਰਿ ਕੇ ਨਾਮ ਕਾ ਪੂਰਨ ਰੰਗੁ॥
ਨਾਨਕ ਕਉ ਪ੍ਰਭ ਕਿਰਪਾ ਧਾਰਿ॥ ਸਾਸਿ ਸਾਸਿ ਹਰਿ ਦੇਹੁ ਚਿਤਾਰਿ॥੪॥

*(ਭੈਰਉ ਮ:੫, ੧੧੫੦-੬)*

(ਫ) ਹਰਿ ਜਨ ਰਾਮ ਰਾਮ ਰਾਮ ਧਿਆਂਏ॥
ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ॥੧॥ਰਹਾਉ॥
ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ॥
ਮਹਾ ਪਤਿਤ ਕੇ ਪਾਤਿਕ ਉਤਰਹਿ ਹਰਿ ਨਾਮਾ ਉਰਿ ਧਾਰੈ॥੧॥
ਜੋ ਜੋ ਸੁਨੈ ਰਾਮ ਜਸੁ ਨਿਰਮਲ ਤਾ ਕਾ ਜਨਮ ਮਰਣ ਦੁਖੁ ਨਾਸਾ॥
ਕਹੁ ਨਾਨਕ ਪਾਈਐ ਵਡਭਾਗੀ ਮਨ ਤਨ ਹੋਇ ਬਿਗਾਸਾ॥੨॥

*(ਸਾਰਗ ਮ:੫, ੧੨੦੮-੧੬)*

(ਬ) ਸੋ ਕਿਉ ਬਿਸਰੈ ਜਿ ਘਾਲ ਨ ਭਾਨੈ॥ ਸੋ ਕਿਉ ਬਿਸਰੈ ਜਿ ਕੀਆ ਜਾਨੈ॥
ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ॥ ਜੋ ਕਿਉ ਬਿਸਰੈ ਜਿ ਜੀਵਨ ਜੀਆ॥
ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ॥ ਗੁਰ ਪ੍ਰਸਾਦਿ ਕੋ ਬਿਰਲਾ ਲਾਖੈ॥
ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ॥ ਜਨਮ ਜਨਮ ਕਾ ਟੂਟਾ ਗਾਢੈ॥
ਗੁਰਿ ਪੂਰੈ ਤਤੁ ਇਹੈ ਬੁਝਾਇਆ॥ ਪ੍ਰਭੁ ਅਪਨਾ ਨਾਨਕ ਜਨ ਧਿਆਇਆ॥੪॥

*(ਗਉੜੀ ਸੁਖਮਨੀ ਮ:੫, ੨੮੯-੧੯)*

## ਨਾਮ ਹਿਰਦੈ ਵਿਚ ਕਿਵੇਂ ਵਸੇ? (੧੪੯੮)

ਸਤਿਗੁਰੂ ਦੀ ਰਹਿਮਤ ਦਾ ਸਦਕਾ ਨਾਮ, ਅਭਿਆਸੀ ਦੇ ਹਿਰਦੇ ਵਿਚ ਟਿਕਦਾ ਹੈ। ਸਤਿਗੁਰੂ ਦੀ ਆਗਿਆ ਵਿਚ, ਰਜ਼ਾ ਵਿਚ ਰਹਿ ਕੇ ਨਾਮ ਸਿੱਖ ਦੇ ਹਿਰਦੇ ਵਿਚ ਟਿਕਦਾ ਹੈ। ਮਨ ਦੀਆਂ ਉਡਾਰੀਆਂ, ਕਾਬੂ ਵਿਚ ਆਇਆਂ ਹੀ ਨਾਮ ਦਾ ਵਾਸਾ ਸਾਧਕ ਦੇ ਹਿਰਦੇ ਵਿਚ ਹੁੰਦਾ ਹੈ। ਵਿਰਤੀਆਂ ਦਾ ਟਿਕਾਉ ਗੁਰ-ਸੰਗਤ ਵਿਚ ਜੁੜਕੇ ਪ੍ਰਭੂ ਦੀ ਕੀਰਤੀ ਕੀਤਿਆਂ ਹੁੰਦਾ ਹੈ। ਇਸ ਪਰਥਾਇ ਕੁਝ ਉਦਾਹਰਣ ਪਾਵਨ ਗੁਰਬਾਣੀ ਦੁਆਰਾ ਨਿਮਨ ਲਿਖਤ ਵਿਚ ਸ਼ਸ਼ੋਭਤ ਹਨ।

(ੳ) ਸਤਿਗੁਰਿ ਮਿਲਿਐ ਵਡੀ ਵਡਿਆਈ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ॥
ਨਾਮਿ ਰਤੇ ਸਦਾ ਸੁਖੁ ਪਾਈ॥੭॥

(ਬਿਲਾਵਲ ਮ:੩, ੮੩੩-੩)

(ਅ) ਗੁਰ ਕੈ ਸਬਦਿ ਸਲਾਹੀਐ ਹਰਿ ਨਾਮਿ ਸਮਾਵੈ॥ ਸਤਿਗੁਰ ਸੇਵਾ ਸਫਲ ਹੈ ਸੇਵਿਐ ਫਲ ਪਾਵੈ॥੧੯॥

(ਸੂਹੀ ਵਾਰ ਮ:੩, ੭੯੧-੧੮)

(ੲ) ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥੧੨॥

(ਸਿਰੀ ਮ:੧, ੧੫-੧੨)

(ਸ) ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ॥੪॥

(ਸੋਰਠਿ ਮ:੩, ੬੦੨-੬)

(ਹ) ਜਪਿ ਮਨ ਰਾਮ ਨਾਮੁ ਰਸਨਾ॥
ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ॥੧॥ਰਹਾਉ॥

(ਬਿਲਾਵਲ ਮ:੪, ੭੯੯-੧)

(ਕ) ਕੋਟਿ ਜਾਪ ਤਾਪ ਬਿਸ੍ਰਾਮ॥ ਰਿਧਿ ਬੁਧਿ ਸਿਧਿ ਸੁਰ ਗਿਆਨ॥
ਅਨਿਕ ਰੂਪ ਰੰਗ ਭੋਗ ਰਸੈ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥੧॥
ਹਰਿ ਕੇ ਨਾਮ ਕੀ ਵਡਿਆਈ॥ ਕੀਮਤਿ ਕਹਣੁ ਨ ਜਾਈ॥੧॥ਰਹਾਉ॥
ਸੂਰਬੀਰ ਧੀਰਜ ਮਤਿ ਪੂਰਾ॥ ਸਹਜ ਸਮਾਧਿ ਧੁਨਿ ਗਹਿਰ ਗੰਭੀਰਾ॥
ਸਦਾ ਮੁਕਤੁ ਤਾ ਕੇ ਪੂਰੇ ਕਾਮ॥ ਜਾ ਕੈ ਰਿਦੈ ਵਸੈ ਹਰਿ ਨਾਮ॥੨॥
ਸਗਲ ਸੂਖ ਆਨੰਦ ਅਰੋਗ॥ ਸਮਦਰਸੀ ਪੂਰਨ ਨਿਰਜੋਗ॥
ਆਇ ਨ ਜਾਇ ਡੋਲੈ ਕਤ ਨਾਹੀ॥ ਜਾ ਕੈ ਨਾਮੁ ਬਸੈ ਮਨ ਮਾਹੀ॥੩॥

(ਰਾਮਕਲੀ ਮ:੫, ੮੯੦-੧੭)

(ਖ) ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ॥
ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ॥੯॥

(ਆਸਾ ਮ:੩, ੪੩੦-੧)

(ਗ) ਏਕੁ ਅਚਰਜੁ ਜਨ ਦੇਖਹੁ ਭਾਈ॥ ਦੁਬਿਧਾ ਮਾਰਿ ਹਰਿ ਮੰਨਿ ਵਸਾਈ॥
ਨਾਮੁ ਅਮੋਲਕੁ ਨ ਪਾਇਆ ਜਾਇ॥ ਗੁਰ ਪਰਸਾਦਿ ਵਸੈ ਮਨਿ ਆਇ॥੩॥

(ਧਨਾਸਰੀ ਮ:੩, ੬੬੩-੧੭)

(ਘ) ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ॥
ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ॥
ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ॥੧॥

*(ਸਿਰੀ ਮ:੩, ੩੩-੭)*

(ਙ) ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥੧॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥੩॥
ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ॥
ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥੪॥

*(ਵਡਹੰਸ ਮ:੩, ੫੬੦-੧੨)*

## ਨਾਮ ਕਿਸ ਦਾ ਸਿਮਰਨਾ ਹੈ? (੧੪੯੯)

ਨਾਮ ਕੇਵਲ ਵਾਹਿਗੁਰੂ ਦਾ ਹੀ ਸਿਮਰਨਾ ਹੈ, ਜੋ ਭੰਨਣ ਘੜਨ ਸਮਰੱਥ ਹੈ। ਕਰਤਾਰ ਦਾ ਨਾਮ ਲੈਣ ਦੇ ਯੋਗ ਹੈ ਬਾਕੀ ਸਾਰੇ ਦੇਵੀ, ਦੇਵਤੇ ਤੇ ਅਵਤਾਰ ਆਦਿ ਉਸ ਵਾਹਿਗੁਰੂ ਦੀ ਰਚਨਾ ਦਾ ਹਿੱਸਾ ਹੀ ਹਨ। ਤਾਂ ਤੇ ਭਾਈ! ਰਚਨਹਾਰ ਦਾ ਨਾਮ ਸਿਮਰਨ ਕਰਨਾ ਫਲੀ-ਭੂਤ ਹੈ।

(ੳ) ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ॥
ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ॥੬੨॥

*(ਸਲੋਕ ਮ:੩, ੧੪੨੦-੧੫)*

(ਅ) ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ॥
ਗੁਰਿ ਪੂਰੈ ਜਾਣਾਇਆ ਭਾਈ ਤਿਸੁ ਬਿਨੁ ਅਵਰੁ ਨ ਕੋਇ॥ਰਹਾਉ॥

*(ਸੋਰਠਿ ਮ:੫, ੬੦੮-੧੫)*

(ੲ) ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ॥
ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ॥
ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ॥੧॥

*(ਸੋਰਠਿ ਮ:੫, ੬੦੮-੪)*

(ਸ) ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥੨॥

*(ਮਾਰੂ ਮ:੫, ੧੦੧੮-੧੦)*

## ਨਾਮੁ ਕਿਥੋਂ ਮਿਲਦਾ ਹੈ? (੧੫੦੦)

ਨਾਮ ਦਾ ਦਾਤਾ ਕੇਵਲ ਸੱਚਾ ਸਤਿਗੁਰੂ ਹੈ। ਸਤਿਗੁਰੂ ਤੋਂ ਇਲਾਵਾ ਹੋਰ ਕੋਈ ਨਾਮ ਦੀ ਦਾਤ ਬਖਸ਼ਣ ਦੀ ਸਮਰਥਾ ਨਹੀਂ ਰਖਦਾ ਜੋ ਅਨੇਕਾਂ ਝੂਠੇ ਪਾਖੰਡੀ ਸਮੂਹ ਜਨ-ਸਿੱਖਿਆ ਪ੍ਰਤਿ ਫਰੇਬ ਠੱਗੀ ਦੁਆਰਾ ਨਾਮ ਦਾ ਬਹਾਨਾ ਬਣਾਕੇ ਝੂਠਾ ਤੰਤ੍ਰ ਮੰਤ੍ਰ ਦਿੰਦੇ ਹਨ ਉਹ ਸਾਧਾਰਨ ਜਨਤਾ ਨੂੰ ਗੁਮਰਾਹ ਤਾਂ ਕਰਦੇ ਹਨ ਅਤੇ ਆਪਹੁ ਭੀ ਕੁੰਭੀ ਨਰਕ ਦੇ ਅਧਿਕਾਰੀ ਬਣਦੇ ਹਨ। ਤਾਂ ਤੇ ਭਾਈ! ਪੰਜਾਂ ਪਿਆਰਿਆਂ ਦੇ ਰਾਹੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਪਾਨ ਕੀਜੀਏ, ਇਹੀ ਨਾਮ ਦੀ ਪ੍ਰਾਪਤੀ ਦਾ ਸਾਧਨ ਹੈ। ਦੇਖੋ ਨਿਮਨ ਲਿਖਤ ਪਾਵਨ ਗੁਰਵਾਕ:-

(ੳ) ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ ਹਰਿ ਕਰਤੈ ਆਪਿ ਵਧਾਈ॥
ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨ੍ਹਿ ਓਨ੍ਹਾ ਅੰਦਰਿ ਹਿਰਦੈ ਭਾਈ॥
ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਹਾ ਪਰਾਇਆ ਭਲਾ ਨ ਸੁਖਾਈ॥

*(ਬਿਲਾਵਲ ਵਾਰ ਮ:੪, ੮੫੦-੧੫)*

(ਅ) ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਜੋਗ ਜੁਗਤਿ ਸਚਿ ਰਹੈ ਸਮਾਇ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੮)*

(ੲ) ਏਕੁ ਨਾਮੁ ਤਾਰੇ ਸੰਸਾਰੁ॥ ਗੁਰ ਪਰਸਾਦੀ ਨਾਮ ਪਿਆਰੁ॥
ਬਿਨੁ ਨਾਮੈ ਮੁਕਤਿ ਕਿਨੈ ਨ ਪਾਈ॥ ਪੂਰੇ ਗੁਰ ਤੇ ਨਾਮੁ ਪਲੈ ਪਾਈ॥੩॥

*(ਬਸੰਤੁ ਮ:੩, ੧੧੭੫-੬)*

(ਸ) ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਸਚੈ ਸਬਦਿ ਸਚਿ ਸਮਾਇ॥੧॥
ਏ ਮਨ ਨਾਮੁ ਨਿਧਾਨੁ ਤੂ ਪਾਇ॥ ਆਪਣੇ ਗੁਰ ਕੀ ਮੰਨਿ ਲੈ ਰਜਾਇ॥੧॥ਰਹਾਉ॥
ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ॥ ਨਿਰਮਲੁ ਨਾਮੁ ਵਸੈ ਮਨਿ ਆਇ॥੨॥

*(ਵਡਹੰਸੁ ਮ:੩, ੫੬੦-੮)*

(ਹ) ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ॥
ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ॥
ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ॥੨॥

*(ਸਿਰੀ ਮ:੪, ੪੦-੧੪)*

(ਕ) ਬਿਨੁ ਗੁਰ ਨਾਮੁ ਨ ਪਾਇਆ ਜਾਇ॥ ਸਿਧ ਸਾਧਿਕ ਰਹੇ ਬਿਲਲਾਇ॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ॥੩॥

*(ਮਾਝ ਮ:੩, ੧੧੫-੨)*

(ਖ) ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ॥
ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ॥੨॥

*(ਸਿਰੀ ਵਾਰ ਮ:੩, ੮੬-੩)*

(ਗ) ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ॥
ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ॥੨॥
ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ॥
ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ॥੩॥

*(ਗਉੜੀ ਪੂਰਬੀ ਮ:੫, ੨੧੩-੬)*

(ਘ) ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ॥
ਸਤਿਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ॥

*(ਵਡਹੰਸੁ ਵਾਰ ਮ:੩, ੫੯੩-੯)*

(ਙ) ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ॥

ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ॥
ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ॥੨॥

*(ਸਿਰੀ ਮ:੪, ੩੯-੧੮)*

(ਚ) ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ॥ ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ॥
ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ॥੧॥

*(ਸਿਰੀ ਮ:੫, ੪੪-੧੮)*

(ਛ) ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ॥

*(ਸਿਰੀ ਮ:੩, ੬੭-੧੯)*

(ਜ) ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ॥
ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ॥
ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ॥੨॥
ਮਨਿ ਹਰਿ ਹਰਿ ਲਗਾ ਚਾਉ॥
ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ॥੧॥ਰਹਾਉ॥

*(ਸਿਰੀ ਮ:੪, ਵਣਜਾਰਾ, ੮੨-੧)*

(ਝ) ਤੇਰੀਆ ਖਾਣੀ ਤੇਰੀਆ ਬਾਣੀ॥ ਬਿਨੁ ਨਾਵੈ ਸਭ ਭਰਮਿ ਭੁਲਾਣੀ॥
ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ॥੧॥

*(ਮਾਝ ਮ:੩, ੧੧੬-੪)*

(ਞ) ਕੋਈ ਕਰੈ ਉਪਾਵ ਅਨੇਕ ਬਹੁਤੇਰੇ ਬਿਨੁ ਕਿਰਪਾ ਨਾਮੁ ਨ ਪਾਵੈ॥
ਜਨ ਨਾਨਕ ਕਉ ਹਰਿ ਕਿਰਪਾ ਧਾਰੀ ਮਤਿ ਗੁਰਮਤਿ ਨਾਮੁ ਦ੍ਰਿੜਾਵੈ॥੪॥

*(ਗਉੜੀ ਮਾਝ ਮ:੪, ੧੭੨-੧੭)*

(ਟ) ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ॥
ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸ ਰਹੈ ਲਿਵ ਲਾਇ॥੩॥

*(ਮਾਰੂ ਮ:੧, ੧੦੧੫-੧੭)*

(ਠ) ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ॥ ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ॥ਰਹਾਉ॥

*(ਧਨਾਸਰੀ ਮ:੩, ੬੬੪-੯)*

(ਡ) ਗੁਰ ਸੇਵਾ ਤੇ ਜਨੁ ਨਿਰਮਲੁ ਹੋਇ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ॥ਰਹਾਉ॥

*(ਧਨਾਸਰੀ ਮ:੩, ੬੬੪-੧੬)*

(ਢ) ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ ਕਰਿ ਦਇਆ ਅੰਮ੍ਰਿਤੁ ਮੁਖਿ ਚੋਇ॥ਰਹਾਉ॥

*(ਸੋਰਠਿ ਮ:੪, ੬੦੫-੧)*

(ਣ) ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ॥
ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ॥੨॥

*(ਮਲਾਰ ਮ:੩, ੧੨੫੮-੧੯)*

(ਤ) ਸਾਧਸੰਗਤਿ ਨਿਧਿ ਹਰਿ ਕੋ ਨਾਮ॥ ਸੰਗਿ ਸਹਾਈ ਜੀਅ ਕੈ ਕਾਮ॥੧॥ਰਹਾਉ॥

*(ਕਾਨੜਾ ਮ:੫, ੧੩੦੦-੧੩)*

(ਥ) ਸਤਿਗੁਰ ਸਾਧਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ॥
ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ॥੭॥

*(ਕਲਿਆਨੁ ਮ:੪, ੧੩੨੪-੧੦)*

(ਦ) ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿ ਨਾਮੁ ਦੇਇ ਆਧਾਰੁ॥
ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ ਉਰਿ ਧਾਰਿ॥

*(ਸਲੋਕ ਮ:੩, ੧੪੧੭-੫)*

(ਧ) ਸਤਿਗੁਰੁ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ॥
ਗੁਰਮਤੀ ਨਾਮੁ ਨਿਰਮਲੋ ਨਿਰਮਲ ਨਾਮੁ ਧਿਆਇ॥
ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ॥

*(ਸਲੋਕ ਮ:੪, ੧੪੨੪-੧)*

(ਨ) ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ॥
ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ॥
ਗੁਰ ਸੇਵਾ ਨਾਉ ਪਾਈਐ ਸਚੇ ਰਹੈ ਸਮਾਇ॥੩॥
ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ॥
ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ॥
ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ॥

*(ਸਿਰੀ ਮ:੩, ੩੩-੧੮)*

(ਪ) ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ॥
ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ॥੧॥
ਤੂੰ ਬੇਅੰਤੁ ਦਇਆਲੁ ਹੈ ਤੇਰੀ ਸਰਣਾਈ॥ ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ॥੧॥ਰਹਾਉ॥

*(ਆਸਾ ਮ:੩, ੪੨੭-੯)*

(ਫ) ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ॥
ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦਰਿ ਆਇ॥੭॥

*(ਆਸਾ ਮ:੩, ੪੨੭-੭)*

(ਬ) ਸਤਿਗੁਰ ਸੇਵੇ ਤਾ ਨਾਮੁ ਪਾਏ ਨਾਮੇ ਹੀ ਸੁਖੁ ਪਾਇਦਾ॥੬॥

*(ਮਾਰੂ ਮ:੩, ਸੋਲਹੇ, ੧੦੬੪-੫)*

(ਭ) ਹਰਿ ਊਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ॥
ਦੁਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ॥

*(ਕਾਨੜਾ ਵਾਰ ਮ:੪, ੧੩੧੭-੧੧)*

(ਮ) ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ॥੭॥

*(ਰਾਮਕਲੀ ਮ:੩, ੯੦੯-੧੧)*

(ਯ) ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ॥

*(ਸਿਰੀ ਮ:੪, ੩੯-੧੮)*

(ਰ) ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ॥

*(ਸਿਰੀ ਵਾਰ ਮ:੩, ੮੬-੯)*

(ਲ) ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ॥
ਸਚਿ ਰਤੇ ਗੁਰ ਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ॥

*(ਸਿਰੀ ਵਾਰ ਮ:੩, ੮੮-੧੧)*

(ਵ) ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥
ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ॥
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ॥

*(ਮਾਰੂ ਵਾਰ ਮ:੧, ੧੦੯੩-੧)*

(ੜ) ਬਿਨੁ ਸਤਿਗੁਰ ਕੋ ਨਾਉ ਨ ਪਾਏ॥ ਪ੍ਰਭਿ ਐਸੀ ਬਣਤ ਬਣਾਈ ਹੇ॥੯॥

*(ਮਾਰੂ ਮ:੩, ਸੋਲਹੇ, ੧੦੪੬-੧੧)*

(ੳੳ) ਸੋ ਬੂਝੈ ਜਿਸੁ ਆਪਿ ਬੁਝਾਏ॥ ਸਤਿਗੁਰ ਸੇਵਾ ਨਾਮੁ ਦ੍ਰਿੜ੍ਹਾਏ॥
ਜਿਨ ਇਕੁ ਜਾਤਾ ਸੇ ਜਨ ਪਰਵਾਣੁ॥ ਨਾਨਕ ਨਾਮਿ ਰਤੇ ਦਰਿ ਨੀਸਾਣੁ॥੪॥

*(ਬਸੰਤੁ ਮ:੩, ੧੧੭੫-੮)*

(ੳਅ) ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ॥
ਗੁਰ ਤੇ ਨਾਮੁ ਪਾਈਐ ਵਡੀ ਵਡਿਆਈ॥੧॥

*(ਆਸਾ ਮ:੩, ੪੨੪-੧੨)*

(ੳੲ) ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ॥ ਸਗਲ ਭਗਤ ਜਾ ਕੀ ਕਰਦੇ ਸੇਵਾ॥
ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ॥੩॥
ਹੋਰੁ ਦੁਆਰਾ ਕੋਇ ਨ ਸੂਝੈ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ॥
ਸਤਿਗੁਰੁ ਸਾਹੁ ਭੰਡਾਰੁ ਨਾਮ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ॥੪॥

*(ਮਾਰੂ ਮ:੫, ਸੋਲਹੇ, ੧੦੭੮-੧)*

(ੳਸ) ਹਰਿ ਨਾਮੁ ਮਿਲੈ ਗੁਰ ਚਰਨ ਸੇਵ॥੧॥

*ਬਸੰਤੁ ਮ:੧, ੧੧੬੯-੧੩)*

## ਨਾਮ ਕਿਥੇ ਵਸਦਾ ਹੈ ਅਤੇ ਪ੍ਰਗਟ ਕਿਵੇਂ ਹੁੰਦਾ ਹੈ? (੧੫੦੧)

ਨਾਮ ਕਾਂਇਆ ਦੇ ਵਿਚ ਵਸਦਾ ਹੈ, ਪ੍ਰਗਟ ਸਤਿਗੁਰੂ ਦੇ ਦਰਸਾਏ ਸ਼ਬਦ ਦੀ ਕਮਾਈ ਦੁਆਰਾ ਹੁੰਦਾ ਹੈ।

(ੳ) ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥
ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥
ਤਿਨਿ ਦੇਖਿਆ ਜਿਸੁ ਆਪਿ ਦਿਖਾਏ॥ ਨਾਨਕ ਤਿਸੁ ਜਨ ਸੋਝੀ ਪਾਏ॥੧॥

*(ਗਉੜੀ ਸੁਖਮਨੀ ਮ:੫, ੨੯੩-੧੬)*

(ਅ) ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ॥
ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ॥੪॥

*(ਸਿਰੀ ਮ:੧, ੨੨-੮)*

(ੲ) ਗੁਰ ਪਰਸਾਦੀ ਏਕੋ ਜਾਣਾ॥ ਦੂਜਾ ਮਾਰਿ ਮਨੁ ਸਚਿ ਸਮਾਣਾ॥
ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ ਗੁਰ ਪਰਸਾਦੀ ਪਾਵਣਿਆ॥੮॥

*(ਮਾਝ ਮ:੩, ੧੨੦-੨)*

(ਸ) ਸਭ ਏਕਾ ਜੋਤਿ ਜਾਣੈ ਜੇ ਕੋਈ॥ ਸਤਿਗੁਰੁ ਸੇਵਿਐ ਪਰਗਟੁ ਹੋਈ॥
ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ॥੨॥

*(ਮਾਝ ਮ:੩, ੧੨੦-੧੧)*

(ਹ) ਆਪਿ ਉਪਾਏ ਤੈ ਆਪੇ ਵੇਖੈ॥ ਸਤਿਗੁਰੁ ਸੇਵੈ ਸੋ ਜਨੁ ਲੇਖੈ॥
ਨਾਨਕ ਨਾਮੁ ਵਸੈ ਘਟ ਅੰਤਰਿ ਗੁਰ ਕਿਰਪਾ ਤੇ ਪਾਵਣਿਆ॥੮॥

*(ਮਾਝ ਮ:੩, ੧੨੯-੪)*

(ਕ) ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥੨॥

*(ਪ੍ਰਭਾਤੀ ਮ:੩, ੧੩੩੪-੧੪)*

(ਖ) ਕਲੀ ਕਾਲ ਮਹਿ ਰਵਿਆ ਰਾਮੁ॥
ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ॥੧॥ਰਹਾਉ॥

*(ਪ੍ਰਭਾਤੀ ਮ:੩, ੧੩੩੪-੧੩)*

(ਗ) ਘਰ ਮਹਿ ਵਸਤੁ ਅਗਮ ਅਪਾਰਾ॥ ਗੁਰਮਤਿ ਖੋਜਹਿ ਸਬਦਿ ਬੀਚਾਰਾ॥
ਨਾਮੁ ਨਵ ਨਿਧਿ ਪਾਈ ਘਰ ਹੀ ਮਾਹਿ॥ ਸਦਾ ਰੰਗਿ ਰਾਤੇ ਸਚਿ ਸਮਾਹਿ॥੩॥

*(ਬਸੰਤੁ ਮ:੩, ੧੧੭੫-੧੩)*

(ਘ) ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥ ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥
ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥ ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ॥੧੩॥

*(ਸਾਰੰਗ ਵਾਰ ਮ:੪, ੧੨੪੨-੧੬)*

(ਙ) ਅੰਤਰਿ ਨਵ ਨਿਧਿ ਨਾਮੁ ਹੈ ਮੇਰੀ ਜਿੰਦੁੜੀਏ ਗੁਰੁ ਸਤਿਗੁਰੁ ਅਲਖੁ ਲਖਾਏ ਰਾਮ॥

*(ਬਿਹਾਗੜਾ ਮ:੪, ਛੰਤ, ੫੩੯-੯)*

(ਚ) ਸਬਦੁ ਬੁਝੈ ਸੋ ਮੈਲੁ ਚੁਕਾਏ॥ ਨਿਰਮਲ ਨਾਮੁ ਵਸੈ ਮਨਿ ਆਏ॥
ਸਤਿਗੁਰੁ ਅਪਣਾ ਸਦ ਹੀ ਸੇਵਹਿ ਹਉਮੈ ਵਿਚਹੁ ਜਾਈ ਹੇ॥੧੨॥

*(ਮਾਰੂ ਮ:੩, ਸੋਲਹੇ, ੧੦੪੪-੧੨)*

## ਨਾਮ ਕੇਵਲ ਨਾਮ (੧੫੦੨)

ਸਤਿਗੁਰੂ ਨਾਨਕ ਦੇ ਘਰ ਵਿਚ ਕੇਵਲ ਨਾਮ ਸਿਮਰਨ ਦੀ ਸਿੱਖਿਆ ਹੀ ਦਰਸਾਈ ਜਾਂਦੀ ਹੈ। ਨਾਮ ਉਸ ਨਿਰਗੁਣ ਅਤੇ ਸਰਗੁਣ ਵਾਹਿਗੁਰੂ ਦੀ ਵਡਿਆਈ ਅਤੇ ਪਿਆਰ ਹੈ। ਨਾਮ ਸਿਮਰਨ ਦੀ ਜੁਗਤੀ ਉਕਤ ਵਾਰਤਾ ਵਿਚ ਦਰਸਾਈ ਜਾ ਚੁਕੀ ਹੈ। ਹੋਰ ਦੇਖੋ, "ਕੇਵਲ ਨਾਮ"।

(ੳ) ਏਕੋ ਸਿਮਰਿ ਨ ਦੂਜਾ ਭਾਉ॥ ਸੰਤਸੰਗਿ ਜਪਿ ਕੇਵਲ ਨਾਉ॥
ਕਰਮ ਧਰਮ ਨੇਮ ਬ੍ਰਤ ਪੂਜਾ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ॥੨॥

*ਗਉੜੀ ਮ:੫, ੧੯੯-੪)*

(ਅ) ਹਮਾਰੈ ਏਕੈ ਹਰੀ ਹਰੀ॥ ਆਨ ਅਵਰ ਸਿਞਾਣਿ ਨ ਕਰੀ॥ਰਹਾਉ॥

*(ਟੋਡੀ ਮ:੫, ੭੧੫-੭)*

(ੲ) ਏਹੁ ਅਹੇਰਾ ਕੀਨੋ ਦਾਨੁ॥ ਨਾਨਕ ਕੈ ਘਰਿ ਕੇਵਲ ਨਾਮੁ॥੪॥

*(ਭੈਰਉ ਮ:੫, ੧੧੩੬-੧੬)*

(ਸ) ਕਲਿਜੁਗ ਮਹਿ ਇਕ ਨਾਮਿ ਉਧਾਰੁ॥ ਨਾਨਕੁ ਬੋਲੈ ਬ੍ਰਹਮ ਬੀਚਾਰੁ॥੨॥

*(ਭੈਰਉ ਮ:੫, ੧੧੩੮-੬)*

(ਹ) ਏਕੁ ਨਾਮੁ ਤਾਰੇ ਸੰਸਾਰੁ॥ ਗੁਰ ਪਰਸਾਦੀ ਨਾਮ ਪਿਆਰੁ॥
ਬਿਨੁ ਨਾਮੈ ਮੁਕਤਿ ਕਿਨੈ ਨ ਪਾਈ॥ ਪੂਰੇ ਗੁਰ ਤੇ ਨਾਮੁ ਪਲੈ ਪਾਈ॥੩॥

*(ਬਸੰਤੁ ਮ:੩, ੧੧੭੫-੬)*

(ਕ) ਪੂਰੈ ਸਤਿਗੁਰਿ ਸੋਝੀ ਪਾਈ॥ ਏਕੋ ਨਾਮੁ ਮੰਨਿ ਵਸਾਈ॥
ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ॥੧੧॥

*(ਮਾਰੂ ਮ:੩, ਸੋਲਹੇ, ੧੦੫੪-੧)*

(ਖ) ਪ੍ਰਾਣੀ ਏਕੋ ਨਾਮੁ ਧਿਆਵਹੁ॥ ਅਪਨੀ ਪਤਿ ਸੇਤੀ ਘਰਿ ਜਾਵਹੁ॥੧॥

*(ਮਲਾਰ ਮ:੧, ੧੨੫੪-੫)*

(ਗ) ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥ ਸਰਬ ਫਲਾ ਸੋਈ ਜਨੁ ਪਾਏ॥੬॥
ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ॥ ਕੇਵਲ ਨਾਮੁ ਭਗਤਿ ਰਸੁ ਦੀਨਾ॥੭॥
ਆਦਿ ਮਧਿ ਅੰਤਿ ਪ੍ਰਭੁ ਸੋਈ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ॥੮॥

*(ਸੂਹੀ ਮ:੫, ੭੬੦-੬)*

(ਘ) ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ॥੩॥
ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ॥੪॥

*(ਰਾਮਕਲੀ ਮ:੫, ੯੧੬-੧੬)*

(ਙ) ਸੇ ਸੰਤਨ ਹਰਿ ਕੇ ਮੇਰੇ ਮੀਤ॥ ਕੇਵਲ ਨਾਮੁ ਗਾਈਐ ਜਾ ਕੈ ਨੀਤ॥੧॥ਰਹਾਉ॥

*(ਗੋਂਡ ਮ:੫, ੮੬੩-੧੬)*

(ਚ) ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ॥੬॥

*(ਪ੍ਰਭਾਤੀ ਕਬੀਰ, ੧੩੪੯-੧੭)*

(ਛ) ਦਾਸੁ ਕਬੀਰੁ ਕਹੈ ਸਮਝਾਇ॥ ਕੇਵਲ ਰਾਮ ਰਹਹੁ ਲਿਵ ਲਾਇ॥੩॥

*(ਭੈਰਉ ਕਬੀਰ, ੧੧੬੧-੪)*

(ਜ) ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥੩॥

*(ਧਨਾਸਰੀ ਕਬੀਰ, ੬੯੨-੪)*

(ਝ) ਸਾਧਸੰਗਿ ਜਪਿਓ ਭਗਵੰਤੁ॥ ਕੇਵਲ ਨਾਮੁ ਦੀਓ ਗੁਰਿ ਮੰਤੁ॥

*(ਗਉੜੀ ਗੁਆਰੇਰੀ ਮ:੫, ੧੮੩-੯)*

(ਞ) ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥ ਕੇਵਲ ਨਾਮੁ ਰਿਦ ਮਾਹਿ ਸਮਾਇਆ॥੪॥

*(ਗਉੜੀ ਮ:੫, ੧੮੮-੮)*

(ਟ) ਨਾਨਕ ਕੀ ਅਰਦਾਸਿ ਸੁਣੀਜੈ॥ ਕੇਵਲ ਨਾਮੁ ਰਿਦੇ ਮਹਿ ਦੀਜੈ॥੪॥

*(ਆਸਾ ਮ:੫, ੩੮੯-੧੫)*

(ਠ) ਕਾਹੂ ਫਲ ਕੀ ਇਛਾ ਨਹੀ ਬਾਛੈ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ॥

*ਗਉੜੀ ਸੁਖਮਨੀ ਮ:੫, ੨੭੪-੮)*

(ਡ) ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ॥

*(ਗੁਜਰੀ ਜੈ ਦੇਵ, ੫੨੬-੧੪)*

(ਢ) ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ॥
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ॥

*(ਸੋਰਠਿ ਮ:੩, ੬੩੭-੧੫)*

(ਣ) ਕਹੁ ਕਬੀਰ ਚੰਚਲ ਮਤਿ ਤਿਆਗੀ॥ ਕੇਵਲ ਰਾਮ ਭਗਤਿ ਨਿਜ ਭਾਗੀ॥੩॥

*(ਗਉੜੀ ਕਬੀਰ, ੩੨੭-੧੨)*

## ਨਾਮ ਜਲ (੧੫੦੩)

ਨਾਮ ਜਲ ਉਹ ਪਾਣੀ ਹੈ, ਜੋ ਅਭਿਆਸੀ ਦੇ ਜੀਵਨ ਨੂੰ ਨਾਮ ਰਸ ਵਿਚ ਪ੍ਰਫੁਲਤ ਰਖਦਾ ਹੈ। ਜਿਵੇਂ ਇਕ ਨਵੇਂ ਪੌਦੇ ਵਾਸਤੇ ਗਾਹੇ-ਬਗਾਹੇ ਪਾਣੀ ਦੀ ਲੋੜ ਹੈ, ਇਸੇ ਪ੍ਰਕਾਰ ਨਾਮ ਅਭਿਆਸੀ ਵਾਸਤੇ ਨਿਤਾ ਪ੍ਰਤਿ ਨਾਮ ਸਿਮਰਨ ਦੀ ਅਵਸ਼ਕਤਾ ਹੈ। ਤਾਂ ਕਿ ਉਸ ਦੇ ਜੀਵਨ ਵਿਚ ਸੁਖਾ-ਪਨ ਨਾ ਆ ਜਾਵੇ। ਇਸੇ ਪ੍ਰਕਾਰ ਇਕ ਅੰਮ੍ਰਿਤਧਾਰੀ ਸਿੰਘ ਵਾਸਤੇ ਰੋਜ਼ਾਨਾ ਹੀ ਗੁਰਬਾਣੀ ਵਿਚਾਰ ਦੁਆਰਾ ਨਾਮ ਜਲ ਦੀ ਲੋੜ ਹੈ, ਤਾ ਕਿ ਉਸ ਦਾ ਅੰਮ੍ਰਤਮਈ ਬੂਟਾ ਸਦੀਵ ਕਾਲ ਵਾਸਤੇ ਹਰਾ ਭਰਾ ਰਹੇ, ਉਸ ਦੇ ਜੀਵਨ ਵਿਚੋਂ ਪਿਆਰ ਅਤੇ ਜ਼ਬਤ ਦੀ ਝਲਕ ਪੁੰਗਰਦੀ ਰਹੇ। ਜੇ ਕਰ ਇਕ ਅੰਮ੍ਰਿਤਧਾਰੀ ਗੁਰਸਿੱਖ ਅੰਮ੍ਰਿਤ ਛਕਣ ਤੋਂ ਉਪਰੰਤ ਨਾਮ ਜਲ ਦੀ ਵਰਤੋਂ ਨਹੀ ਕਰਦਾ ਹੈ ਤਾਂ ਉਸ ਦੇ ਜੀਵਨ ਵਿਚ ਹਰਿਆਵਲ ਦੇ ਥਾਂ ਸੁਖਾ-ਪਨ, ਮੁਰਦਾ-ਪਨ ਛਾ ਜਾਂਦਾ ਹੈ। ਅੰਮ੍ਰਿਤ ਜਲ ਦੀ ਪ੍ਰਾਪਤੀ ਵਾਸਤੇ ਗੁਰਬਾਣੀ ਦਾ ਪਠਨ ਪਠਾਨ ਅਤੇ ਗੁਰਬਾਣੀ ਵਿਚਾਰ ਦੀ ਲੋੜ ਹੈ। ਕਿਉਂ ਕਿ ਗੁਰਬਾਣੀ ਅਭਿਆਸੀ ਨੂੰ ਨਾਮ ਜਲ ਬਖਸ਼ਦੀ ਹੈ। ਹੋਰ ਦੇਖੋ, "ਹਰਿ ਜਲ"।

(ੳ) ਅਬ ਮੋਹਿ ਜਲਤ ਰਾਮ ਜਲੁ ਪਾਇਆ॥ ਰਾਮ ਉਦਕਿ ਤਨੁ ਜਲਤ ਬੁਝਾਇਆ॥੧॥ਰਹਾਉ॥
ਮਨੁ ਮਾਰਣ ਕਾਰਣਿ ਬਨ ਜਾਈਐ॥ ਸੋ ਜਲੁ ਬਿਨੁ ਭਗਵੰਤ ਨ ਪਾਈਐ॥੧॥
ਜਿਹ ਪਾਵਕ ਸੁਰਿ ਨਰ ਹੈ ਜਾਰੇ॥ ਰਾਮ ਉਦਕਿ ਜਨ ਜਲਤ ਉਬਾਰੇ॥੨॥
ਭਵ ਸਾਗਰ ਸੁਖ ਸਾਗਰ ਮਾਹੀ॥ ਪੀਵਿ ਰਹੇ ਜਲ ਨਿਖੁਟਤ ਨਾਹੀ॥੩॥
ਕਹਿ ਕਬੀਰ ਭਜੁ ਸਾਰਿੰਗਪਾਨੀ॥ ਰਾਮ ਉਦਕਿ ਮੇਰੀ ਤਿਖਾ ਬੁਝਾਨੀ॥੪॥

*(ਗਉੜੀ ਕਬੀਰ, ੩੨੩-੧੩)*

(ਅ) ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ॥
ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ॥ਰਹਾਉ॥
ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ॥
ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ॥੨॥
ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ॥
ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ॥੩॥
ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ॥
ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ॥੪॥

*(ਸੋਰਠਿ ਮ:੪, ੬੦੭-੧੦)*

(ੲ) ਨਿਰਮਲ ਉਦਕੁ ਗੋਵਿੰਦ ਕਾ ਨਾਮ॥ ਮਜਨੁ ਕਰਤ ਪੂਰਨ ਸਭਿ ਕਾਮ॥੧॥

*(ਗਉੜੀ ਮ:੫, ੧੯੮-੧੯)*

(ਸ) ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ ਹਰਿ ਚੰਦਨ ਵਾਸੁ ਸੁਗੰਧ ਗੰਧਈਆ॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ॥੧॥

*(ਬਿਲਾਵਲੁ ਮ:੪, ੮੩੩-੧੯)*

(ਹ) ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ॥
ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ॥
ਤਿਸ ਚੁਕੈ ਸਹਜੁ ਊਪਜੈ ਚੁਕੈ ਕੂਕ ਪੁਕਾਰ॥
ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰਿ ਧਾਰਿ॥੫੪॥

*(ਸਲੋਕ ਮ:੩, ੧੪੧੯-੧੬)*

(ਕ) ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ॥

*(ਸਲੋਕ ਮ:੧, ੧੪੧੧-੨)*

(ਖ) ਨਾਮੁ ਨਿਰੰਜਨੁ ਨੀਰਿ ਨਰਾਇਣ॥ ਰਸਨਾ ਸਿਮਰਤ ਪਾਪ ਬਿਲਾਇਣ॥੧॥ਰਹਾਉ॥

*(ਗੋਂਡ ਮ:੫, ੮੬੨-੧੯)*

(ਗ) ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ॥
ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ॥੨॥

*(ਧਨਾਸਰੀ ਮ:੫, ੬੮੨-੬)*

(ਘ) ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ॥
ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ॥੨॥

*(ਮਾਰੂ ਕਬੀਰ, ੧੧੦੩-੧੨)*

(ਙ) ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ॥
ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ॥
ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ ਜਾਇ॥੧॥

*(ਮਲਾਰ ਵਾਰ ਮ:੩, ੧੨੮੨-੧੩)*

(ਚ) ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ॥੨॥

*(ਮਲਾਰ ਵਾਰ ਮ:੩, ੧੧੮੩-੫)*

(ਛ) ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਇ॥
ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥
ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥
ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ॥੨॥

*(ਮਲਾਰ ਵਾਰ ਮ:੩, ੧੨੮੨-੬)*

## ਨਾਮ ਜ਼ਿੰਦਗੀ ਹੈ (੧੫੦੪)

ਨਾਮ ਸਦੀਵੀ ਜੀਵਨ ਹੈ। ਨਾਮ ਦੇ ਆਸਰੇ ਐਸਾ ਜੀਵਨ ਪ੍ਰਾਪਤ ਹੁੰਦਾ ਹੈ, ਜਿਸ ਦਾ ਕਦੀ ਭੀ ਅੰਤ ਨਹੀਂ ਹੁੰਦਾ। ਰੂਹਾਨੀ ਤੌਰ ਤੇ ਅਭਿਆਸੀ ਵਾਹਿਗੁਰੂ ਨਾਲ ਮਿਲ ਕੇ ਇਕ ਜੋਤ ਹੋ ਜਾਂਦਾ ਹੈ।

(ੳ) ਜਨ ਨਾਨਕੁ ਨਾਮੁ ਲਏ ਤਾ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ॥੨॥

*(ਸਿਰੀ ਵਾਰ ਮ:੩, ੮੭-੨)*

(ਅ) ਜਨ ਨਾਨਕੁ ਨਾਉ ਲਏ ਤਾਂ ਜੀਵੈ ਬਿਨੁ ਨਾਵੇ ਖਿਨੁ ਮਰਿ ਜਾਇਆ॥੨੮॥

*(ਸਲੋਕ ਮ:੪, ੧੪੨੪-੧੫)*

(ੲ) ਆਖਾ ਜੀਵਾ ਵਿਸਰੈ ਮਰਿ ਜਾਉ॥ ਆਖਣਿ ਅਉਖਾ ਸਾਚਾ ਨਾਉ॥
ਸਾਚੇ ਨਾਮ ਕੀ ਲਾਗੈ ਭੂਖ॥ ਤਿਤੁ ਭੂਖੈ ਖਾਇ ਚਲੀਅਹਿ ਦੂਖ॥੧॥

*(ਆਸਾ ਮ:੧, ੩੪੯-੭)*

(ਸ) ਜੀਵਾ ਤੇਰੈ ਨਾਇ ਮਨਿ ਆਨੰਦੁ ਹੈ ਜੀਉ॥ ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ॥

*(ਧਨਾਸਰੀ ਮ:੧, ਛੰਤ, ੬੮੮-੭)*

## ਨਾਮ ਦਾਨ ਇਸ਼ਨਾਨ (੧੫੦੫)

ਨਾਮ ਸਿਮਰਨ ਵਾਹਿਗੁਰੂ ਦੀ ਵਡਿਆਈਆਂ ਦਾ ਚਿੰਤਨ ਕਰਨਾ ਹੈ। ਸੁਕ੍ਰਿਤ ਕਮਾਈ ਵਿਚੋਂ ਲੋੜਵੰਦਾਂ ਨਾਲ ਵੰਡ ਕੇ ਛਕਣਾ ਦਾਨ ਹੈ, ਇਸ਼ਨਾਨ ਦਾ ਅਰਥ ਸਰੀਰਕ ਕ੍ਰਿਆ ਅਤੇ ਮਨ ਦੀ ਸੋਚਣੀ ਅਥਵਾ ਕਹਿਣੀ ਪਵਿੱਤ੍ਰ ਹੋਣੀ ਜ਼ਰੂਰੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਰਣੀ ਪਰਧਾਨੁ"।

(ੳ) ਕਾਮ ਕ੍ਰੋਧ ਲੋਭ ਮੋਹ ਤਜਾਰੀ॥ ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ॥੩॥

ਕਹੁ ਨਾਨਕ ਇਹੁ ਤਤੁ ਬੀਚਾਰੀ॥ ਰਾਮ ਨਾਮ ਜਪਿ ਪਾਰਿ ਉਤਾਰੀ॥੪॥

*(ਸੂਹੀ ਮ:੫, ੭੪੦-੧੮)*

(ਅ) ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ॥ ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ॥
ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ॥
ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨ॥੨॥

*(ਸਿਰੀ ਮ:੫, ੪੬-੪)*

(ੲ) ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ॥
ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ ਅਪਨਾਇਓ॥੩॥

*(ਟੋਡੀ ਮ:੫, ੭੧੨-੮)*

(ਸ) ਸੁਣਿ ਗਲਾ ਗੁਰ ਪਹਿ ਆਇਆ॥ ਨਾਮੁ ਦਾਨੁ ਇਸਨਾਨੁ ਦਿੜਾਇਆ॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ॥੧੧॥

*(ਸਿਰੀ ਮ:੫, ੭੪-੧)*

(ਹ) ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥
ਨਾਮ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ॥੭॥

*(ਆਸਾ ਮ:੧, ੪੧੯-੪)*

(ਕ) ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ॥
ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ॥੧॥

*(ਸੋਰਠਿ ਮ:੧, ੫੯੬-੩)*

(ਖ) ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ॥
ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ॥੨੦॥

*(ਮਾਰੂ ਵਾਰ ਮ:੫, ੧੧੦੧-੧੩)*

## ਨਾਮ ਦੀ ਸਾਰ ਕਦਰ (੧੫੦੬)

(ੳ) ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥
ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥੨੭॥

*(ਰਾਮਕਲੀ ਮ:੩, ਅਨੰਦੁ, ੯੨੦-੧੫)*

(ਅ) ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ॥ ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ॥

*(ਮਲਾਰ ਵਾਰ ਮ:੧, ੧੨੮੭-੭)*

(ੲ) ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍॥
ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥੨੩॥

*(ਸਲੋਕ ਕਬੀਰ, ੧੩੬੫-੧੩)*

## ਨਾਮ ਦੀ ਸੁਗੰਧੀ (੧੫੦੭)

ਨਾਮ ਦੀ ਸੁਗੰਧੀ ਐਸੀ ਤਤ ਵਸਤੂ ਹੈ, ਜਿਵੇਂ ਚੰਦਨ ਵਿਚੋਂ ਹਰ ਸਮੇਂ ਸੁਗੰਧੀ ਆਉਂਦੀ ਹੈ, ਇਸੇ ਪ੍ਰਕਾਰ ਜਿਨ੍ਹਾਂ ਦੇ ਹਿਰਦੇ ਨਾਮ ਟਿਕ ਜਾਵੇ, ਉਨ੍ਹਾਂ ਦੇ ਜੀਵਨ ਵਿਚੋਂ, ਬਚਨ ਬਿਲਾਸ ਵਿਚੋ, ਉਨ੍ਹਾਂ ਦੀ ਕ੍ਰਿਆ ਵਿਚੋਂ ਐਸੇ ਸੁਗੰਧੀ ਆਉਂਦੀ ਹੈ ਜਿਵੇਂ ਫੁਲਾਂ ਦੀ ਮਹਿਕ, ਚੰਦਨ ਦੀ ਮਹਿਕ ਆਪਣੇ ਚੌਗਿਰਦੇ ਨੂੰ ਸੁਗੰਧਤ ਕਰ ਦਿੰਦੀ ਹੈ। ਤਾਂ ਤੇ ਨਾਮ ਰਸੀਏ ਸੰਤ ਜਨ ਜਗਤ ਵਿਚ ਚੰਦਨ ਵਾਂਗੂ ਵਾਹਿਗੁਰੂ ਦੇ ਨਾਮ ਦੁਆਰਾ ਸੁਗੰਧੀ ਦਾ ਪਸਾਰਾ ਕਰਦੇ ਹਨ। ਜਿਸ ਖੁਸ਼ਬੂ ਨੂੰ ਸੁੰਘਣ ਕਰਕੇ ਜੀਵਾਂ ਦੇ ਦਿਲੋ-ਦਿਮਾਗ ਮੁਅੱਤਰ ਹੁੰਦੇ ਹਨ। ਨਾਮ ਦੀ ਸੁਗੰਧੀ ਪ੍ਰਭੂ ਦੀ ਅਤਿਅੰਤ ਸੂਖਸ਼ਮ ਨਿਰਗੁਣ ਅਵਸਥਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਚੰਦਨ ਅਤੇ ਸੁਗੰਧੀ"।

(ੳ) ਕਿਰਪਾ ਕਰਿ ਕੈ ਨਾਮੁ ਦ੍ਰਿੜਾਈ॥ ਹਰਿ ਹਰਿ ਬਾਸੁ ਸੁਗੰਧ ਬਸਾਈ॥੫॥

*(ਗਉੜੀ ਕਬੀਰ, ੩੨੬-੧੯)*

(ਅ) ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ॥
ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ॥੧॥
ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ॥
ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ॥੨॥

*(ਨਟ ਮ:੪, ੯੮੧-੩)*

(ੲ) ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ॥
ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ॥੩॥

*(ਮਲਾਰ ਮ:੩, ੧੨੬੦-੧੯)*

## ਨਾਮ ਦੀ ਕਣੀ (੧੫੦੮)

ਨਾਮ ਦੀ ਇਕ ਚਿੰਗਾੜੀ, ਨਾਮ ਦੀ ਇਕ ਬੂੰਦ, ਨਾਮ ਦੀ ਇਕ ਕਿਰਣ, ਜ਼ੱਰੇ ਮਾਤ੍ਰ ਨਾਮ ਦੀ ਕਨਸੋਅ, ਅਨੇਕਾਂ ਪਾਪਾਂ ਨੂੰ ਇਕ ਲਮਹੇ ਵਿਚ ਦਗਧ ਕਰ ਦਿੰਦੀ ਹੈ।

(ੳ) ਕਟੇ ਪਾਪ ਅਸੰਖ ਨਾਵੈ ਇਕ ਕਣੀ॥੧੧॥

*(ਮਲਾਰ ਵਾਰ ਮ:੧, ੧੨੮੩-੯)*

(ਅ) ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ॥
ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ॥
ਆਵਣ ਜਾਣੁ ਨ ਚੁਕਈ ਭਾਈ ਝੂਠੀ ਦੁਨੀ ਮਣੀ॥
ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥੨॥

*(ਸੋਰਠਿ ਮ:੫, ੬੦੮-੧੬)*

(ੲ) ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ॥
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ॥੧੦॥

*(ਸੋਰਠਿ ਮ:੩, ੬੩੭-੧੦)*

(ਸ) ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ॥
ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ॥੨॥

*(ਜੈਤਸਰੀ ਵਾਰ ਮ:੫, ੭੦੬-੧੯)*

(ਹ) ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ॥

ਨਾਨਕ ਰਾਮ ਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨਹਾਰ॥੧॥

*(ਗਉੜੀ ਮ:੫, ਛੰਤ, ੨੪੮-੧੪)*

## ਨਾਮ ਦੀ ਟੇਕ (੧੫੦੯)

ਨਾਮ ਦਾ ਆਸਾਰਾ, ਨਾਮ ਦੀ ਮਦਦ।

(ੳ) ਹਰਿ ਨਾਮਾਂ ਹਰਿ ਟੇਕ ਹੈ ਹਰਿ ਹਰਿ ਨਾਮੁ ਅਧਾਰੁ॥
ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰੁ॥੨॥

*(ਮਲਾਰ ਮ:੩, ੧੨੨੬-੯)*

## ਨਾਮ ਦੀ ਰੰਙਣਾ (੧੫੧੦)

ਨਾਮ ਦਾ ਜਲਾਲ, ਨਾਮ ਦਾ ਤੇਜ, ਨਾਮ ਦੀ ਰੰਙਣਾ ਅਤੇ ਨਾਮ ਦਾ ਰਸ ਇਕੱਠੇ ਹੀ ਪ੍ਰਫੁਲਤ ਹੁੰਦੇ ਹਨ। ਨਾਲ ਦੀ ਨਾਲ ਰੰਙ ਬਦਲਦਾ ਅਤੇ ਨਾਲ ਦੀ ਨਾਲ ਹੀ ਰਸ ਟਪਕਣਾ ਆਰੰਭ ਹੁੰਦਾ ਹੈ। ਦੇਖੋ, "ਹਰਿ ਰੰਗ", "ਹਰਿ ਰਸ"।

(ੳ) ਆਪੇ ਰੰਗੇ ਸਹਜਿ ਸੁਭਾਏ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ॥
ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ॥੧॥

*(ਮਾਝ ਮ:੩, ੧੧੪-੫)*

(ਅ) ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ॥
ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ॥
ਨਾਨਕ ਰੰਗੁ ਨ ਉਤਰੈ ਜੋ ਹਰਿ ਧੁਰਿ ਛੋਡਿਆ ਲਾਇ॥੪॥

*(ਸਿਰੀ ਮ:੩, ੩੨-੨)*

(ੲ) ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ॥
ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ॥੨॥

*(ਸਿਰੀ ਮ:੩, ੩੨-੧੪)*

(ਸ) ਅਕਥੋ ਕਥੀਐ ਸਬਦਿ ਸੁਹਾਵੈ॥ ਗੁਰਮਤੀ ਮਨਿ ਸਚੋ ਭਾਵੈ॥
ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ॥੩॥

*(ਮਾਝ ਮ:੩, ੧੨੮-੫)*

(ਹ) ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ॥
ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ॥੧॥
ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ॥
ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ॥੧॥ਰਹਾਉ॥---
ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ ਸੰਙੁ॥
ਮਿਲਿ ਸੰਗਤਿ ਹੀਰ ਰੰਗੁ ਪਾਇਆ ਜਨ ਨਾਨਕ ਮਨਿ ਤਨਿ ਰੰਙੁ॥੪॥

*(ਸੂਹੀ ਮ:੪, ੭੩੧-੧੯)*

(ਕ) ਗਿਆਨੀ ਗੁਰ ਬਿਨੁ ਭਗਤਿ ਨ ਹੋਈ॥ ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ॥੧॥

*(ਸੂਹੀ ਮ:੪, ੭੩੨-੭)*

(ਖ) ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ॥ ਗੁਰਮੁਖਿ ਹਰਿ ਹਰਿ ਨਾਮਿ ਸਮਾਏ॥੧॥
ਹਰਿ ਰੰਗਿ ਰਾਤਾ ਮਨੁ ਰੰਗ ਮਾਣੇ॥
ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ॥੧॥ਰਹਾਉ॥
ਹਰਿ ਰੰਗ ਕਉ ਲੋਚੈ ਸਭੁ ਕੋਈ॥ ਗੁਰਮੁਖਿ ਰੰਗੁ ਚਲੂਲਾ ਹੋਈ॥੨॥
ਮਨਮੁਖਿ ਮੁਗਧੁ ਨਰੁ ਕੋਰਾ ਹੋਇ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ॥੩॥
ਨਦਰਿ ਕਰੇ ਤਾ ਸਤਿਗੁਰੁ ਪਾਵੈ॥ ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ॥੪॥

*(ਸੂਹੀ ਮ:੪, ੭੩੨-੧੭)*

(ਗ) ਜਿਹਵਾ ਹਰਿ ਰਸਿ ਰਹੀ ਅਘਾਇ॥ ਗੁਰਮੁਖਿ ਪੀਵੈ ਸਹਜਿ ਸਮਾਇ॥੧॥
ਹਰਿ ਰਸੁ ਜਨ ਚਾਖਹੁ ਜੇ ਭਾਈ॥ ਤਉ ਕਤ ਅਨਤ ਸਾਦਿ ਲੋਭਾਈ॥੧॥ਰਹਾਉ॥
ਗੁਰਮਤਿ ਰਸੁ ਰਾਖਹੁ ਉਰ ਧਾਰਿ॥ ਹਰਿ ਰਸਿ ਰਾਤੇ ਰੰਗਿ ਮੁਰਾਰਿ॥੨॥
ਮਨਮੁਖਿ ਹਰਿ ਰਸੁ ਚਾਖਿਆ ਨ ਜਾਇ॥ ਹਉਮੈ ਕਰੈ ਬਹੁਤੀ ਮਿਲੈ ਸਜਾਇ॥੩॥
ਨਦਰਿ ਕਰੇ ਤਾ ਹਰਿ ਰਸੁ ਪਾਵੈ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ॥੪॥

*(ਸੂਹੀ ਮ:੪, ੭੩੩-੨)*

(ਘ) ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ॥
ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ॥੩੨॥

*(ਸੂਹੀ ਮ:੩, ੭੫੬-੧੪)*

(ਙ) ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ॥
ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ॥੧॥
ਏ ਮਨ ਰੂੜ੍ਹੇ ਰੰਗੁਲੇ ਤੂੰ ਸਚਾ ਰੰਗੁ ਚੜਾਇ॥
ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ॥੧॥ਰਹਾਉ॥
ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ॥
ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ॥੨॥
ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ॥
ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ॥੩॥
ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ॥੪॥
ਜਿਸ ਨੋ ਆਪੇ ਰੰਗੇ ਸੁ ਰਪਸੀ ਸਤਸੰਗਤਿ ਮਿਲਾਇ॥
ਪੂਰੇ ਗੁਰ ਤੇ ਸਤਸੰਗਤਿ ਊਪਜੈ ਸਹਜੇ ਸਚਿ ਸੁਭਾਇ॥੫॥

*(ਆਸਾ ਮ:੩, ੪੨੬-੧੯)*

(ਚ) ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ॥
ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ॥
ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ॥

ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ॥੨॥

*(ਸਿਰੀ ਮ:੩, ੩੬-੧੩)*

(ਛ) ਮਨ ਰੇ ਗੁਰ ਕੀ ਕਾਰ ਕਮਾਇ॥
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ॥੧॥ਰਹਾਉ॥

*(ਸਿਰੀ ਮ:੩, ੬੬-੩)*

(ਜ) ਰਾਮ ਰੰਗੁ ਕਦੇ ਉਤਰਿ ਨ ਜਾਇ॥ ਗੁਰ ਪੂਰਾ ਜਿਸੁ ਦੇਇ ਬੁਝਾਇ॥੧॥
ਹਰਿ ਰੰਗਿ ਰਾਤਾ ਸੋ ਮਨੁ ਸਾਚਾ॥ ਲਾਲ ਰੰਗੁ ਪੂਰਨ ਪੁਰਖੁ ਬਿਧਾਤਾ॥੧॥ਰਹਾਉ॥
ਸੰਤਹ ਸੰਗਿ ਬੈਸਿ ਗੁਨ ਗਾਇ॥ ਤਾ ਕਾ ਰੰਗੁ ਨ ਉਤਰੈ ਜਾਇ॥੨॥
ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ॥ ਆਨ ਰੰਗ ਫੀਕੇ ਸਭ ਮਾਇਆ॥੩॥
ਗੁਰਿ ਰੰਗੇ ਸੇ ਭਏ ਨਿਹਾਲ॥ ਕਹੁ ਨਾਨਕ ਗੁਰ ਭਏ ਹੈ ਦਇਆਲ॥੪॥

*(ਗਉੜੀ ਮ:੫, ੧੯੪-੫)*

(ਝ) ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ॥
ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ॥੬੫॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੧੩)*

(ਞ) ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ॥
ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ॥
ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ॥੪॥

*(ਸਿਰੀ ਮ:੩, ੨੯-੧੬)*

(ਟ) ਮਨੁ ਹਰਿ ਰੰਗਿ ਰਾਤਾ ਗਾਵੈਗੋ॥
ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ॥੧॥ਰਹਾਉ॥
ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨਾ ਘਰਿ ਆਵੈਗੋ॥
ਤਿਨ ਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈਗੋ॥੧॥
ਦੂਬਿਧਾ ਲੋਭਿ ਲਗੇ ਹੈ ਪ੍ਰਾਣੀ ਮਨਿ ਕੋਰੈ ਰੰਗੁ ਨ ਆਵੈਗੋ॥
ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ॥੨॥

*(ਕਾਨੜਾ ਮ:੪, ੧੩੧੦-੩)*

(ਠ) ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥੧॥

*(ਆਸਾ ਮ:੫, ੩੯੨-੧੯)*

(ਡ) ਗੁਰਮਤਿ ਬੋਲਹੁ ਹਰਿ ਜਸੁ ਸੂਚਾ॥ ਗੁਰਮਤਿ ਆਖੀ ਦੇਖਹੁ ਊਚਾ॥
ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ॥੧੫॥

*(ਮਾਰੂ ਮ:੧, ੧੦੪੧-੧੨)*

(ਢ) ਸਦਾ ਰੰਗਿ ਰਾਤੇ ਤੇਰੈ ਚਾਏ॥ ਹਰਿ ਜੀਉ ਆਪਿ ਵਸੈ ਮਨਿ ਆਏ॥
ਆਪੇ ਸੋਭਾ ਸਦ ਹੀ ਪਾਏ॥ ਗੁਰਮੁਖਿ ਮੇਲੈ ਮੇਲਿ ਮਿਲਾਏ॥੨॥

ਗੁਰਮੁਖਿ ਰਾਤੇ ਸਬਦਿ ਰੰਗਾਏ॥ ਨਿਜ ਘਰਿ ਵਾਸਾ ਹਰਿ ਗੁਣ ਗਾਏ॥
ਰੰਗਿ ਚਲੂਲੈ ਹਰਿ ਰਸਿ ਭਾਏ॥ ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ॥੩॥

*(ਬਿਲਾਵਲੁ ਮ:੩, ੭੯੮-੫)*

(ਣ) ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ॥
ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ॥
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ॥੧॥

*(ਸਿਰੀ ਮ:੧, ੧੮-੧੧)*

(ਤ) ਨਾਮੇ ਰਾਤੇ ਹਉਮੈ ਜਾਇ॥ ਨਾਮਿ ਰਤੇ ਸਚਿ ਰਹੇ ਸਮਾਇ॥
ਨਾਮਿ ਰਤੇ ਜੋਗ ਜੁਗਤਿ ਬੀਚਾਰੁ॥ ਨਾਮਿ ਰਤੇ ਪਾਵਹਿ ਮੋਖ ਦੁਆਰੁ॥
ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥੩੨॥
ਨਾਮਿ ਰਤੇ ਸਿਧ ਗੋਸਟਿ ਹੋਇ॥ ਨਾਮਿ ਰਤੇ ਸਦਾ ਤਪੁ ਹੋਇ॥
ਨਾਮਿ ਰਤੇ ਸਚੁ ਕਰਣੀ ਸਾਰੁ॥ ਨਾਮਿ ਰਤੇ ਗੁਣ ਗਿਆਨ ਬੀਚਾਰੁ॥
ਬਿਨੁ ਨਾਵੈ ਬੋਲੈ ਸਭੁ ਵੇਕਾਰੁ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥੩੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੪)*

## ਨਾਮ ਦੇ ਤੁਲ ਹੋਰ ਕੋਈ ਵਸਤੂ ਨਹੀਂ ਹੈ (੧੫੧੧)

(ੳ) ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ॥
ਹਰਿ ਨਾਮ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ॥੨॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥੩॥
ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥
ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ॥੪॥
ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥੫॥

*(ਸਿਰੀ ਮ:੧, ੬੨-੬)*

(ਅ) ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ॥
ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ॥੪॥

*(ਵਡਹੰਸੁ ਮ:੧, ਛੰਤ, ੫੬੬-੯)*

(ੲ) ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ॥੩॥

*(ਧਨਾਸਰੀ ਮ:੫, ੬੭੩-੧੦)*

(ਸ) ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ॥੧॥

*(ਜੈਤਸਰੀ ਮ:੫, ੭੦੦-੧੮)*

(ਹ) ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥੭॥

*(ਜੈਤਸਰੀ ਵਾਰ ਮ:੫, ੭੦੭-੧੦)*

(ਕ) ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ॥੧॥

*(ਟੋਡੀ ਮ:੫, ੭੧੬-੧੧)*

(ਖ) ਮਾਈ ਮੇਰੇ ਮਨ ਕੋ ਸੁਖੁ॥
ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ॥੧॥ਰਹਾਉ॥

*(ਟੋਡੀ ਮ:੫, ੭੧੭-੧੬)*

(ਗ) ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥੧॥ਰਹਾਉ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥੪॥

*(ਰਾਮਕਲੀ ਨਾਮਦੇਉ, ੯੭੩-੧੦)*

(ਘ) ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ॥
ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ॥੧॥

*(ਮਾਰੂ ਮ:੫, ੧੦੦੩-੯)*

(ਙ) ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ॥ ਜਿਸ ਨੋ ਬਖਸੇ ਸਾਚਾ ਸੋਇ॥
ਪੂਰੈ ਸਬਦਿ ਮੰਨਿ ਵਸਾਏ॥ ਨਾਨਕ ਨਾਮਿ ਰਤੇ ਸੁਖੁ ਪਾਏ॥੫॥

*(ਆਸਾ ਮ:੩, ੩੬੪-੧੩)*

(ਚ) ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥੧॥

*(ਰਾਮਕਲੀ ਵਾਰ ਮ:੧, ੯੫੪-੫)*

(ਛ) ਕੰਚਨਾ ਬਹੁ ਦਤ ਕਰਾ॥ ਭੂਮਿ ਦਾਨੁ ਅਰਪਿ ਧਰਾ॥
ਮਨ ਅਨਿਕ ਸੋਚ ਪਵਿਤ੍ਰ ਕਰਤ॥ ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ॥੧॥ਰਹਾਉ॥
ਚਾਰਿ ਬੇਦ ਜਿਹਵ ਭਨੇ॥ ਦਸ ਅਸਟ ਖਸਟ ਸ੍ਰਵਨ ਸੁਨੇ॥
ਨਹੀ ਤੁਲਿ ਗੋਬਿਦ ਨਾਮ ਧੁਨੇ॥ ਮਨ ਚਰਨ ਕਮਲ ਲਾਗੇ॥੧॥
ਬਰਤ ਸੰਧਿ ਸੋਚ ਚਾਰ॥ ਕ੍ਰਿਆ ਕੁੰਟਿ ਨਿਰਾਹਾਰ॥
ਅਪਰਸ ਕਰਤ ਪਾਕਸਾਰ॥ ਨਿਵਲੀ ਕਰਮ ਬਹੁ ਬਿਸਥਾਰ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥

*(ਸਾਰਗ ਮ:੫, ੧੨੨੯-੧੪)*

(ਜ) ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥ ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥੨॥
ਅਸਟਪਦੀ॥ ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥ ਮਹਾ ਉਦਾਸੁ ਤਪੀਸਰੁ ਥੀਵੈ॥
ਅਗਨਿ ਮਾਹਿ ਹੋਮਤ ਪਰਾਨ॥ ਕਨਿਕ ਅਸ੍ਵ ਹੈਵਰ ਭੂਮਿ ਦਾਨ॥
ਨਿਉਲੀ ਕਰਮ ਕਰੈ ਬਹੁ ਆਸਨ॥ ਜੈਨ ਮਾਰਗ ਸੰਜਮ ਅਤਿ ਸਾਧਨ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ॥ ਤਉ ਭੀ ਹਉਮੈ ਮੈਲੁ ਨ ਜਾਵੈ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥੨॥
ਮਨ ਕਾਮਨਾ ਤੀਰਥ ਦੇਹ ਛੁਟੈ॥ ਗਰਬੁ ਗੁਮਾਨੁ ਨ ਮਨ ਤੇ ਹੁਟੈ॥
ਸੋਚ ਕਰੈ ਦਿਨਸੁ ਅਰੁ ਰਾਤਿ॥ ਮਨ ਕੀ ਮੈਲੁ ਨ ਤਨ ਤੇ ਜਾਤਿ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ॥ ਮਨ ਤੇ ਕਬਹੂ ਨ ਬਿਖਿਆ ਟਰੈ॥
ਜਲਿ ਧੋਵੈ ਬਹੁ ਦੇਹ ਅਨੀਤਿ॥ ਸੁਧ ਕਹਾ ਹੋਇ ਕਾਚੀ ਭੀਤਿ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ॥ ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ॥੩॥
ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥ ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ॥
ਭੇਖ ਅਨੇਕ ਅਗਨਿ ਨਹੀ ਬੁਝੈ॥ ਕੋਟਿ ਉਪਾਵ ਦਰਗਹ ਨਹੀ ਸਿਝੈ॥
ਛੂਟਸਿ ਨਾਹੀ ਊਭ ਪਇਆਲਿ॥ ਮੋਹਿ ਬਿਆਪਹਿ ਮਾਇਆ ਜਾਲਿ॥
ਅਵਰ ਕਰਤੂਤਿ ਸਗਲੀ ਜਮੁ ਡਾਨੈ॥ ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ॥
ਹਰਿ ਕਾ ਨਾਮੁ ਜਪਤ ਦੁਖੁ ਜਾਇ॥ ਨਾਨਕ ਬੋਲੈ ਸਹਜਿ ਸੁਭਾਇ॥੪॥

*(ਗਉੜੀ ਸੁਖਮਨੀ ਮ:੫, ੨੬੫-੮)*

## ਨਾਮ ਦੇ ਪਾਤ੍ਰ ਕੌਣ ਹਨ? (੧੫੧੨)

(ੳ) ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ॥੩॥

*(ਮਾਝ ਮ:੫, ੧੦੧-੩)*

(ਅ) ਨਾਨਕ ਨਾਮੁ ਮਿਲਿਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ॥੮॥

*(ਮਾਝ ਮ:੪, ੧੨੯-੧੭)*

(ੲ) ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥

*(ਆਸਾ ਮ:੪, ਛੰਤ, ੪੪੨-੧੬)*

(ਸ) ਗੁਰਮੁਖਿ ਰਤਨੁ ਲਹੈ ਲਿਵ ਲਾਇ॥ ਗੁਰਮੁਖਿ ਪਰਖੈ ਰਤਨੁ ਸੁਭਾਇ॥

*(ਸਿਧ ਗੋਸਟਿ ਮ:੧, ਰਾਮਕਲੀ ੯੪੨-੨)*

(ਹ) ਏਕਾ ਓਟ ਗਹੁ ਹਾਂ॥ ਗੁਰ ਕਾ ਸਬਦੁ ਕਹੁ ਹਾਂ॥ ਆਗਿਆ ਸਤਿ ਸਹੁ ਹਾਂ॥
ਮਨਹਿ ਨਿਧਾਨੁ ਲਹੁ ਹਾਂ॥ ਸੁਖਹਿ ਸਮਾਈਐ ਮੇਰੇ ਮਨਾ॥੧॥ਰਹਾਉ॥

*(ਆਸਾਵਰੀ ਮ:੫, ੪੧੦-੨)*

(ਕ) ਨਾਵੈ ਨੋ ਲੋਚੈ ਜੇਤੀ ਸਭ ਆਈ॥
ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ॥
ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ॥੧੩॥

*(ਮਾਰੂ ਮ:੩, ਸੋਲਹੇ, ੧੦੬੪-੧੩)*

(ਖ) ਕਹੁ ਨਾਨਕ ਜਿਸੁ ਪੂਰਾ ਭਾਗੁ॥ ਨਾਮ ਸੰਗਿ ਤਾ ਕਾ ਮਨੁ ਲਾਗੁ॥੪॥

*(ਗਉੜੀ ਮ:੫, ੧੮੯-੧੪)*

(ਗ) ਨਾਮ ਵਡਾਈ ਜਨੁ ਸੋਭਾ ਪਾਏ॥ ਕਰਿ ਕਿਰਪਾ ਜਿਸੁ ਆਪਿ ਦਿਵਾਏ॥੧॥ਰਹਾਉ॥

*(ਗਉੜੀ ਮ:੫, ੧੮੯-੧੨)*

## ਨਾਮ ਨਾਲ ਪ੍ਰੇਮ (੧੫੧੩)

(ੳ) ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ॥
ਇਸਾਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ॥
ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ॥
ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ॥੫॥

*(ਸਿਰੀ ਮ:੩, ੩੪-੧੧)*

(ਅ) ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ॥ ਪੂਰੇ ਗੁਰ ਕੈ ਸਬਦਿ ਪਛਾਤਾ॥

ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ॥੮॥

*(ਮਾਝ ਮ:੩, ੧੨੭-੧੭)*

(ੲ) ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥
ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ॥
ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ॥੫॥

*(ਸੋਰਠਿ ਮ:੩, ੬੩੮-੨)*

(ਸ) ਸਾਧਸੰਗਿ ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ ਮੀਠੇ ਲਾਗੇ॥੪॥

*(ਆਸਾ ਮ:੫, ੩੮੬-੧੮)*

(ਹ) ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥੧॥

*(ਆਸਾ ਮ:੫, ੩੯੭-੧੭)*

(ਕ) ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ॥
ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ॥੭॥

*(ਨਟ ਮ:੪, ੯੮੨-੨)*

(ਖ) ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ॥
ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ॥੧॥

*(ਵਡਹੰਸੁ ਮ:੩, ੫੫੯-੧੨)*

(ਗ) ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ॥
ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ॥੨॥

*(ਵਡਹੰਸੁ ਵਾਰ ਮ:੩, ੫੯੪-੧)*

(ਘ) ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ॥
ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ॥੩॥

*(ਪ੍ਰਭਾਤੀ ਮ:੪, ੧੩੩੫-੧੭)*

(ਙ) ਪ੍ਰਾਣੀ ਰਾਮ ਭਗਤਿ ਸੁਖੁ ਪਾਈਐ॥
ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ॥੧॥ਰਹਾਉ॥

*(ਰਾਮਕਲੀ ਮ:੧, ੯੦੩-੧੯)*

(ਚ) ਕ੍ਰਿਪਾ ਕ੍ਰਿਪਾ ਕ੍ਰਿਪਾ ਕਰਿ ਹਰਿ ਜੀਉ ਕਰਿ ਕਿਰਪਾ ਨਾਮਿ ਲਗਾਵੈਗੋ॥
ਕਰਿ ਕਿਰਪਾ ਸਤਿਗੁਰੂ ਮਿਲਾਵਹੁ ਮਿਲਿ ਸਤਿਗੁਰ ਨਾਮੁ ਧਿਆਵੈਗੋ॥੧॥

*(ਕਾਨੜਾ ਮ:੪, ੧੩੦੯-੧)*

(ਛ) ਹਉ ਜੀਵਾਂ ਸਦਾ ਹਰਿ ਕੇ ਗੁਣ ਗਾਈ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਹਰਿ ਕੈ ਨਾਮਿ ਮੁਕਤਿ ਗਤਿ ਪਾਈ॥੧॥ਰਹਾਉ॥

*(ਮਲਾਰ ਮ:੩, ੧੨੬੨-੩)*

(ਜ) ਰਸਨਾ ਨਾਮੁ ਸਭੁ ਕੋਈ ਕਹੈ॥ ਸਤਿਗੁਰੁ ਸੇਵੇ ਤਾ ਨਾਮੁ ਲਹੈ॥
ਬੰਧਨ ਤੋੜੇ ਮੁਕਤਿ ਘਰਿ ਰਹੈ॥ ਗੁਰ ਸਬਦੀ ਅਸਥਿਰੁ ਘਰਿ ਬਹੈ॥੧॥

*(ਮਲਾਰ ਮ:੩, ੧੨੬੨-੮)*

(ਝ) ਪਰਵਦਗਾਰੁ ਸਾਲਾਹੀਐ ਜਿਸ ਤੇ ਚਲਤ ਅਨੇਕ॥
ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ॥
ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ॥੪॥

*(ਸਿਰੀ ਮ:੫, ੪੯-੧੧)*

(ਞ) ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥

*(ਗਉੜੀ ਸੁਖਮਨੀ ਮ:੫, ੨੯੩-੧੫)*

## ਨਾਮ ਬਖਸ਼ੀਸ਼ ਹੈ (੧੫੧੪)

ਨਾਮ ਕਿਸੇ ਵਿਅਕਤੀ ਦਾ ਅਧਿਕਾਰ ਨਹੀ ਹੈ। ਨਾਮ ਦੀ ਪ੍ਰਾਪਤੀ ਨਿਰੋਲ ਪ੍ਰਭੂ ਦੀ ਰਹਿਮਤ, ਨਦਰ, ਕਰਮ, ਤੁਠਤਾ, ਅਤੇ ਬਖਸ਼ੀਸ਼ ਹੈ। ਜਿਸ ਪ੍ਰਾਣੀ ਤੇ ਬਖਸ਼ਿਸ਼ ਕਰਦਾ ਹੈ, ਉਸਨੂੰ ਸਤਿਗੁਰੂ ਦਾ ਮਿਲਾਪ ਬਖਸ਼ਕੇ ਨਾਮ ਦੀ ਦਾਤ ਬਖਸ਼ਦਾ ਹੈ।

(ੳ) ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ॥੪॥੩॥

*(ਸੂਹੀ ਮ:੧, ੭੨੯-੧੮)*

(ਅ) ਕਰਿ ਕਿਰਪਾ ਦੀਓ ਮੋਹ ਨਾਮਾ ਬੰਧਨ ਤੇ ਛੁਟਕਾਏ॥
ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥੧॥

*(ਧਨਾਸਰੀ ਮ:੫, ੬੭੧-੫)*

(ੲ) ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ॥
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ॥
ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ॥
ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ॥੪॥

*(ਸਿਰੀ ਮ:੩, ੩੫-੧੦)*

(ਸ) ਕੋਈ ਕਰੈ ਉਪਾਵ ਅਨੇਕ ਬਹੁਤੇਰੇ ਬਿਨੁ ਕਿਰਪਾ ਨਾਮੁ ਨ ਪਾਵੈ॥
ਜਨ ਨਾਨਕ ਕਉ ਹਰਿ ਕਿਰਪਾ ਧਾਰੀ ਮਤਿ ਗੁਰਮਤਿ ਨਾਮੁ ਦ੍ਰਿੜਾਵੈ॥੪॥

*(ਗਉੜੀ ਪੂਰਬੀ ਮ:੪, ੧੭੨-੧੭)*

(ਹ) ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ॥
ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ॥੧॥

*(ਸੋਰਠਿ ਵਾਰ ਮ:੩, ੬੪੮-੧੧)*

(ਕ) ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ॥੧੮॥

*(ਗੂਜਰੀ ਵਾਰ ਮ:੫, ੫੨੩-੬)*

(ਖ) ਕਹੁ ਨਾਨਕ ਜਿਸੁ ਪੂਰਾ ਭਾਗੁ॥ ਨਾਮ ਸੰਗਿ ਤਾ ਕਾ ਮਨੁ ਲਾਗੁ॥੪॥

*(ਗਉੜੀ ਮ:੫, ੧੯੯-੧੪)*

(ਗ) ਨਦਰਿ ਕਰੇ ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥
ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥੧॥
ਗੁਰਪਰਸਾਦੀ ਪਾਇਆ ਜਾਇ॥ ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ॥੧॥ਰਹਾਉ॥

*(ਧਨਾਸਰੀ ਮ:੧, ੬੬੧-੧੦)*

(ਘ) ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ॥
ਜਿਸਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ॥
ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ॥
ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ॥੬॥

*(ਵਡਹੰਸੁ ਮ:੪, ੫੬੨-੪)*

(ਙ) ਦਾਤੈ ਦਾਤਿ ਰਖੀ ਹਥਿ ਆਪਣੈ ਜਿਸੁ ਭਾਵੈ ਤਿਸੁ ਦੇਈ॥
ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ॥੪॥

*(ਸੋਰਠਿ ਮ:੩, ੬੦੪-੨)*

(ਚ) ਸਭਿ ਜਾਚਿਕ ਪ੍ਰਭ ਦੇਵਨਹਾਰ॥ ਗੁਣ ਨਿਧਾਨ ਬੇਅੰਤ ਅਪਾਰ॥
ਜਿਸ ਨੋ ਕਰਮੁ ਕਰੇ ਪ੍ਰਭੁ ਅਪਨਾ॥ ਹਰਿ ਹਰਿ ਨਾਮੁ ਤਿਨੈ ਜਨਿ ਜਪਨਾ॥੩॥

*(ਭੈਰਉ ਮ:੫, ੧੧੪੭-੧੬)*

(ਛ) ਗੁਰਮੁਖਿ ਕੋਈ ਵਿਰਲਾ ਬੂਝੈ ਜਿਸ ਨੋ ਨਦਰਿ ਕਰੇਇ॥
ਗੁਰ ਬਿਨੁ ਦਾਤਾ ਕੋਈ ਨਾਹੀ ਬਖਸੇ ਨਦਰਿ ਕਰੇਇ॥
ਗੁਰ ਮਿਲਿਐ ਸਾਂਤਿ ਊਪਜੈ ਅਨਦਿਨੁ ਨਾਮੁ ਲਏਇ॥੧॥

*(ਮਲਾਰ ਮ:੩, ੧੨੫੮-੯)*

(ਜ) ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ॥
ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ॥੧੬॥

*(ਤਿਲੰਗ ਮ:੪, ੭੨੬-੭)*

(ਝ) ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ॥
ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ॥੯॥

*(ਸੂਹੀ ਮ:੪, ੭੫੯-੪)*

(ਞ) ਐਸਾ ਕੋ ਵਡਭਾਗੀ ਆਇਆ॥ ਆਠ ਪਹਰ ਜਿਨਿ ਖਸਮੁ ਧਿਆਇਆ॥
ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ॥੧੫॥
ਇਹ ਬਖਸੀਸ ਖਸਮ ਤੇ ਪਾਵਾ॥ ਆਠ ਪਹਰ ਕਰ ਜੋੜਿ ਧਿਆਵਾ॥
ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਮਿਲੈ ਉਚਾਰਣਾ॥੧੬॥

*(ਮਾਰੂ, ਮ:੫ ਸੋਲਹੇ, ੧੦੭੭-੧੪)*

(ਟ) ਵਿਣੁ ਭਾਗਾ ਨਾਮੁ ਨ ਪਾਇਆ ਜਾਇ॥ ਬਹੁ ਬਿਧਿ ਥਾਕਾ ਕਰਮ ਕਮਾਇ॥੩॥

*(ਮਲਾਰ ਮ:੩, ੧੨੬੨-੧੩)*

(ਠ) ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ ਸਰਨੀ ਪਇਆ॥੭॥

*(ਗਉੜੀ ਸੁਖਮਨੀ ਮ:੫, ੨੬੩-੧੪)*

(ਡ) ਸੰਤ ਕ੍ਰਿਪਾ ਤੇ ਅਨਦਿਨੁ ਜਾਗਿ॥ ਨਾਨਕ ਸਿਮਰਨੁ ਪੂਰੈ ਭਾਗਿ॥੬॥

*(ਗਉੜੀ ਸੁਖਮਨੀ ਮ:੫, ੨੬੩-੧੧)*

(ਢ) ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ॥
ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ॥੧॥
ਤੂੰ ਬੇਅੰਤ ਦਇਆਲੁ ਹੈ ਤੇਰੀ ਸਰਣਾਈ॥ ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ॥੧॥ਰਹਾਉ॥

*(ਆਸਾ ਮ:੩, ੪੨੭-੯)*

(ਣ) ਸੁਮਤਿ ਗਿਆਨੁ ਧਿਆਨੁ ਜਿਨ ਦੇਇ॥ ਜਨ ਦਾਸ ਨਾਮੁ ਧਿਆਵਹਿ ਸੇਇ॥

*(ਗਉੜੀ ਸੁਖਮਨੀ ਮ:੫, ੨੮੪-੬)*

(ਤ) ਜਿਸ ਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ॥੧॥

*(ਗੂਜਰੀ ਵਾਰ ਮ:੩, ੫੧੨-੧੭)*

(ਥ) ਨਾਮੁ ਤੇਰਾ ਮਨ ਤਨ ਆਧਾਰੀ॥ ਨਾਨਕ ਦਾਸੁ ਬਖਸੀਸ ਤੁਮਾਰੀ॥੩॥

*(ਵਡਹੰਸੁ ਮ:੫, ੫੬੪-੧)*

(ਦ) ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ॥
ਜਿਸਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ॥੫॥

*(ਸੋਰਠਿ ਮ:੪, ੬੦੮-੧)*

(ਧ) ਕਰਮਿ ਮਿਲੈ ਆਖਣੁ ਤੇਰਾ ਨਾਉ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ॥
ਜੇ ਕੋ ਡੂਬੇ ਫਿਰਿ ਹੋਵੈ ਸਾਰ॥ ਨਾਨਕ ਸਾਚਾ ਸਰਬ ਦਾਤਾਰ॥੪॥

*(ਧਨਾਸਰੀ ਮ:੧, ੬੬੨-੩)*

(ਨ) ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ॥
ਸਤਿਗੁਰੁ ਮਿਲੈ ਸੁਭਾਇ ਸਹਜਿ ਗੁਣ ਗਾਈਐ ਜੀਉ॥

*(ਧਨਾਸਰੀ ਮ:੪, ਛੰਤ, ੬੯੦-੨)*

(ਪ) ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਨਦਰਿ ਕਰੇਇ॥
ਨਾਨਕ ਨਾਮਿ ਵਡਿਆਈਆ ਜੈ ਭਾਵੈ ਤੈ ਦੇਇ॥੪॥

*(ਮਾਰੂ ਮ:੩, ੯੮੪-੪)*

(ਫ) ਹਰਿ ਨਾਵੈ ਨੋ ਸਭੁ ਕੋ ਪਰਤਾਪਦਾ ਵਿਣੁ ਭਾਗਾ ਪਾਇਆ ਨ ਜਾਇ॥
ਨਦਰਿ ਕਰੇ ਗੁਰੁ ਭੇਟੀਐ ਹਰਿ ਨਾਮੁ ਵਸੈ ਮਨਿ ਆਇ॥
ਨਾਨਕ ਨਾਮੇ ਹੀ ਪਤਿ ਊਪਜੈ ਹਰਿ ਸਿਉ ਰਹਾਂ ਸਮਾਇ॥੮॥

*(ਮਲਾਰ ਮ:੩, ੧੨੭੭-੬)*

(ਬ) ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥

ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ॥
ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ॥੧੫॥

*(ਸਲੋਕ ਮ:੪, ੧੪੨੨-੧੪)*

(ਭ) ਜਿਨ ਕਉ ਲਿਲਾਟਿ ਲਿਖਿਆ ਧੁਰਿ ਨਾਮ॥
ਅਨਦਿਨੁ ਨਾਮੁ ਸਦਾ ਸਦਾ ਧਿਆਵਹਿ ਸਾਚੀ ਦਰਗਹ ਪਾਵਹਿ ਮਾਨੁ॥੧॥ਰਹਾਉ॥

*(ਮਲਾਰ ਮ:੩, ੧੨੫੯-੧੮)*

(ਮ) ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ॥੧॥

*(ਸੋਰਠਿ ਵਾਰ ਮ:੩, ੬੪੪-੧)*

## ਨਾਮ ਵਿਹੂਣੇ (੧੫੧੫)

(ੳ) ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ॥
ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ॥੪॥

*(ਪ੍ਰਭਾਤੀ ਮ:੧, ੧੩੨੮-੨)*

(ਅ) ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ॥੧॥ਰਹਾਉ॥

*(ਆਸਾ ਫਰੀਦ, ੪੮੮-੮)*

(ੲ) ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ॥
ਵਿਸਰਿਆ ਜਿਨ੍ਹਾ ਨਾਮੁ ਤਿਨਾੜਾ ਹਾਲੁ ਕਉਣੁ॥੩॥

*(ਆਸਾ ਮ:੫, ੩੯੭-੧੦)*

(ਸ) ਸਦਾ ਸਹਾਈ ਸੰਤ ਪੇਖਹਿ ਸਦਾ ਹਜੂਰਿ॥ ਨਾਮ ਬਿਹੂਨੜਿਆ ਸੇ ਮਰਨਿ ਵਿਸੂਰਿ ਵਿਸੂਰਿ॥੨॥

*(ਆਸਾ ਮ:੫, ੩੯੭-੧੦)*

(ਹ) ਜਿਨਾ ਨ ਵਿਸਰੈ ਨਾਉ ਸੇ ਕਿਨੇਹਿਆ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥੧॥

*(ਆਸਾ ਮ:੫, ੩੯੭-੧੨)*

(ਕ) ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ॥੧॥

*(ਗਉੜੀ ਵਾਰ ਮ:੫, ੩੧੮-੧੪)*

(ਖ) ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ॥੧॥ਰਹਾਉ॥

*(ਭੈਰਉ ਨਾਮ ਦੇਉ, ੧੧੬੩-੧੪)*

(ਗ) ਰਾਤਿ ਨ ਵਿਹਾਵੀ ਸਾਕਤਾਂ ਜਿਨਾ ਵਿਸਰੈ ਨਾਉ॥
ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ॥

*(ਮਲਾਰ ਵਾਰ ਮ:੫, ੧੨੮੪-੨)*

(ਘ) ਜਨ ਨਾਨਕੁ ਨਾਮੁ ਲਏ ਤਾ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ॥੨॥

*(ਸਿਰੀ ਵਾਰ ਮ:੩, ੮੨-੨)*

(ਙ) ਬਿਨੁ ਨਾਵੈ ਧ੍ਰਿਗੁ ਜੀਵਾਸੁ ਫਿਟੁ ਸੁ ਜੀਵਿਆ॥

*(ਮਾਝ ਵਾਰ ਮ:੧, ੧੪੮-੧੩)*

(ਚ) ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ॥

*(ਮਾਝ ਵਾਰ ੨੩, ਮ:੨, ੧੪੮-੧੬)*

(ਛ) ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ ਨਾਮ ਬਿਹੂਨ ਜੀਵਨ ਕਉਨ ਕਾਮ॥੧॥ਰਹਾਉ॥
ਖਾਤ ਪੀਤ ਖੇਲਤ ਹਸਤ ਬਿਸਥਾਰ॥ ਕਵਨ ਅਰਥ ਮਿਰਤਕ ਸੀਗਾਰ॥੨॥
ਜੋ ਨ ਸੁਨਹਿ ਜਸੁ ਪਰਮਾਨੰਦਾ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥੩॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥ ਕੇਵਲ ਨਾਮੁ ਰਿਦ ਮਾਹਿ ਸਮਾਇਆ॥੪॥

*(ਗਉੜੀ ਮ:੫, ੧੮੮-੫)*

(ਜ) ਅਨਿਕ ਰਸਾ ਖਾਏ ਜੈਸੇ ਢੋਰ॥ ਮੋਹ ਕੀ ਜੇਵਰੀ ਬਾਧਿਓ ਚੋਰ॥੧॥
ਮਿਰਤਕ ਦੇਹ ਸਾਧਸੰਗ ਬਿਹੂਨਾ॥ ਆਵਤ ਜਾਤ ਜੋਨੀ ਦੁਖ ਖੀਨਾ॥੧॥ਰਹਾਉ॥
ਅਨਿਕ ਬਸਤ੍ਰ ਸੁੰਦਰ ਪਹਿਰਾਇਆ॥ ਜਿਉ ਡਰਨਾ ਖੇਤ ਮਾਹਿ ਡਰਾਇਆ॥੨॥
ਸਗਲ ਸਰੀਰ ਆਵਤ ਸਭ ਕਾਮ॥ ਨਿਹਫਲ ਮਾਨੁਖੁ ਜਪੈ ਨਹੀ ਨਾਮ॥੩॥
ਕਹੁ ਨਾਨਕ ਜਾ ਕਉ ਭਏ ਦਇਆਲਾ॥ ਸਾਧਸੰਗਿ ਮਿਲਿ ਭਜਹਿ ਗੋਪਾਲਾ॥੪॥

*(ਗਉੜੀ ਮ:੫, ੧੯੦-੧੫)*

(ਝ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥
ਪਉੜੀ॥ਙੰਙਾ ਖਟੁ ਸਾਸਤ੍ਰ ਹੋਇ ਙਿਆਤਾ॥
ਪੂਰਕੁ ਕੁੰਭਕ ਰੇਚਕ ਕਰਮਾਤਾ॥ ਙਿਆਨ ਧਿਆਨ ਤੀਰਥ ਇਸਨਾਨੀ॥
ਸੋਮਪਾਕ ਅਪਰਸ ਉਦਿਆਨੀ॥ ਰਾਮ ਨਾਮ ਸੰਗਿ ਮਨਿ ਨਹੀ ਹੇਤਾ॥
ਜੋ ਕਛੁ ਕੀਨੋ ਸੋਊ ਅਨੇਤਾ॥ਉਆ ਤੇ ਊਤਮ ਗਨਉ ਚੰਡਾਲਾ॥
ਨਾਨਕ ਜਿਹ ਮਨਿ ਬਸਹਿ ਗੁਪਾਲਾ॥੧੬॥

*(ਗਉੜੀ ਬਾਵਨਅਖਰੀ ਮ:੫, ੨੫੩-੮)*

(ਞ) ਧੰਧੜੈ ਕੁਲਾਹ ਚਿਤਿ ਨ ਆਵੈ ਹੇਕੜੋ॥ ਨਾਨਕ ਸੇਈ ਤੰਨ ਫੁਟੰਨਿ ਜਿਨਾ ਸਾਂਈ ਵਿਸਰੈ॥੧॥

*(ਗਉੜੀ ਵਾਰ ਮ:੫, ੩੨੩-੧)*

(ਟ) ਜਿਹ ਨਰ ਰਾਮ ਭਗਤਿ ਨਹਿ ਸਾਧੀ॥ ਜਨਮਤ ਕਸ ਨ ਮੁਓ ਅਪਰਾਧੀ॥੧॥ਰਹਾਉ॥
ਮੁਚੁ ਮੁਚੁ ਗਰਭ ਗਏ ਕੀਨ ਬਚਿਆ॥ ਬੁਡਭੁਜ ਰੂਪ ਜੀਵੇ ਜਗ ਮਝਿਆ॥੨॥
ਕਹੁ ਕਬੀਰ ਜੈਸੇ ਸੁੰਦਰ ਸਰੂਪ॥ ਨਾਮ ਬਿਨਾ ਜੈਸੇ ਕੁਬਜ ਕੁਰੂਪ॥੩॥

*(ਗਉੜੀ ਕਬੀਰ, ੩੨੮-੧੦)*

(ਠ) ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ॥

ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ॥੧॥

*(ਸੋਰਠਿ ਵਾਰ ਮ:੩, ੬੪੮-੧੮)*

(ਡ) ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥
ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ॥੧॥

*(ਜੈਤਸਰੀ ਮ:੪, ੬੯੭-੧੫)*

(ਢ) ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੈ ਤੇ ਸਾਕਤ ਨਰ ਜਮਿ ਘੁਟੀਐ॥
ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ॥੪॥

*(ਗਉੜੀ ਪੂਰਬੀ ਮ:੪, ੧੭੦-੧੦)*

(ਣ) ਸਗਲ ਸਰੀਰ ਆਵਤ ਸਭ ਕਾਮ॥ ਨਿਹਫਲ ਮਾਨੁਖੁ ਜਪੈ ਨਹੀ ਨਾਮ॥੩॥

*(ਗਉੜੀ ਮ:੫, ੧੯੦-੧੮)*

(ਤ) ਨਾਮਹੀਨ ਕਾਲਖ ਮੁਖਿ ਮਾਇਆ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ॥੩॥

*(ਆਸਾ ਮ:੪, ੩੬੬-੧੯)*

(ਥ) ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥੩॥

*(ਗੂਜਰੀ ਮ:੧, ੪੮੯-੬)*

(ਦ) ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥੩॥

*(ਗੂਜਰੀ ਮ:੪, ੪੯੩-੧)*

(ਧ) ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ॥ ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ॥
ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ॥੧॥

*(ਮਾਝ ਵਾਰ ਮ:੧, ੧੪੭-੧੮)*

(ਨ) ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ॥
ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ॥੧॥
ਰਾਮ ਗੁਰਮਤਿ ਹਰਿ ਲਿਵ ਲਾਗੇ॥੧॥ਰਹਾਉ॥

*(ਗਉੜੀ ਪੂਰਬੀ ਮ:੪, ੧੭੧-੧੮)*

(ਪ) ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ॥ ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ॥
ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ॥ ਜਿਸਨੋ ਵਿਸਰੈ ਨਾਉ ਸੁ ਜੋਨੀ ਹਾਂਢੀਐ॥
ਜਿਸ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ॥
ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ॥
ਜਿਸੁ ਖਸਮੁ ਨ ਆਵੀ ਚਿਤਿ ਸੁ ਖਰੋ ਅਹੰਕਾਰੀਆ॥
ਸੋਈ ਦੁਹੇਲਾ ਜਗਿ ਜਿਨ ਨਾਉ ਵਿਸਾਰਿਆ॥੧੪॥

*(ਰਾਮਕਲੀ ਵਾਰ ਮ:੫, ੯੬੪-੧)*

(ਫ) ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ॥
ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ॥੩॥

*(ਮਾਰੂ ਵਾਰ ਮ:੫, ੧੦੯੭-੧੬)*

(ਬ) ਕਣ ਬਿਨਾ ਜੈਸੇ ਥੋਥਰ ਤੁਖਾ॥ ਨਾਮ ਬਿਹੂਨ ਸੂਨੇ ਸੇ ਮੁਖਾ॥੧॥
ਹਰਿ ਹਰਿ ਨਾਮ ਜਪਹ ਨਿਤ ਪ੍ਰਾਣੀ॥ ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ॥੧॥ਰਹਾਉ॥
ਨਾਮ ਬਿਨਾ ਨਾਹੀ ਮੁਖਿ ਭਾਗੁ॥ ਭਰਤ ਬਿਹੂਨ ਕਹਾ ਸੋਹਾਗੁ॥੨॥
ਨਾਮੁ ਬਿਸਾਰਿ ਲਗੈ ਅਨ ਸੁਆਇ॥ ਤਾ ਕੀ ਆਸ ਨ ਪੂਜੈ ਕਾਇ॥੩॥
ਕਰਿ ਕਿਰਪਾ ਪ੍ਰਭ ਅਪਨੀ ਦਾਤਿ॥ ਨਾਨਕ ਨਾਮੁ ਜਪੈ ਦਿਨ ਰਾਤਿ॥੪॥

*(ਗਉੜੀ ਮ:੫, ੧੯੭-੧੬)*

(ਭ) ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਗਹੀਣ ਮਰਿ ਜਾਇ॥
ਓਇ ਫਿਰਿ ਫਿਰ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ॥
ਓਇ ਜਮ ਦਰਿ ਬਧੇ ਮਾਰੀਅਹਿ ਹਰਿ ਦਰਗਹ ਮਿਲੈ ਸਜਾਇ॥੩॥

*(ਮਾਰੂ ਮ:੪, ੯੯੬-੬)*

(ਮ) ਜਗੁ ਕਉਆ ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥
ਸਰਬ ਜੋਤਿ ਨਾਮੈ ਕੀ ਚੇਰਿ॥੨
... ... ...
ਨਾਮੁ ਚੁਰਾਇ ਚਲੈ ਸੋ ਚੋਰੁ॥੩॥

*(ਬਸੰਤੁ ਮ:੧, ੧੧੯੭-੭)*

(ਯ) ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥੧੦੬॥

*(ਸਲੋਕ ਫਰੀਦ, ੧੩੮੩-੧੪)*

(ਰ) ਸਦਾ ਸਹਾਈ ਸੰਤ ਪੇਖਹਿ ਸਦਾ ਹਜੂਰਿ॥ ਨਾਮ ਬਿਹੂਨੜਿਆ ਸੇ ਮਰਨਿ ਵਿਸੂਰਿ ਵਿਸੂਰਿ॥
ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ॥
ਵਿਸਰਿਆ ਜਿਨਾ ਨਾਮੁ ਤਿਨਾੜਾ ਹਾਲੁ ਕਉਣੁ॥੩॥

*(ਆਸਾ ਮ:੫, ੩੯੭-੧੦)*

(ਲ) ਜਿਨੀ ਰਾਮੋ ਰਾਮ ਨਾਮੁ ਵਿਸਾਰਿਆ ਤੇ ਮਨਮੁਖ ਮੂੜ ਅਭਾਗੀ ਰਾਮ॥
ਤਿਨ ਅੰਤਰੇ ਮੋਹ ਵਿਆਪੇ ਖਿਨੁ ਖਿਨੁ ਮਾਇਆ ਲਾਗੀ ਰਾਮ॥

*(ਆਸਾ ਮ:੪, ਛੰਤ, ੪੪੩-੧੦)*

(ਵ) ਨਾਮਹੀਨ ਧ੍ਰਿਗ ਜੀਵਤੇ ਤਿਨ ਵਡ ਦੁਖ ਸਹੰਮਾ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮੰਦਭਾਗੀ ਮੂੜ ਅਕਰਮਾ॥੩॥

*(ਬਿਲਾਵਲੁ ਮ:੪, ੭੯੯-੯)*

(ੜ) ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ॥ ਮਾਇਆ ਮੋਹੁ ਸਭੁ ਰੋਗੁ ਕਮਾਇਆ॥

ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ॥੯॥

(ਮਾਰੂ ਮ:੩, ੧੦੬੪-੮)

(ਓਏ) ਜਿਨਿ ਐਸਾ ਨਾਮ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ॥੨॥

(ਮਲਾਰ ਮ:੪, ੧੨੬੩-੧)

(ਓਅ) ਚਲੇ ਨਾਮੁ ਵਿਸਾਰਿ ਤਾਵਣਿ ਤਤਿਆ॥ ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ॥

(ਮਲਾਰੀ ਵਾਰ ਮ:੧, ੧੨੮੯-੧੦)

(ਓਇ) ਨਾਮ ਬਿਨਾ ਕੁਸਟੀ ਮੋਹ ਅੰਧਾ॥ ਸਭ ਨਿਹਫਲ ਕਰਮ ਕੀਏ ਦੁਖ ਧੰਧਾ॥੩॥

(ਆਸਾ ਮ:੪, ੩੬੭-੧੮)

(ਓਸ) ਨਾਮ ਵਿਹੂਣ ਗਰਭ ਗਲਿ ਜਾਇ॥ ਬਿਰਥਾ ਜਨਮੁ ਦੂਜੈ ਲੋਭਾਇ॥
ਨਾਮ ਬਿਹੂਣੀ ਦੁਖਿ ਜਲੈ ਸਬਾਈ॥ ਸਤਿਗੁਰਿ ਪੂਰੈ ਬੂਝ ਬੁਝਾਈ॥੨॥

(ਆਸਾ ਮ:੩, ੩੬੨-੧੫)

(ਓਹ) ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ॥
ਹਰਿ ਰਸ ਸਾਦੁ ਨ ਆਇਓ ਬਿਸਟਾ ਮਹਿ ਸਮਾਹਿ॥੬॥

(ਆਸਾ ਮ:੩, ੪੨੯-੬)

(ਓਕ) ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸੰਤੋਖੁ॥
ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ॥੩॥

(ਸੋਰਠਿ ਮ:੧, ੫੯੭-੧੪)

(ਓਖ) ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ॥
ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ॥

(ਸੋਰਠਿ ਮ:੫, ੬੦੮-੧੬)

(ਓਗ) ਹਰਿ ਆਰਾਧੇ ਅਰੋਗ ਅਨਦਾਈ॥
ਜਿਨ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ॥ਰਹਾਉ॥

(ਸੋਰਠਿ ਮ:੫, ੬੧੨-੧੯)

(ਓਘ) ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ॥
ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ॥੧॥

(ਸੋਰਠਿ ਵਾਰ ਮ:੩, ੬੪੮-੬)

(ਓਙ) ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥ ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥ ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥
ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥੬॥

(ਜੈਤਸਰੀ ਵਾਰ, ਮ:੫, ੭੦੭-੬)

(ਓਚ) ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ॥

ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ॥੧੩॥
ਜਿਨ ਹਰਿ ਨਾਮਾ ਹਰਿ ਚੇਤਿਆ ਹਿਰਦੈ ਉਰਿਧਾਰੇ॥
ਤਿਨ ਜਮੁ ਨੇੜਿ ਨ ਆਵਈ ਗੁਰਸਿਖ ਗੁਰ ਪਿਆਰੇ॥੧੪॥

(ਤਿਲੰਗ ਮ:੪, ੭੨੬-੪)

(ੳਛ) ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥
ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥੧॥ਰਹਾਉ॥

(ਸੂਹੀ ਮ:੫, ੭੪੫-੭)

(ੳਜ) ਜਿਸੁ ਪ੍ਰਭੁ ਅਪਣਾ ਵਿਸਰੈ ਸੋ ਮਰਿ ਜੰਮੈ ਲਖ ਵਾਰ ਜੀਉ॥੬॥

(ਸੂਹੀ ਮ:੫, ੭੬੧-੭)

(ੳਝ) ਸੋਧਤ ਸੋਧਤ ਸੋਧਿ ਤਤੁ ਬੀਚਾਰਿਆ॥ ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ॥

(ਸੂਹੀ ਮ:੫, ੭੬੧-੧੯)

(ੳਞ) ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ॥
ਸੁਖੁ ਨ ਪਾਇਨ੍ਹਿ ਮੂਲਿ ਨਾਮ ਵਿਛੁੰਨਿਆ॥੨॥

(ਸੂਹੀ ਮ:੫, ੭੬੧-੧੭)

(ੳਟ) ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ॥
ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ॥੧॥ਰਹਾਉ॥

(ਬਿਲਾਵਲ ਮ:੫, ੮੧੦-੪)

(ੳਠ) ਹਰਿ ਕੇ ਨਾਮਹੀਨ ਬੇਤਾਲ॥ ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ॥੧॥ਰਹਾਉ॥

(ਸਾਰਗ ਮ:੫, ੧੨੨੨-੫)

(ੳਡ) ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ॥ ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ॥੧॥

(ਮਾਰੂ ਮ:੫, ੧੦੦੬-੧੨)

(ੳਢ) ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ॥ ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ॥
ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ॥੩॥

(ਮਾਰੂ ਮ:੧, ੧੦੧੦-੮)

(ੳਣ) ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ॥ ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ॥੨॥

(ਮਾਰੂ ਵਾਰ ਮ:੫, ੧੧੦੧-੧)

(ੳਤ) ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ॥
ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ॥
ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ॥੧॥ਰਹਾਉ॥

(ਭੈਰਉ ਮ:੧, ੧੧੨੭-੧੦)

(ੳਥ) ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ॥

ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥੧॥

*(ਆਸਾ ਮ:੧, ੩੫੪-੧੪)*

(ੳਦ) ਮਨੁ ਮੁਗਧੌ ਦਾਦਰੁ ਭਗਤਿ ਹੀਨੁ॥ ਦਰਿ ਭ੍ਰਸਟ ਸਰਾਪੀ ਨਾਮ ਬੀਨੁ॥
ਤਾ ਕੈ ਜਾਤਿ ਨ ਪਾਤੀ ਨਾਮ ਲੀਨ॥ ਸਭਿ ਦੁਖ ਸਖਾਈ ਗੁਣਹ ਬੀਨ॥੩॥

*(ਬਸੰਤੁ ਮ:੧, ਅ, ੧੧੮੮-੨)*

(ੳਧ) ਅਨਿਕ ਜਨਮ ਭ੍ਰਮੇ ਜੋਨਿ ਮਾਹਿ॥ ਹਰਿ ਸਿਮਰਨ ਬਿਨੁ ਨਰਕਿ ਪਾਹਿ॥
ਭਗਤਿ ਬਿਹੂਨਾ ਖੰਡ ਖੰਡ॥ ਬਿਨੁ ਬੂਝੇ ਜਮੁ ਦੇਤ ਡੰਡ॥੧॥

*(ਬਸੰਤੁ ਮ:੫, ੧੧੯੨-੧੪)*

(ੳਨ) ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ॥ ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ॥੧੨॥

*(ਮਲਾਰ ਵਾਰ ਮ:੧, ੧੨੮੩-੧੭)*

(ੳਪ) ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ॥੧॥

*(ਮਲਾਰ ਵਾਰ ਮ:੧, ੧੨੮੮-੧੪)*

(ੳਫ) ਪੜਿਆ ਲੇਖੇਦਾਰੁ ਲੇਖਾ ਮੰਗੀਐ॥ ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ॥

*(ਮਲਾਰ ਵਾਰ ਮ:੧, ੧੨੮੮-੧੬)*

(ੳਬ) ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ॥
ਦੀਸਹਿ ਦਾਧੇ ਕਾਨ ਜਿਉ ਜਿਨ੍ਹ ਮਨਿ ਨਾਹੀ ਨਾਉ॥੪॥

*(ਸਲੋਕ ਕਬੀਰ ੧੩੬੪-੧੪)*

(ੳਭ) ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮੁ ਤਿਸੁ ਜਾਇ॥
ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ ਖੁਆਇ॥

*(ਸਲੋਕ ਮ:੩, ੧੪੧੫-੧੨)*

(ੳਮ) ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੁਖ ਸਭ ਆਪਦ॥
ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ॥੧॥

*(ਸਾਰਗ ਮ:੫, ੧੨੦੪-੧੨)*

(ੳਯ) ਜਿਨ ਹਰਿ ਕਾ ਨਾਮ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ॥
ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ॥੩॥

*(ਭੈਰਉ ਮ:੩, ੧੧੩੦-੧੪)*

## ਨਾਰਦ ਅਤੇ ਪੰਚਰਾਤ੍ਰ ਗ੍ਰੰਥ (੧੫੧੬)

ਹਿੰਦੂ ਕਲਪਨਾ ਅਨੁਸਾਰ ਨਾਰਦ ਇਕ ਦੇਵ ਰਿਸ਼ੀ ਮੰਨਿਆ ਜਾਂਦਾ ਹੈ। ਔਰ ਨਾਰਦ ਬ੍ਰਹਮਾ ਦਾ ਪੁੱਤਰ ਆਖਿਆ ਜਾਂਦਾ ਹੈ। ਪਰਥਾਂਇ ਅਨੇਕਾਂ ਹੀ ਸੰਕਲਪਤ ਗਾਥਾਵਾਂ ਸੁਣਨ ਵਿਚ ਆਈਆਂ ਹਨ। ਇਹੁ ਤਿੰਨਾਂ ਲੋਕਾਂ ਵਿਚ ਭ੍ਰਮਣ ਕਰਦਾ ਰਹਿੰਦਾ ਹੈ। ਇਸ ਫਿਰਤ ਦਾ ਕਾਰਣ ਬ੍ਰਹਮਾ ਵਲੋਂ ਸਰਾਪਿਆ ਆਖਿਆ ਜਾਂਦਾ ਹੈ। ਪੌਰਾਣਿਕ ਕਥਾ ਅਨੁਸਾਰ ਬ੍ਰਹਮਾ ਨੇ ਅਪਣੇ ਸਾਰੇ ਪੁੱਤਰਾਂ ਨੂੰ ਸ੍ਰਿਸ਼ਟੀ ਦੀ ਸਾਜਨਾ ਕਰਨ ਵਾਸਤੇ ਹੁਕਮ ਦਿੱਤਾ। ਸਨਕ ਸਨੰਦਨ ਆਦਿ ਪੁੱਤਰ ਪਿਤਾ ਦੀ ਆਗਿਆ ਦਾ ਪਾਲਨ ਵਿਚ ਜੁਟ ਗਏ, ਪ੍ਰੰਤੂ ਇਹ ਨਾਰਦ ਕੁੱਝ ਟਾਲਮਟੋਲ ਅਤੇ ਹੁੱਜਤ ਬਾਜ਼ੀ ਕਰਨ ਲਗਾ, ਬ੍ਰਹਮਾ ਨੇ ਕ੍ਰੋਧਤ ਹੋ ਕੇ ਨਾਰਦ ਨੂੰ ਸਰਾਪ ਦੇ ਦਿੱਤਾ, ਕਿ ਜਾਹ ਤੂੰ ਕਿਤੇ ਟਿਕਨ ਨਹੀਂ ਪਾਵੇਂਗਾ। ਕਈ ਪੁਰਾਣਕ ਕਥਾਂਵਾਂ ਦੁਆਰਾ ਨਾਰਦ ਨੂੰ ਦਕਸ਼ ਪ੍ਰਜਾਪਤੀ ਦੁਆਰਾ

ਸਰਾਪਿਆ ਹੋਇਆ ਆਖਿਆ ਗਇਆ ਹੈ। ਦੇਖੋ, **ਵਿਸ਼ਨੂੰ ਪੁਰਾਣ** ੧, ੧੫, ੧੦੧ ਦੇਖੋ, **ਸ੍ਰੀ ਮਧ ਭਾਗਵਤ ਮਹਾਂ ਪੁਰਾਣ** : ੬, ੫, ੪੩, ਭਾਗਵਤ ਪੁਰਾਣ ਵਿਚ ਨਾਰਦ ਨੂੰ ਭਗਤੀ ਅਤੇ ਬੀਣਾ ਵਜਾਉਣ ਵਾਲਾ ਪ੍ਰਬੀਨ ਮੰਨਿਆ ਗਇਆ ਹੈ। ਆਖਿਆ ਜਾਂਦਾ ਹੈ ਕਿ ਵਿਆਸ ਜੀ ਨੇ ਨਾਰਦ ਦੇ ਕਹਣ ਤੇ ਹੀ ਸ੍ਰੀ ਮਧ ਭਾਗਵਤ ਪੁਰਾਣ ਲਿਖਿਆ ਹੈ।

(੧) ਨਾਰਦ ਦਾ ਰਚਿਆ ਹੋਇਆ **ਪੰਚਰਾਤ੍ਰ** ਗ੍ਰੰਥ: ਇਸੁ ਗ੍ਰੰਥ ਵਿਚ ਮੂਰਤੀ ਪੂਜਾ ਦੇ ਪੰਚ ਅੰਗ ਦਰਸਾਏ ਹਨ।

(ੳ) ਅਭਿਗਮਨ: ਅਸਥਾਨ ਦਾ ਲੇਪਨ ਅਤੇ ਦੇਵਤਾ ਨੂੰ ਬੁਲਾਵਨ ਦੇ ਸਾਧਨ।

(ਅ) ਉਪਾਦਾਨ: ਸੁਗੰਧੀ, ਧੂਪ, ਫੂਲ ਆਦਿ ਜੈਸੀ ਸਮਗ੍ਰੀ ਦਾ ਇਕੱਤ੍ਰ ਕਰਨਾ।

(ੲ) ਇਜਯ ਕਰਨਾ: ਦੇਵਤਾ ਦੀ ਪੂਜਾ ਕਰਨੀ, ਜਿਵੇਂ ਸ਼ਿਵ ਜਾਂ ਵਿਸ਼ਨੂੰ ਜੀ ਦਾ ਆਰਾਧਨ ਕਰਦੇ ਹਨ।

(ਸ) ਸਵਾਧਯਾਯ ਕਰਨਾ:- ਮਨ ਵਿਚ ਕੋਈ ਮਨੋਰਥ ਧਾਰਕੇ ਮੰਤ੍ਰ ਦਾ ਜਾਪ ਕਰਨਾ।

(ਹ) ਯੋਗ ਕਰਨਾ:- ਦੇਵਤਾ ਦੇ ਸਰੂਪ ਦਾ ਧਿਆਨ ਧਾਰਨਾ।

(੨) ਭਾਵਵਤ ਮਹਾਂ ਪੁਰਾਣ ਵਿਚ ਵਿਸ਼ਨੂੰ ਦੇ ਕਈ ਅਵਤਾਰ ਧਾਰਨ ਕੀਤੇ ਹੋਏ ਮੰਨੇ ਹਨ। ਜੋ ਕਿਸੇ ਦੇਵਤਾ ਦਾ ਰੂਪ ਧਾਰਕੇ ਜਗਤ ਵਿਚ ਦੁਸ਼ਟਾਂ ਦਾ ਨਾਸ ਕਰਨ ਲਈ ਆਵੇ, ਉਸ ਨੂੰ ਹਿੰਦੂ ਖਿਆਲਾਂ ਅਨੁਸਾਰ ਅਵਤਾਰ ਆਖਿਆ ਜਾਂਦਾ ਹੈ॥ ਗੁਰਮਤਿ ਅਵਤਾਰ ਵਾਦੀ ਵਿਚ ਵਿਸ਼ਵਾਸ਼ ਨਹੀਂ ਰੱਖਦਾ ਹੈ॥ ਭਾਗਵਤ ਪੁਰਾਣ ਵਿਚ ਵਿਸ਼ਨੂੰ ਦੇ ਬਾਈ (੨੨) ਅਵਤਾਰ ਹੋਏ ਲਿਖੇ ਹਨ। ਜਿਨ੍ਹਾ ਵਿਚ ਨਾਰਦ ਭੀ ਇਕੁ ਅਵਤਾਰ ਹੀ ਮੰਨਿਆ ਗਇਆ ਹੈ॥ ਪ੍ਰੰਤੂ ਏਨ੍ਹਾ ਅਵਤਾਰਾਂ ਦੀ ਸੰਖਿਆ ਵਿਚੋਂ (੧੦) ਅਵਤਾਰ ਮੁਖੀ ਮੰਨੇ ਜਾਂਦੇ ਹਨ। ਜਿਵੇਂ ਬਾਈਆਂ ਦੇ ਨਾਉਂ ਨਿਮਨ ਲਿਖਤ ਦੇ ਅਨਕੂਲ ਹਨ॥ ੧-ਬ੍ਰਹਮਾ, ਵਾਰਾਹ, ਨਾਰਦ, ਨਰ ਨਾਰਾਇਣ, ਕਪਿਲ, ਦੱਤਾਤ੍ਰੇਯ, ਯਗਯ, ਰਿਖਭ, ਪ੍ਰਿਥੁ, ਮਤਸਯ, ਕੂਰਮ, ਧਨਵੰਤਰਿ, ਮੋਹਿਨੀ, ਨਰਸਿੰਘ, ਵਾਮਨ, ਪਰਸੁਰਾਮ, ਵੇਦ ਵਿਆਸ, ਰਾਮਚੰਦ੍ਰ, ਬਲਰਾਮ, ਕ੍ਰਿਸ਼ਨ, ਬੋਧਿ, ਅਤੇ ਕਲਿਕ।

(ਦੇਖੋ ਅਧਿਆਇ ੩:੨-੨੫ ਤਕ ਭਾਗਵਤ ਮਹਾਂ ਪੁਰਾਣ, ਸਕੰਧ੧, ਹੋਰ ਜਾਣਕਾਰੀ ਵਾਸਤੇ ਦੇਖੋਮ, **ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ**, ਪੰਨਾ ੧੯੫, ਕਰਮ ਨ: ੯੪੮, ਪਹਿਲੀ ਜਿਲਦ।

(ੳ) ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ ਨਾਰਦਿ ਕਹਿਆ ਸਿ ਪੂਜ ਕਰਾਂਹੀ॥
ਅੰਧੇ ਗੁੰਗੇ ਅੰਧ ਅੰਧਾਰੁ॥ ਪਾਥਰੁ ਲੈ ਪੂਜਹਿ ਮੁਗਧ ਗਵਾਰ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥੨॥

*(ਬਿਹਾਗੜਾ ਵਾਰ ਮ:੧, ੫੫੬-੯)*

## ਨਾਰੀ ਦਾ ਆਖਿਆ ਮੰਨਣ ਵਾਲਾ ਪੁਰਸ਼ (੧੫੧੭)

ਆਪਣੀ ਸੁਪਤਨੀ ਦੀ ਸੁਰ ਵਿਚ ਰਹਿਕੇ ਜੀਵਨ ਬਤੀਤ ਕਰਨਾ ਨੇਕ ਨੀਅਤੀ ਹੈ, ਦਿਆਨਤਦਾਰੀ ਹੈ, ਇਸਤ੍ਰੀ ਪੁਰਸ਼ ਏਕੁ ਜੋਤਿ ਦੁਇ ਮੂਰਤੀ ਹੋਣੇ ਗੁਰਮਤਿ ਦਾ ਵਿਧਾਨ ਹੈ। ਪ੍ਰੰਤੂ ਕਾਮ ਦੇ ਵਸੀਕਾਰ ਹੋ ਕੇ ਦੂਸਰੇ ਪਰਵਾਰਕ ਵਿਅਕਤੀਆਂ ਦੀ ਬੇਅਦਬੀ ਕਰਨੀ ਇਖਲਾਕੀ ਜੁਰਮ ਹੈ। ਇਸਤ੍ਰੀ ਵਾਸਤੇ ਇਸਤ੍ਰੀ ਦਾ ਹੱਕ ਅਤੇ ਮਾਂ ਬਾਪ ਅਤੇ ਹੋਰ ਪਰਵਾਰਿਕ ਜੀਵਾਂ ਵਾਸਤੇ ਉਨ੍ਹਾਂ ਦਾ ਹੱਕ ਦੇਣਾ ਭੀ ਗੁਰਮਤਿ ਦਾ ਬੁਲਿਆਦੀ ਨਿਯਮ ਹੈ ਇਸ ਪ੍ਰਥਾਂਇ ਪਾਵਨ ਗੁਰਬਾਣੀ ਦੇ ਕੁਝ ਉਦਹਾਰਣ ਨਿਮਨ ਲਿਖਤ ਵਿਚ ਮੌਜੂਦ ਹਨ।

(ੳ) ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ॥

ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ॥
ਜੋਰਾ ਪੁਰਖ ਸਭਿ ਆਪਿ ਉਪਾਇਆਨੁ ਹਰਿ ਖੇਲ ਸਭਿ ਖਿਲਾ॥
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ॥੨॥

*(ਗਉੜੀ ਵਾਰ ਮ:੪, ੩੦੪-੧੧)*

(ਅ) ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ॥
ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ ਮੋਹਿ ਮਾਇਆ॥
ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ॥
ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ॥
ਨਾਨਕ ਵਿਣੁ ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ॥੩੨॥

*(ਸਾਰੰਗ ਵਾਰ ਮ:੪, ੧੨੪੯-੧੮)*

(ੲ) ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦ ਪਕਾਇਆ॥
ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ॥
ਕਿਉ ਰਹੀਐ ਥਿਰੁ ਜਗਿ ਕੋ ਕਢਹੁ ਉਪਾਇਆ॥
ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ॥
ਨਾਨਕ ਸਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ॥੩੩॥

*(ਸਾਰੰਗ ਮ:੪, ੧੨੫੦-੭)*

(ਸ) ਇਸਤਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ॥
ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ॥
ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ ਹਉਮੈ ਧਾਤੁ ਸੰਸਾਰੇ॥
ਜੋ ਆਇਆ ਸੋ ਸਭ ਕੋ ਜਾਸੀ ਉਬਰੇ ਗੁਰ ਵੀਚਾਰੇ॥
ਗੁਰਮੁਖਿ ਹੋਵੈ ਰਾਮ ਨਾਮੁ ਵਖਾਣੈ ਆਪਿ ਤਰੈ ਕੁਲ ਤਾਰੈ॥
ਨਾਨਕ ਨਾਮੁ ਵਸੈ ਘਟ ਅੰਤਰਿਗੁਰਮਤਿ ਮਿਲੇ ਪਿਆਰੇ॥ ॥੨॥

*(ਗਉੜੀ ਮ:੩, ਛੰਤ, ੨੪੬-੧)*

## ਨਾਲਿ ਕਿਹੜੀ ਵਸਤੂ ਜਾਂਦੀ ਅਤੇ ਕਿਹੜੀ ਨਹੀਂ ਜਾਂਦੀ ਹੈ (੧੫੧੮)

ਅੰਤਮ ਸਮੇਂ ਜੀਵ ਦਾ ਸਾਥੀ ਕੇਵਲ ਵਾਹਿਗੁਰੂ ਦਾ ਨਾਮ ਹੈ। ਬਾਕੀ ਸਾਰੀ ਮਾਇਕ ਸਮੱਗਰੀ ਏਥੇ ਹੀ ਛਡਣੀ ਪੈਂਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਤੋਸਾ"।

(ੳ) ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ॥
ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ॥
ਕਾ ਕੋ ਮਾਤ ਸੁਤ ਧੀਆ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ॥
ਐਸੀ ਸੰਚਿ ਜੁ ਬਿਨਸਤ ਨਾਹੀ॥ ਪਤਿ ਸੇਤੀ ਅਪੁਨੈ ਘਰਿ ਜਾਹੀ॥
ਸਾਧਸੰਗਿ ਕਲਿ ਕੀਰਤਨੁ ਗਾਇਆ॥ ਨਾਨਕ ਤੇ ਤੇ ਬਹੁਰਿ ਨ ਆਇਆ॥੧੫॥

*(ਗਉੜੀ ਬਾਵਨਅਖਰੀ ਮ:੫, ੨੫੩-੫)*

(ਅ) ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ॥
ਸੁਪਨੈ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ॥੩॥

*(ਬਿਲਾਵਲੁ ਮ:੫, ੮੧੩-੧੧)*

(ੲ) ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ॥
ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ॥
ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ॥
ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ॥
ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ॥
ਬਿਨਵੰਤ ਨਾਨਕ ਬਿਨੁ ਸਾਧਸੰਗਮ ਸਭ ਮਿਥਿਆ ਸੰਸਾਰੀ॥੧॥

*(ਬਿਹਾਗੜਾ ਮ:੫, ਛੰਤ, ੫੪੭-੧੭)*

(ਸ) ਸਾਧਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ॥
ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ॥

*(ਬਿਹਾਗੜਾ ਮ:੫, ਛੰਤ, ੫੪੮-੮)*

(ਹ) ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ॥
ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ॥
ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ॥
ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ॥੧॥

*(ਬਿਹਾਗੜਾ ਵਾਰ ਮ:੩, ੫੫੫-੧੯)*

(ਕ) ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ॥
ਐਸਾ ਨਿਧਾਨੁ ਦੇਹੁ ਮੋਕਉ ਹਰਿ ਜਨ ਚਲੈ ਹਮਾਰੈ ਸਾਥੇ॥੩॥

*(ਗਉੜੀ ਮ:੫, ੨੦੯-੫)*

(ਖ) ਰਸਨਾ ਜਪੀਐ ਏਕ ਨਾਮੁ॥ ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥੧॥ਰਹਾਉ॥

*(ਗਉੜੀ ਮ:੫, ੨੧੧-੧੬)*

(ਗ) ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ॥
ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ॥੩॥

*(ਗਉੜੀ ਮ:੫, ੨੧੩-੭)*

(ਘ) ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ॥
ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ॥੨੭॥
ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਹਾਲਿ॥
ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ॥੨੮॥

*(ਸੂਹੀ ਮ:੩, ੭੫੬-੯)*

(ਙ) ਇਹੁ ਜਗੋ ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ॥
ਅੰਤਰੇ ਹਉਮੈ ਮਮਤਾ ਕਾਮੁ ਕ੍ਰੋਧੁ ਚਤੁਰਾਈ ਰਾਮ॥

ਅੰਤਰਿ ਚਤੁਰਾਈ ਥਾਇ ਨ ਪਾਈ ਬਿਰਥਾ ਜਨਮੁ ਗਵਾਇਆ॥
ਜਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ ਪਛੁਤਾਇਆ॥
ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ ਭਾਈ॥
ਨਾਨਕ ਮਾਇਆ ਮੋਹੁ ਪਸਾਰਾ ਆਗੈ ਸਾਥਿ ਨ ਜਾਈ॥੩॥

*(ਸੂਹੀ ਮ:੪, ਛੰਤ, ੭੭੫-੧੫)*

(ਚ) ਗਨਿ ਮਿਨਿ ਦੇਖਹੁ ਸਗਲ ਬੀਚਾਰਿ॥ ਨਾਮ ਬਿਨਾ ਕੋ ਸਕੈ ਨ ਤਾਰਿ॥
ਸਗਲ ਉਪਾਵ ਨ ਚਾਲਹਿ ਸੰਗਿ॥ ਭਵਜਲੁ ਤਰੀਐ ਪ੍ਰਭ ਕੈ ਰੰਗਿ॥੨॥

*(ਰਾਮਕਲੀ ਮ:੫, ੮੯੩-੬)*

(ਛ) ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ॥
ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ॥
ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ॥੧॥

*(ਮਾਰੂ ਮ:੪, ੯੯੬-੭)*

(ਜ) ਹਰਿ ਹਰਿ ਨਾਮੁ ਜਪਹੁ ਮਨ ਮੇਰੇ॥ ਸਭਿ ਕਿਲਵਿਖ ਕਾਟੈ ਹਰਿ ਤੇਰੇ॥
ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ ਹਰਿ ਚਲਦਿਆ ਨਾਲਿ ਸਖਾਈ ਜੀਉ॥੧॥

*(ਮਾਰੂ ਮ:੫, ੯੯੫-੭)*

(ਝ) ਏਕੈ ਸੂਮੁ ਕਰਿ ਗਾਡੀ ਗਡਹੈ॥ ਏਕਹਿ ਸੁਪਨੈ ਦਾਮੁ ਨ ਛਡਹੈ॥
ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ॥੨॥

*(ਮਾਰੂ ਮ:੫, ੧੦੦੪-੭)*

(ਞ) ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ॥
ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ॥
ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਈ॥੮॥

*(ਮਾਰੂ ਮ:੧, ੧੦੧੨-੧)*

(ਟ) ਇਸੁ ਜੁਗ ਮਹਿ ਨਾਮੁ ਨਿਧਾਨੁ ਹੈ ਨਾਮੋ ਨਾਲਿ ਚਲੈ॥
ਏਹੁ ਅਖੁਟੁ ਕਦੇ ਨ ਨਿਖੁਟਈ ਖਾਇ ਖਰਚਿਉ ਪਲੈ॥

*(ਮਾਰੂ ਵਾਰ ਮ:੩, ੧੦੯੧-੧੧)*

(ਠ) ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧੁ॥
ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ॥੨॥

*(ਮਾਰੂ ਵਾਰ ਮ:੫, ੧੦੯੩-੧੪)*

(ਡ) ਜਿਥੈ ਅਉਘਟੁ ਆਇ ਬਨਤ ਹੈ ਪ੍ਰਾਣੀ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ॥
ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ॥੧੧॥

*(ਮਾਰੂ ਮ:੫, ਸੋਲਹੇ, ੧੦੭੬-੭)*

(ਢ) ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ॥

ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ॥

*(ਮਾਰੂ ਵਾਰ ਮ:੩, ੧੦੮੭-੧੮)*

(ਣ) ਕਿਆ ਲੀਜੈ ਕਿਆ ਤਜੀਐ ਬਉਰੇ ਜੋ ਦੀਸੈ ਸੋ ਛਾਰੁ॥
ਜਿਸੁ ਬਿਖਿਆ ਕਉ ਤੁਮ ਅਪੁਨੀ ਕਰਿ ਜਾਨਹੁ ਸਾ ਛਾਡਿ ਜਾਹੁ ਸਿਰਿ ਭਾਰੁ॥੧॥
ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ॥
ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ॥੨॥

*(ਸਾਰਗ ਮ:੪, ੧੨੦੦-੪)*

(ਤ) ਹਰਿ ਬਿਨੁ ਤੇਰੋ ਕੋ ਨ ਸਹਾਈ॥ ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥੧॥ਰਹਾਉ॥
ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ॥
ਤਨੁ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ॥੧॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚਿ ਨ ਬਢਾਈ॥
ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ॥੨॥

*(ਸਾਰੰਗ ਮ:੯, ੧੨੩੧-੮)*

(ਥ) ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ॥
ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ॥
ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਬਡਾਈ॥੨॥

*(ਸਾਰਗ ਮ:੫, ਛੰਤ, ੧੨੩੭)*

(ਦ) ਖਾਨ ਮਲੂਕ ਕਹਾਇਦੇ ਕੋ ਰਹਣੁ ਨ ਪਾਈ॥ ਗੜ੍ਹ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ॥

*(ਸਾਰਗ ਵਾਰ ਮ:੪, ੧੨੪੬-੧੨)*

(ਧ) ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ॥
ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ॥੪॥

*(ਸਾਰੰਗ ਕਬੀਰ, ੧੨੫੨-੨)*

(ਨ) ਕਿਛੁ ਸੰਗਿ ਨ ਚਾਲੈ ਲਾਖ ਕਰੋਰੈ॥ ਪ੍ਰਭ ਜੀ ਕੋ ਨਾਮੁ ਅੰਤਿ ਪੁਕਰੋਰੈ॥੧॥

*(ਕਾਨੜਾ ਮ:੫, ੧੩੦੪-੧੨)*

(ਪ) ਹਰਿ ਬਿਨੁ ਅਵਰ ਕ੍ਰਿਆ ਬਿਰਥੇ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥੧॥ਰਹਾਉ॥
ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ॥
ਆਗੈ ਚਲਣੁ ਅਉਰੁ ਹੈ ਭਾਈ ਊਹਾ ਕਾਮਿ ਨ ਆਇਆ॥੧॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥੨॥
ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥

ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥
ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥੪॥

*(ਗਉੜੀ ਮ:੫, ੨੧੬-੪)*

(ਫ) ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ॥ ਦਇਆਲ ਪੁਰਖ ਪੂਰਨ ਪ੍ਰਤਿਪਾਲੈ॥੧॥ਰਾਹਉ॥

*(ਗਉੜੀ ਮ:੫, ੨੪੦-੧੦)*

(ਬ) ਸੰਗਿ ਨ ਚਾਲਸਿ ਤੇਰੈ ਧਨਾ॥ ਤੂੰ ਕਿਆ ਲਪਟਾਵਹਿਮੂਰਖ ਮਨਾ॥

*(ਗਉੜੀ ਸੁਖਮਨੀ ਮ:੫, ੨੮੮-੧੫)*

(ਭ) ਭਾਈ ਰੇ! ਮੈ ਮੀਤੁ ਸਖਾ ਪ੍ਰਭੁ ਸੋਇ॥
ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ॥੧॥ਰਹਾਉ॥

*(ਸਿਰੀ ਮ:੫, ੪੧-੧੯)*

(ਮ) ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ॥
ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ॥੨॥

*(ਸਿਰੀ ਮ:੧, ੧੫-੫)*

(ਯ) ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ॥

*(ਸਿਰੀ ਮ:੪, ਵਣਜਾਰਾ, ੮੨-੪)*

(ਰ) ਨਦਰੀ ਅਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ॥
ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ॥
ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ॥੨॥

*(ਸਿਰੀ ਵਾਰ ਮ:੩, ੮੪-੯)*

(ਲ) ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ॥ ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ॥
ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ॥੧॥

*(ਸਿਰੀ ਵਾਰ ਮ:੩, ੮੪-੧੯)*

(ਵ) ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ॥ ਸੰਤ ਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ॥

*(ਗਉੜੀ ਬਾਵਨਅਖਰੀ ਮ:੫, ੨੫੭-੨)*

(ੜ) ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ॥
ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ॥੩॥

*(ਬਿਲਾਵਲੁ ਮ:੫, ੮੧੫-੧੪)*

(ੳੳ) ਜਹ ਮਾਤ ਪਿਤਾ ਸੁਤ ਮੀਤ ਨ ਭਾਈ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥
ਜਹ ਮਹਾ ਭਇਆਨ ਦੂਤ ਜਮ ਦਲੈ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥

ਜਹ ਮੁਸਕਲ ਹੋਵੈ ਅਤਿ ਭਾਰੀ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥

*(ਗਉੜੀ ਸੁਖਮਨੀ ਮ:੫, ੨੬੪-੧)*

(ੳਅ) ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ॥
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥੧॥
ਕਾਹੇ ਏਕ ਬਿਨਾ ਚਿਤੁ ਲਾਈਐ॥ ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ॥੧॥

*(ਆਸਾ ਮ:੫, ੩੭੯-੧੭)*

(ੳੲ) ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ॥
ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮਾਰਿ॥੪॥

*(ਆਸਾ ਮ:੫, ੩੭੯-੧੪)*

(ੳਸ) ਮੀਤ ਸਾਜਨ ਸੁਤ ਬੰਧਪਾ ਕੋਊ ਹੋਤ ਨ ਸਾਥ॥ ਏਕੁ ਨਿਵਾਹੂ ਰਾਮ ਨਾਮ ਦੀਨਾ ਕਾ ਪ੍ਰਭੁ ਨਾਥ॥੫॥

*(ਆਸਾ ਮ:੫, ੪੩੧-੭)*

(ੳਹ) ਗੁਰਮੁਖਿ ਮਨ ਮੇਰੇ ਨਾਮੁ ਸਮਾਲਿ॥ ਸਦਾ ਨਿਬਹੈ ਚਲੈ ਤੇਰੈ ਨਾਲਿ॥ਰਹਾਉ॥

*(ਵਡਹੰਸੁ ਮ:੩, ੫੬੦-੧)*

(ੳਕ) ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ॥
ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ॥
ਹਰਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ॥
ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ॥
ਜਨ ਨਾਨਕ ਨਾਮੁ ਧਿਆਇਆ ਗਰਮੁਖਿ ਸੁਖੁ ਪਾਈ॥੧੫॥

*(ਸੋਰਠਿ ਵਾਰ ਮ:੪, ੬੪੮-੮)*

(ੳਖ) ਛੋਡਿ ਜਾਹਿ ਸੇ ਕਰਹਿ ਪਰਾਲ॥ ਕਾਮਿ ਨ ਆਵਹਿ ਸੇ ਜੰਜਾਲ॥
ਸੰਗਿ ਨ ਚਾਲਹਿ ਤਿਨ ਸਿਉ ਹੀਤ॥ ਜੋ ਬੈਰਾਈ ਸੇਈ ਮੀਤ॥੧॥

*(ਧਨਾਸਰੀ ਮ:੫, ੬੭੬-੭)*

(ੳਗ) ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ॥ ਤਿਸੁ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ॥
ਹਰਿ ਬਿਸਰਿਐ ਕਿਉ ਤ੍ਰਿਪਤਾਵੈ ਨਾ ਮਨੁ ਰੰਜੀਐ॥

*(ਜੈਤਸਰੀ ਵਾਰ ਮ:੫, ੭੦੮-੪)*

(ੳਘ) ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ॥ ਤੇਰੈ ਕਾਜਿ ਨ ਬਿਖੈ ਜੰਜਾਲੁ॥
ਇਸਟ ਮੀਤ ਜਾਣੁ ਸਭ ਛਲੈ॥ ਹਰਿ ਹਰਿ ਨਾਮੁ ਸੰਗਿ ਤੇਰੈ ਚਲੈ॥੧॥

*(ਰਾਮਕਲੀ ਮ:੫, ੮੮੯-੧੦)*

(ੳਙ) ਊਨੇ ਕਾਜ ਨ ਹੋਵਤ ਪੂਰੇ॥ ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ॥
ਕਰੈ ਬਿਕਾਰ ਜੀਅਰੇ ਕੈ ਤਾਈ ਗਾਫਲ ਸੰਗਿ ਨ ਤਸੂਆ ਜਾਈ॥੨॥

*(ਰਾਮਕਲੀ ਮ:੫, ੮੯੯-੯)*

(ੳਚ) ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥੧੧॥

*(ਰਾਮਕਲੀ ਮ:੩, ਅਨੰਦ, ੯੧੮-੯)*

(ੳਛ) ਹਰਿ ਬਿਨੁ ਕੋਇ ਨ ਚਾਲਸਿ ਸਾਥ॥
ਦੀਨਾ ਨਾਥ ਕਰੁਣਾਪਤਿ ਸੁਆਮੀ ਅਨਾਥਾ ਕੇ ਨਾਥ॥ਰਹਾਉ॥
ਸੁਤ ਸੰਪਤਿ ਬਿਖਿਆ ਰਸ ਭੋਗਵਤ ਨਹ ਨਿਬਹਤ ਜਮ ਕੈ ਪਾਥ॥
ਨਾਮੁ ਨਿਧਾਨੁ ਗਾਉ ਗੁਨ ਗੋਬਿੰਦ ਉਧਰੁ ਸਾਗਰ ਕੇ ਖਾਤ॥੧॥

*(ਕੇਦਾਰਾ ਮ:੫, ੧੧੨੦-੧੩)*

(ੳਜ) ਧਨੁ ਜੋਬਨੁ ਸੰਪੈ ਸੁਖ ਭੁਗਵੈ ਸੰਗਿ ਨ ਨਿਬਹਤ ਮਾਤ॥
ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰੁਮ ਛਾਇਆ ਰੰਗਿ ਰਾਤ॥੧॥

*(ਕੇਦਾਰਾ ਮ:੫, ੧੧੨੦-੧੧)*

(ੳਝ) ਧਨੁ ਦਾਰਾ ਸੰਪਤਿ ਗ੍ਰੇਹ॥ ਕਛੁ ਸੰਗਿ ਨ ਚਾਲੈ ਸਮਝ ਲੇਹ॥੨॥
ਇਕ ਭਗਤਿ ਨਾਰਾਇਨ ਹੋਇ ਸੰਗਿ॥ ਕਹੁ ਨਾਨਕ ਭਜੁ ਤਹ ਏਕ ਰੰਗਿ॥੩॥

*(ਬਸੰਤ ਮ:੯, ੧੧੮੭-੧)*

(ੳਞ) ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ॥
ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ॥੨॥

*(ਸਾਰੰਗ ਕਬੀਰ, ੧੨੫੧-੧੯)*

(ੳਟ) ਮਾਇਆ ਸੰਚਿ ਰਾਜੇ ਅਹੰਕਾਰੀ॥ ਮਾਇਆ ਸਾਥਿ ਨ ਚਲੈ ਪਿਆਰੀ॥
ਮਾਇਆ ਮਮਤਾ ਹੈ ਬਹੁ ਰੰਗੀ॥ ਬਿਨੁ ਨਾਵੈ ਕੋ ਸਾਥਿ ਨ ਸੰਗੀ॥੨॥

*(ਪ੍ਰਭਾਤੀ ਮ:੧, ੧੩੪੨-੪)*

(ੳਠ) ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥੫॥

*(ਸਲੋਕ ਮ:੯, ੧੪੨੬-੧੫)*

(ੳਡ) ਭਾਈ ਰੇ! ਤਨੁ ਧਨੁ ਸਾਥਿ ਨ ਹੋਇ॥ ਰਾਮ ਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ॥੧॥

*(ਸਿਰੀ ਮ:੧, ੬੨-੧੮)*

(ੳਢ) ਕੋਇ ਨ ਕਿਸ ਹੀ ਸੰਗਿ ਕਾਹੇ ਗਰਬੀਐ॥ ਏਕੁ ਨਾਮੁ ਆਧਾਰੁ ਭਉਜਲੁ ਤਰਬੀਐ॥੧॥

*(ਆਸਾ ਮ:੫, ੩੯੮-੧੨)*

(ੳਣ) ਸੋਭਾ ਰਾਜ ਬਿਭੈ ਬਡਿਆਈ॥ ਅੰਤਿ ਨ ਕਾਹੂ ਸੰਗ ਸਹਾਈ॥੨॥

ਪੁਤ੍ਰ ਕਲਤ੍ਰ ਲਛਮੀ ਮਾਇਆ॥ ਇਨ ਤੇ ਕਹੁ ਕਵਨੈ ਸੁਖੁ ਪਾਇਆ॥੩॥
ਕਹਤ ਕਬੀਰ ਅਵਰ ਨਹੀ ਕਾਮਾ॥ ਹਮਰੈ ਮਨ ਧਨ ਰਾਮ ਕੋ ਨਾਮਾ॥੪॥

*(ਧਨਾਸਰੀ ਕਬੀਰ, ੬੯੨-੯)*

(ੳਤ) ਦੁਲਭ ਦੇਹ ਸਵਾਰਿ॥ ਜਾਹਿ ਨ ਦਰਗਹ ਹਾਰਿ॥
ਹਲਤਿ ਪਲਤਿ ਤੁਧੁ ਹੋਇ ਵਡਿਆਈ॥ ਅੰਤ ਕੀ ਬੇਲਾ ਲਏ ਛਡਾਈ॥੧॥
ਰਾਮ ਕੇ ਗੁਨ ਗਾਉ॥ ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ॥੧॥ਰਹਾਉ॥

*(ਰਾਮਕਲੀ ਮ:੫, ੮੯੫-੧੪)*

(ੳਥ) ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥

*(ਦੇਵਗੰਧਾਰੀ ਮ:੯, ੫੩੬-੧੭)*

(ੳਦ) ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਦੀਸੈ ਸਭੁ ਤਿਸਹਿ ਮਇਆ॥
ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ॥੮॥

*(ਰਾਮਕਲੀ ਮ:੧, ੯੦੬-੧੮)*

(ੳਧ) ਅੰਤ ਕਾਲਿ ਕੋ ਬੇਲੀ ਨਾਹੀ॥ ਗੁਰਮੁਖਿ ਜਾਤਾ ਤੁਧੁ ਸਾਲਾਹੀ॥
ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੨੩-੧੦)*

(ੳਨ) ਮੂੜ੍ਹੇ ਕਾਹੇ ਬਿਸਾਰਿਓ ਤੈ ਰਾਮ ਨਾਮ॥ ਅੰਤਕਾਲਿ ਤੇਰੈ ਆਵੈ ਕਾਮ॥੧॥ਰਹਾਉ॥

*(ਬਸੰਤੁ ਮ:੧, ੧੧੮੯-੧੫)*

(ੳਪ) ਅੰਤਿ ਕਾਲਿ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ॥
ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ॥੪॥

*(ਆਸਾ ਮ:੫, ੩੮੨-੭)*

## ਨਾਵਕਾ ਨਾਉਕਾ (੧੫੧੯)

ਕਿਸ਼ਤੀ, ਬੇੜੀ, ਤੁਲਹਾ, ਨਿਕਾ ਜਹਾਜ਼, ਦਰਿਆ ਨੂੰ ਪਾਰ ਕਰਨ ਵਾਲੀ ਬੇੜੀ। ਸਤਿਗੁਰੂ ਦਾ ਸਬਦ ਨਾਉਕਾ ਹੈ, ਵਾਹਿਗੁਰੂ ਦਾ ਨਾਮ ਨਾਵਕਾ ਹੈ। ਸਾਧ ਸੰਗਤਿ ਬੇੜੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਜਹਾਜ਼"।

(ੳ) ਨਾਵ ਰੂਪ ਸਾਧਸੰਗਿ ਨਾਨਕ ਪਾਰਗਰਾਮੀ॥੨॥

*(ਸਾਰਗ ਮ:੫, ੧੨੩੦-੧੧)*

(ਅ) ਨਾਵ ਰੂਪ ਭਇਓ ਸਾਧਸੰਗੁ ਭਵ ਨਿਧਿ ਪਾਰਿ ਪਰਾ॥

*(ਜੈਤਸਰੀ ਮ:੫, ੭੦੧-੭)*

## ਨਾਵਣ ਧੋਵਣ (੧੫੨੦)

ਜਿਸਮਾਨੀ ਸਫਾਈ ਵਾਸਤੇ ਇਸ਼ਨਾਨ ਕਰਨਾ, ਤੀਰਥਾਂ ਤੇ ਜਾਕੇ ਮੰਦੇ ਕਰਮਾਂ ਨੂੰ ਧੋਵਣ ਵਾਸਤੇ ਨਾਵਣ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅਠਸਠਿ ਤੀਰਥ"

(ੳ) ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥

ਨਾਵਹੁ ਧੋਵਹੁ ਤਿਲਕ ਚੜਾਵਹੁ ਸੁਚ ਵਿਣੁ ਸੋਚ ਨ ਹੋਈ॥੬॥

*(ਰਾਮਕਲੀ ਮ:੧, ੯੦੩-੩)*

(ਅ) ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥
ਬਾਹਰ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥੨॥

*(ਸੂਹੀ ਵਾਰ ਮ:੧, ੭੮੯-੯)*

(ੲ) ਨਾਵਹਿ ਧੋਵਹਿ ਪੂਜਹਿ ਸੈਲਾ॥ ਬਿਨੁ ਹਰਿ ਰਾਤੇ ਮੈਲੋ ਮੈਲਾ॥
ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ॥ ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ॥੩॥

*(ਰਾਮਕਲੀ ਮ:੧, ੯੦੪-੧੪)*

(ਸ) ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥੪॥

*(ਗਉੜੀ ਕਬੀਰ ੩੩੬-੫)*

## ਨਿਉਲੀ ਕਰਮ (੧੫੨੧)

ਨੌਲਿ ਕਰਨਾ, ਇਹ ਯੋਗ ਕ੍ਰਿਆ ਦਾ ਇਕ ਸਾਧਨ ਹੈ। ਜਿਸ ਦੁਆਰਾ ਦੋਵੇਂ ਕੰਧੇ ਨੀਵੇਂ ਕਰਕੇ ਪਿਠ ਦਾ ਵਲ ਕੱਢਕੇ ਸਿਧਾ ਬੈਠਣਾ ਹੈ ਅਤੇ ਪ੍ਰਾਣਾਂ ਦੇ ਆਸਰੇ ਪੇਟ ਨੂੰ ਸੱਜੇ ਖੱਬੇ ਹੇਠ ਉਪਰ, ਮਧਾਣੀ ਵਾਂਙੂ ਰਿੜਕਣਾ ਹੈ।

(ੳ) ਨਿਉਲੀ ਕਰਮ ਕਰੈ ਬਹੁ ਆਸਨ॥ ਜੈਨ ਮਾਰਗ ਸੰਜਮ ਅਤਿ ਸਾਧਨ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥੨॥

*(ਗਉੜੀ ਸੁਖਮਨੀ ਮ:੫, ੨੬੫-੧੪)*

(ਅ) ਚਾੜਸਿ ਪਵਨੁ ਸਿੰਘਾਸਨੁ ਭੀਜੈ॥ ਨਿਉਲੀ ਕਰਮ ਖਟੁ ਕਰਮ ਕਰੀਜੈ॥
ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ॥੩॥

*(ਰਾਮਕਲੀ ਮ:੧, ੯੦੫-੭)*

(ੲ) ਨਿਉਲੀ ਕਰਮ ਭੁਇਅੰਗਮ ਭਾਠੀ॥ ਰੇਚਕ ਕੁੰਭਕ ਪੂਰਕ ਮਨ ਹਾਠੀ॥
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ॥੧੪॥

*(ਮਾਰੂ ਮ:੧, ਸੋਲਹੇ, ੧੦੪੩-੧੩)*

## ਨਿਆਂਇ (੧੫੨੨)

ਨਿਆਉ, ਫੈਸਲਾ ਇਨਸਾਫ, ਨਿਆਇ ਸੰਗਤੀ, ਕਿਸੇ ਦੇ ਹੱਕਾਂ ਦੀ ਰਾਖੀ ਵਾਸਤੇ ਨਿਰਪਖ ਹੋ ਕੇ ਫੈਸਲਾ ਦੇਣਾ। ਅਸਲੀ ਨਿਆਇ ਕਾਰੀ ਵਾਹਿਗੁਰੂ ਆਪਹੁ ਹੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, ਤਪਾਵਸੁ "ਅਦਲੁ"

(ੳ) ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ॥੧੬॥
ਨਿਆਉ ਤਿਸੈ ਕਾ ਹੈ ਸਦ ਹੀ ਸਾਚਾ ਵਿਰਲੇ ਹੁਕਮੁ ਮਨਾਈ॥੧੭॥

*(ਰਾਮਕਲੀ ਮ:੩, ੯੧੨-੯)*

(ਅ) ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥੩॥

*(ਗਉੜੀ ਬੈਰਾਗਣਿ ਮ:੧, ੧੫੬-੧੯)*

(ੲ) ਆਪਹਿ ਆਪ ਆਪਿ ਕਰਤ ਨਿਬੇਰਾ॥
ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤੇ ਨੇਰਾ॥

*(ਗਉੜੀ ਸੁਖਮਨੀ ਮ:੫, ੨੬੯-੧੧)*

(ਸ) ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ ਜੈਸਾ ਕੋਈ ਕਰੈ ਤੈਸਾ ਕੋਈ ਪਾਵੈ॥
ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ॥੨॥

*(ਸੋਰਠਿ ਵਾਰ ਮ:੪, ੬੫੩-੭)*

(ਹ) ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ॥
ਹੁਕਮੀ ਹੋਇ ਨਿਬੇੜੁ ਭਰਮੁ ਚੁਕਾਇਸੀ ਜੀਉ॥

*(ਧਨਾਸਰੀ ਮ:੧, ੬੮੮-੧੦)*

(ਕ) ਆਗੈ ਜਾਤਿ ਰੂਪੁ ਨ ਜਾਇ॥ ਤੇਹਾ ਹੋਵੈ ਜੇਹੇ ਕਰਮ ਕਮਾਇ॥
ਸਬਦੇ ਊਚੋ ਊਚਾ ਹੋਇ॥ ਨਾਨਕ ਸਾਚਿ ਸਮਾਵੈ ਸੋਇ॥੪॥

*(ਆਸਾ ਮ:੩, ੩੬੩-੧੧)*

(ਖ) ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ॥
ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ॥੨॥

*(ਸਾਰੰਗ ਵਾਰ ਮ:੧, ੧੨੩੮-੬)*

(ਗ) ਸਿਰਿ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ॥ ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ॥
ਕਾਲੁ ਚਲਾਏ ਬੰਨਿ ਕੋਇ ਨ ਰਖਸੀ॥ ਜਰੁ ਜਰਵਾਣਾ ਕੰਨਿ ਚੜਿਆ ਨਚਸੀ॥
ਸਤਿਗੁਰੁ ਬੋਹਿਥੁ ਬੇੜੁ ਸਚਾ ਰਖਸੀ॥ ਅਗਨਿ ਭਖੈ ਭੜਹਾੜੁ ਅਨਦਿਨੁ ਭਖਸੀ॥
ਫਾਥਾ ਚੁਗੈ ਚੋਗ ਹੁਕਮੀ ਛੁਟਸੀ॥ ਕਰਤਾ ਕਰੇ ਸੁ ਹੋਗੁ ਕੂੜੁ ਨਿਖੁਟਸੀ॥੨੬॥

*(ਮਲਾਰ ਮ:੧, ੧੨੯੦-੧੭)*

(ਘ) ਜੋ ਆਇਆ ਸੋ ਸਭੁ ਕੋ ਜਾਸੀ॥ ਦੂਜੈ ਭਾਇ ਬਾਧਾ ਜਮ ਫਾਸੀ॥
ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੈ॥੧॥

*(ਮਾਰੂ ਮ:੩, ੧੦੪੭-੨)*

(ਙ) ਜੋ ਸਚਿ ਲਾਗੇ ਤਿਨ ਸਾਚੀ ਸੋਇ॥ ਦੂਜੇ ਲਾਗੇ ਮਨਮੁਖਿ ਰੋਇ॥
ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ॥੬॥

*(ਮਾਰੂ ਮ:੩, ਸੋਲਹੇ, ੧੦੪੯-੧੦)*

(ਚ) ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ॥
ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥
ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ॥ ਮਾਰਿਆ ਸਚੇ ਪਾਤਿਸਾਹਿ ਵੇਖਿ ਧੁਰਿ ਕਰਮਚਾ॥

ਜਮਦੂਤੀ ਹੈ ਹੇਰਿਆ ਦੁਖ ਹੀ ਮਹਿਪਚਾ॥ ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ॥੧੫॥

*(ਮਾਰੂ ਵਾਰ ਮ:੫, ੧੦੯੯-੧੪)*

(ਛ) ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ॥ ਬਧੇ ਛੁਟਹਿ ਸਚਿ ਸਚੁ ਪਛਾਣੀਐ॥
ਲਿਖਿਆ ਪਲੈ ਪਾਇ ਸੋ ਸਚੁ ਜਾਣੀਐ॥ ਹੁਕਮੀ ਹੋਇ ਨਿਬੇੜੁ ਗਇਆ ਜਾਣੀਐ॥
ਭਉਜਲ ਤਾਰਣਹਾਰੁ ਸਬਦਿ ਪਛਾਣੀਐ॥ ਚੋਰ ਜਾਰ ਜੂਆਰ ਪੀੜੇ ਘਾਣੀਐ॥
ਨਿੰਦਕ ਲਾਇਤਬਾਰ ਮਿਲੇ ਹੜੁਵਾਣੀਐ॥ ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ॥੨੧॥

*(ਮਲਾਰ ਵਾਰ ਮ:੧, ੧੨੮੭-੧੯)*

(ਜ) ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ॥
ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ॥੩॥

*(ਆਸਾ ਮ:੫, ੪੦੬-੭)*

(ਝ) ਏ ਮਨ ਮੇਰਿਆ ਆਵਾਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ॥
ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ॥

*(ਵਡਹੰਸੁ ਮ:੩, ੫੭੧-੭)*

(ਞ) ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ॥
ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥੩॥

*(ਮਾਰੂ ਕਬੀਰ, ੧੧੦੪-੧੧)*

(ਟ) ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ॥
ਤ੍ਰੈਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ॥
ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ॥

*(ਮਲਾਰ ਵਾਰ ਮ:੧, ੧੨੮੪-੩)*

(ਠ) ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ॥

*(ਸਿਰੀ ਵਾਰ ਮ:੪, ੮੪-੧੬)*

(ਡ) ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ॥
ਹਰਿ ਜੇਵਡੁ ਨਾਹੀ ਕੋਈ ਜਾਣੁ, ਹਰਿ ਧਰਮੁ ਬੀਚਾਰਦਾ॥
ਕਾੜਾ ਅੰਦੇਸਾ ਕਿਉ ਕੀਜੈ, ਜਾ ਨਾਹੀ ਅਧਰਮਿ ਮਾਰਦਾ॥
ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ॥
ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ॥੧੮॥

*(ਸਿਰੀ ਵਾਰ ਮ:੪, ੯੦-੧੨)*

(ਢ) ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥੧॥
ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥੧॥ਰਹਾਉ॥

*(ਗਉੜੀ ਮ:੫, ੧੯੮-੧੧)*

(ਣ) ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ॥

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥੧॥

*(ਗਉੜੀ ਵਾਰ ਮ:੪, ੩੦੬-੧੦)*

(ਤ) ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥
ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ॥੧॥

*(ਗਉੜੀ ਵਾਰ ਮ:੪, ੩੦੮-੧੩)*

(ਥ) ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ॥ ਤੇਰੈ ਘਰਿ ਸਦਾ ਸਦਾ ਹੈ ਨਿਆਉ॥

*(ਆਸਾ ਮ:੫, ੩੭੬-੩)*

(ਦ) ਲਾਹਾ ਸਚੁ ਨਿਆਉ ਮਨਿ ਵਸਾਈਐ॥ ਲਿਖਿਆ ਪਲੈ ਪਾਇ ਗਰਬੁ ਵਞਾਈਐ॥੬॥
ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ॥ ਠਗਿ ਮੁਠੀ ਕੂੜਿਆਰ ਬੰਨਿ ਚਲਾਈਐ॥੭॥

*(ਆਸਾ ਮ:੧, ੪੨੦-੧)*

(ਧ) ਵਡੀ ਵਡਿਆਈ ਜਾ ਵਡਾ ਨਾਉ॥ ਵਡੀ ਵਡਿਆਈ ਜਾ ਸਚੁ ਨਿਆਉ॥

*(ਆਸਾ ਵਾਰ ਮ:੧, ੪੬੩-੧੦)*

(ਨ) ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥

*(ਤਿਲੰਗ ਮ:੧ ੭੨੩-੨)*

(ਪ) ਜਿਥੈ ਜਾਈ ਜਗਤ ਮਹਿ ਤਿਥੈ ਹਰਿ ਸਾਈ॥ ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ॥
ਕੂੜਿਆਰਾ ਕੇ ਮੁਹ ਫਿਟਕੀਅਹਿ ਸਚੁ ਭਗਤਿ ਵਡਿਆਈ॥
ਸਚੁ ਸਹਿਬ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ॥
ਜਨ ਨਾਨਕ ਸਚੁ ਅਰਾਧਿਆ ਗੁਰਮੁਖਿ ਸੁਖੁ ਪਾਈ॥੫॥

*(ਬਿਲਾਵਲੁ ਵਾਰ ਮ:੪, ੮੫੧-੬)*

(ਫ) ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਈ॥੧੬॥
ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ॥੧੭॥

*(ਰਾਮਕਲੀ ਮ:੩, ੯੧੨-੯)*

(ਬ) ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ॥
ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ॥
ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ॥੬॥

*(ਰਾਮਕਲੀ ਵਾਰ ਮ:੩, ੯੪੯-੮)*

(ਭ) ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥ ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ॥

ਜੋ ਭਾਵੇ ਪਾਰਬ੍ਰਹਮ ਸੋਈ ਸਚੁ ਨਿਆਉ॥ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ॥

*(ਰਾਮਕਲੀ ਵਾਰ ਮ:੩, ੯੬੪-੧੩)*

(ਮ) ਆਪੇ ਸ੍ਰਿਸਟਿ ਹੁਕਮਿ ਸਭ ਸਾਜੀ॥ ਆਪੇ ਥਾਪਿ ਉਥਾਪਿ ਨਿਵਾਜੀ॥
ਆਪੇ ਨਿਆਉ ਕਰੇ ਸਭੁ ਸਾਚਾ ਸਾਚੇ ਸਾਚਿ ਮਿਲਾਇਦਾ॥੧॥

*(ਮਾਰ ਮ:੩, ਸੋਲਹੇ, ੧੦੫੯-੧੩)*

(ਯ) ਕਾਇਆ ਕੋਟੁ ਅਤਿ ਅਪਾਰਾ॥ ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ॥
ਸਚਾ ਨਿਆਉ ਸਚੋ ਵਾਪਾਰਾ ਨਿਹਚਲੁ ਵਾਸਾ ਪਾਇਦਾ॥੧੪॥

*(ਮਾਰੂ ਮ:੩, ਸੋਲਹੇ, ੧੦੬੪-੧੪)*

(ਰ) ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ॥
ਸਚੈ ਤਖਤਿ ਬੈਠਾ ਨਿਆਉ ਕਰਿ ਸਤਸੰਗਤਿ ਮੇਲਿ ਮਿਲਾਈ॥

*(ਮਾਰੂ ਵਾਰ ਮ:੩, ੧੦੮੭-੧੨)*

(ਲ) ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ॥
ਗੁਰ ਸਬਦੀ ਦਰੁ ਜਣੀਐ ਅੰਦਰਿ ਮਹਲੁ ਅਸਰਾਉ॥
ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ॥
ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ॥
ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ॥੧੮॥

*(ਮਾਰੂ ਵਾਰ ਮ:੩, ੧੦੯੨-੧੭)*

(ਵ) ਏਕਾ ਮੂਰਤਿ ਸਾਚਾ ਨਾਉ॥ ਤਿਥੈ ਨਿਬੜੈ ਸਾਚੁ ਨਿਆਉ॥
ਸਾਚੀ ਕਰਣੀ ਪਤਿ ਪਰਵਾਣੁ॥ ਸਾਚੀ ਦਰਗਹ ਪਾਵੈ ਮਾਣੁ॥੬॥

*(ਬਸੰਤੁ ਮ:੧, ੧੧੮੮-੧੭)*

(ੜੜ) ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਤੁ ਨਾਉ॥ ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ॥੧॥

*(ਮਲਾਰ ਵਾਰ ਮ:੨, ੧੨੮੮-੩)*

(ਓਓ) ਗੁਰਮੁਖਿ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥੧॥

*(ਮਾਝ ਵਾਰ ਮ:੨, ੧੪੮-੬)*

(ਓਅ) ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥

*(ਗਉੜੀ ਮ:੪, ੩੦੬-੧੮)*

(ਓਇ) ਤਹ ਸਾਚ ਨਿਆਇ ਨਿਬੇਰਾ॥ ਊਹਾ ਸਮ ਠਾਕੁਰੁ ਸਮ ਚੇਰਾ॥

ਅੰਤਰਜਾਮੀ ਜਾਨੈ॥ ਬਿਨੁ ਬੋਲਤ ਆਪਿ ਪਛਾਨੈ॥੩॥

(ਸੋਰਠਿ ਮ:੫, ੬੨੧-੯)

(ੳਸ) ਆਪੇ ਰਾਜਨੁ ਆਪੇ ਲੋਗਾ॥ ਆਪਿ ਨਿਰਬਾਣੀ ਆਪੇ ਭੋਗਾ॥
ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ॥੩॥

(ਮਾਝ ਮ:੫, ੯੭-੧੭)

(ੳਹ) ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ॥
ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ ਝਗਰੁ ਨਿਬੇਰਓ॥੪॥

(ਬਿਲਾਵਲ ਮ:੧, ਛੰਤ ੮੪੪-੧੦)

(ੳਕ) ਸਚਾ ਮਨਿ ਭਾਇਆ ਸਚੁ ਵਸਾਇਆ ਸਬਦਿ ਰਤੇ ਅੰਤਿ ਨਿਬੇਰਾ॥
ਨਾਨਕ ਨਾਮਿ ਰਤੇ ਸੇ ਸਚਿ ਸਮਾਣੇ ਬਹੁਰਿ ਨ ਭਵਜਲਿ ਫੇਰਾ॥੧॥

(ਵਡ ਮ:੩, ਛੰਤ, ੫੭੧-੧੧)

(ੳਖ) ਏ ਮਨ ਮੇਰਿਆ ਆਵਾਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ॥
ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ॥
ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ ਮਿਲੈ ਵਡਿਆਈ॥

(ਵਡਹੰਸ ਮ:੩, ਛੰਤ, ੫੭੧-੭)

(ੳਗ) ਮੂਰਖ ਗਣਤ ਗਣਾਇ ਝਗੜਾ ਪਾਇਆ॥ ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ॥
ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥੪॥

(ਵਾਰ ਮਾਝ ਮ:੧, ੧੩੯-੧੮)

(ੳਘ) ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ॥
ਹੁਕਮੀ ਹੋਇ ਨਿਬੇੜੁ ਭਰਮੁ ਚੁਕਾਇਸੀ ਜੀਉ॥

(ਧਨਾਸਰੀ ਮ:੧, ਛੰਤ ੬੮੮-੧੦)

(ੳਙ) ਸਿਰਿ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ॥
ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ॥

(ਮਲਾਰ ਵਾਰ ਮ:੧, ੧੨੮੦-੧੭)

(ੳਚ) ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏ ਏਕ ਲਿਵ ਲਾਗੀ ਜੀਅਹੁ ਰਹੇ ਨਿਭਰਾਤੀ॥
ਸਬਦ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ॥੪॥

(ਮਾਰੂ ਮ:੧, ੯੯੨-੧੭)

## ਨਿਆਰਾ ਪੰਥ (੧੫੨੩)

ਨਿਰਾਲਾ ਮਾਰਗ, ਸਾਰਿਆਂ ਤੋਂ ਵਖਰਾ ਰਸਤਾ ਚੁਣਨਾ, ਦੁਨਿਆਵੀ ਮਾਰਗ ਛੱਡਕੇ ਇਕ ਵੱਖਰਾ ਰੱਬੀ ਰਸਤਾ ਅਖ਼ਤਿਆਰ ਕਰਨਾ, ਸੰਸਾਰੀਆਂ ਵਾਲਾ ਜੀਵਨ ਤਿਆਗ ਕੇ ਭਾਉ ਭਗਤ ਵਾਲਾ ਰਸਤਾ ਧਾਰਨਾ, ਅਨਮਤੀਆਂ ਦੀ ਰੀਤ ਛੱਡਕੇ ਗੁਰਮਤਿ ਦੀ ਰੱਬੀ ਰੀਤ ਧਾਰਨੀ, ਦੂਸਰੇ ਮਜ਼ਹਬਾਂ ਦੀ ਮਰਿਆਦਾ ਤਿਆਗ ਕੇ ਗੁਰਸਿਖੀ ਮਾਰਗ ਅਪਨਾਉਣਾ, ਮਿਲ ਗੋਭਾ ਮਾਰਗ ਤਿਆਗਕੇ ਖਾਲਸਾ ਪੰਥ ਦੇ ਧਾਰਨੀ ਹੋਣਾ। ਨਿਮਨ ਲਿਖਤ ਪਾਵਨ ਉਦਹਾਰਣਾ ਦੇ ਅਨਕੂਲ ਸਿਖੀ ਇਕ ਵੱਖਰੀ ਕੌਮ ਦੀ ਹੈਸੀਅਤ ਰੱਖਦੀ ਹੈ।

(ੳ) ਅਨਤ ਤਰੰਗ ਭਗਤਿ ਹਰਿ ਰੰਗਾ॥ ਅਨਦਿਨੁ ਸੂਚੇ ਹਰਿ ਗੁਣ ਸੰਗਾ॥
ਮਿਥਿਆ ਜਨਮੁ ਸਾਕਤ ਸੰਸਾਰਾ॥ ਰਾਮ ਭਗਤਿ ਜਨੁ ਰਹੈ ਨਿਰਾਰਾ॥੨॥

*(ਆਸਾ ਮ:੧, ੩੫੪-੨)*

(ਅ) ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥

*(ਵਾਰਮਾਝ ਮ:੧, ੧੪੫-੧੪)*

(ੲ) ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਗਿਆਨੀ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥੪॥

*(ਸੋਰਠਿ ਕਬੀਰ, ੬੫੪-੧੯)*

(ਸ) ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥੧॥
ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥੧॥ਰਹਾਉ॥
ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥੨॥
ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥
ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥੪॥
ਕਹੁ ਕਬੀਰ ਇਹੁ ਕੀਆ ਵਖਾਨਾ॥ ਗੁਰਪੀਰ ਮਿਲਿ ਖੁਦਿ ਖਸਮੁ ਪਛਾਨਾ॥੫॥

*(ਭੈਰਉ ਮ:੫, ੧੧੩੬-੯)*

(ਹ) ਉਲਟਿ ਜਾਤਿ ਕੁਲ ਦੋਊ ਬਿਸਾਰੀ॥ ਸੁੰਨ ਸਹਜ ਮਹਿ ਬੁਨਤ ਹਮਾਰੀ॥੧॥
ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥੧॥ਰਹਾਉ॥
ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥੩॥

*(ਭੈਰਉ ਕਬੀਰ, ੧੧੫੮-੧੯)*

(ਕ) ਓਹੁ ਜੁ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ॥
ਪੂਰਨ ਭਗਤੁ ਪੁਰਖ ਸੁਆਮੀ ਕਾ ਸਰਬ ਥੋਕ ਤੇ ਨਿਆਰਾ॥੨॥

*(ਸੋਰਠਿ ਮ:੫, ੬੧੧-੨)*

(ਖ) ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ॥
ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ॥੪॥

*(ਗੂਜਰੀ ਮ:੪, ੫੦੭-੩)*

## ਨਿਸ਼ਕਪਟ (੧੫੨੪)

ਕਪਟ ਤੋਂ ਰਹਿਤ, ਛੱਲ ਤੋਂ ਰਹਿਤ, ਮੱਕਾਰੀ ਤੋਂ ਰਹਿਤ (ਫਰੇਬ, ਧੋਖਾ ਕਰਨਾ, ਛੱਲ, ਦਗ਼ਾ ਕਰਨਾ, ਜਿਸ ਉਪਰ ਭਰੋਸਾ ਨਾ ਕੀਤਾ ਜਾ ਸਕੇ, ਚਾਲਬਾਜ਼ੀ ਕਰਨ ਵਾਲਾ, ਚਲਾਕੀ, ਮੱਕਾਰੀ, ਆਪਣੀ ਹੋਸ਼ਿਆਰੀ ਵਿਖਾਉਣੀ, ਆਪਣੀ ਚਤੁਰਾਈ ਵਖੌਣੀ, ਠਗਣਾ, ਜੋ ਪ੍ਰਾਣੀ ਉਕਤ ਦਰਸਾਈਆਂ ਹਰਕਤਾਂ ਨਹੀਂ ਕਰਦਾ ਹੈ। ਉਹ ਨਿਸ਼ਕਪਟੀ ਹੈ॥ ਹੋਰ ਜਾਣਕਾਰੀ ਵਾਸਤੇ ਦੇਖੋਂ "ਕਪਟੀ ਅਤੇ ਨਿਹਕਪਟੀ"।

(ੳ) ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਾਈਐ॥
ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥੩॥

*(ਗੋਂਡ ਮ:੪, ੮੬੧-੧੫)*

(ਅ) ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ॥
ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰ ਸਿਖਹੁ ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ॥੧॥

*(ਨਟ ਮ:੪, ੯੭੮-੧)*

## ਨਿਸ਼ਕਾਮ (੧੫੨੫)

ਜੋ ਕਾਮਨਾ ਤੋਂ ਰਹਿਤ ਹੈ, ਨਿਹਕਾਮ, ਇੱਛਾ ਤੋਂ ਰਹਿਤ, ਆਸਾ ਮਨਸਾ ਤੋਂ ਰਹਿਤ, ਨਫਸਾਨੀ ਰੁਚੀ ਤੋਂ ਰਹਿਤ, ਚਾਹਨਾ ਤੋਂ ਰਹਿਤ, ਜੋ ਇਛਾਵਾਂ ਨੂੰ ਦਮਨ ਕਰਕੇ ਸੇਵਾ ਕਰੇ। ਉਮੰਗਾਂ ਤੋਂ ਰਹਿਤ, ਮਨ ਦੀਆਂ ਲਹਰਾਂ ਤੋਂ ਰਹਿਤ, ਵਲਵਲਿਆਂ ਤੋਂ ਰਹਿਤ॥

(ੳ) ਦੁਆਦਸੀ ਦਇਆ ਦਾਨੁ ਕਰਿ ਜਾਣੈ॥ ਬਾਹਰਿ ਜਾਤੋ ਭੀਤਰਿ ਆਣੈ॥
ਬ੍ਰਤੀ ਬਰਤ ਰਹੈ ਨਿਹਕਾਮ॥ ਅਜਪਾ ਜਾਪੁ ਜਪੈ ਮੁਖਿ ਨਾਮ॥
ਤੀਨਿ ਭਵਣ ਮਹਿ ਏਕੋ ਜਾਣੈ॥ ਸਭਿ ਸੁਚਿ ਸੰਜਮ ਸਾਚੁ ਪਛਾਣੈ॥੧੬॥

*(ਬਿਲਾਵਲੁ ਥਿਤੀ ਮ:੧, ੮੪੦-੯)*

(ਅ) ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ॥ ਪੀਵਤ ਅਮਰ ਭਏ ਨਿਹਕਾਮ॥
ਤਨੁ ਮਨੁ ਸੀਤਲੁ ਅਗਨਿ ਨਿਵਾਰੀ, ਅਨਦ ਰੂਪ ਪ੍ਰਗਟੇ ਸੰਸਾਰੀ॥੨॥

*(ਰਾਮ ਮ:੫, ੮੮੬-੧੯)*

(ੲ) ਪੂਜਾ ਜਾਪ ਤਾਪ ਇਸਨਾਨ॥ ਸਿਮਰਤ ਨਾਮ ਭਏ ਨਿਹਕਾਮ॥੨॥
ਰਾਜ ਮਾਲ ਸਾਦਨ ਦਰਬਾਰ॥ ਸਿਮਰਤ ਨਾਮ ਪੂਰਨ ਆਚਾਰ॥੩॥
ਨਾਨਕ ਦਾਸ ਇਹੁ ਕੀਆ ਬੀਚਾਰੁ॥ ਬਿਨੁ ਹਰਿ ਨਾਮ ਮਿਥਿਆ ਸਭ ਛਾਰੁ॥੪॥

*(ਭੈਰਉ ਮ:੫, ੧੧੩੭-੧੧)*

(ਸ) ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ॥੨॥

*(ਮਾਲੀ ਗਉੜਾ ਨਾਮ ਦੇਉ, ੯੮੮-੧੮)*

(ਹ) ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ॥੩॥

*(ਕੇਦਾਰਾ ਕਬੀਰ, ੧੧੨੩-੫)*

(ਕ) ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥

*(ਗਉੜੀ ਸੁਖਮਨੀ ਮ:੫, ੨੮੬-੧੯)*

(ਖ) ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ॥ ਨਰਹਰ ਨਾਮੁ ਨਰਹਰ ਨਿਹਕਾਮੁ॥੧॥ਰਹਾਉ॥

*(ਗਉੜੀ ਮ:੧, ੧੫੨-੧੬)*

(ਗ) ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ॥
ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ॥੭॥

*(ਸੂਹੀ ਮ:੧, ੭੫੨-੧੩)*

(ਘ) ਬਿਨੁ ਦੇਖੇ ਉਪਜੈ ਨਹੀ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ॥

ਬਰਨ ਸਹਿਤ ਜੋ ਜਾਪੈ ਨਾਮੁ॥ ਸੋ ਜੋਗੀ ਕੇਵਲ ਨਿਹਕਾਮੁ॥੧॥

*(ਭੈਰਉ ਰਵਿਦਾਸ, ੧੧੬੭-੮)*

## ਨਿਸਤਾਰਾ (੧੫੨੬)

ਪਾਰ ਉਤਾਰਾ, ਮੁਕਤੀ, ਬਚਾਉ, ਉਧਾਰ, ਗਤੀ, ਸੁਰਖਿਆ, ਨਿਜਾਤ ਪੌਣਾ, ਮੁਆਫ ਕਰ ਦੇਣਾ, ਛੱਡ ਦੇਣਾ, ਰਿਹਾ ਕਰ ਦੇਣਾ, ਬਰੀ ਕਰ ਦੇਣਾ, ਦੋਸ਼ ਤੋਂ ਮੁਕਤ ਕਰ ਦੇਣਾ, ਕਰਜ਼ਾ ਉਤਾਰ ਦੇਣਾ, ਅਦਾਇਗੀ ਕਰ ਦੇਣਾ, ਭੁਗਤਾਨ ਕਰ ਦੇਣਾ, ਅਪਰਾਧ ਵਲੋਂ ਮੁਕਤ ਕਰ ਦੇਣਾ, ਅੰਧੇਰੇ ਵਿਚੋਂ ਪਾਰ ਲੰਘਾ ਦੇਣਾ, ਚੁਕੌਤੀ ਦੀ ਰਸੀਦ ਦੇ ਦੇਣੀ, ਹਿਸਾਬ ਬੇਬਾਕ ਕਰ ਦੇਣਾ, ਆਵਾਗਵਨ ਦੇ ਗੇੜ ਵਿਚੋਂ ਬਰੀ ਕਰ ਦੇਣਾ। ਦੇਖੋ "ਕੁਲ ਘਾਤਿਕ ਅਤੇ ਤਾਰਿਕ, "ਦੁਤਰ"।

(ੳ) ਕਲਿ ਕਲੇਸ ਮਿਟੇ ਹਰਿ ਨਾਇ॥ ਦੁਖ ਬਿਨਸੇ ਸੁਖ ਕੀਨੋ ਠਾਉ॥
ਜਪਿ ਜਪਿ ਅੰਮ੍ਰਿਤ ਨਾਮੁ ਅਘਾਏ॥ ਸੰਤ ਪ੍ਰਸਾਦਿ ਸਗਲ ਫਲ ਪਾਏ॥੧॥
ਰਾਮ ਜਪਤ ਜਨ ਪਾਰਿ ਪਰੇ॥ ਜਨਮ ਜਨਮ ਕੇ ਪਾਪ ਹਰੇ॥੧॥ਰਹਾਉ॥
ਗੁਰ ਕੇ ਚਰਨ ਰਿਦੈ ਉਰਿਧਾਰੇ॥ ਅਗਨਿ ਸਾਗਰ ਤੇ ਉਤਰੇ ਪਾਰੇ॥
ਜਨਮ ਮਰਣ ਸਭ ਮਿਟੀ ਉਪਾਧਿ॥ ਪ੍ਰਭ ਸਿਉ ਲਾਗੀ ਸਹਜਿ ਸਮਾਧਿ॥੨॥
ਥਾਨ ਥਨੰਤਰਿ ਏਕੋ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥
ਕਰਿ ਕਿਰਪਾ ਜਾ ਕਉ ਮਤਿ ਦੇਇ॥ ਆਠ ਪਹਰ ਪ੍ਰਭ ਕਾ ਨਾਉ ਲੇਇ॥੩॥
ਜਾ ਕੈ ਅੰਤਰਿ ਵਸੈ ਪ੍ਰਭੁ ਆਪਿ॥ ਤਾ ਕੈ ਹਿਰਦੈ ਹੋਇ ਪ੍ਰਗਾਸੁ॥
ਭਗਤਿ ਭਾਇ ਹਰਿ ਕੀਰਤਨੁ ਕਰੀਐ॥ ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ॥੪॥

*(ਗੌਂਡ ਮ:੫, ੮੬੫-੧੩)*

(ਅ) ਸਬਦਿ ਲਗੇ ਸੇਈ ਜਨ ਨਿਸਤਰੇ ਭਉਜਲੁ ਪਾਰਿ ਉਤਾਰੀ॥੧੫॥

*(ਰਾਮਕਲੀ ਮ:੩, ੯੧੧-੧੦)*

(ੲ) ਸੰਤਹੁ ਗੁਰਮੁਖਿ ਨਾਮ ਨਿਸਤਾਰੀ॥
ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ॥੧॥ਰਹਾਉ॥

*(ਰਾਮਕਲੀ ਮ:੩, ੯੧੦-੧੯)*

(ਸ) ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ॥੨॥

*(ਆਸਾ ਮ:੪, ਛੰਤ, ੪੪੨-੧੨)*

(ਹ) ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ॥
ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ॥
ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ॥
ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ॥
ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ॥੩॥

*(ਗੂਜਰੀ ਵਾਰ ਮ:੩, ੫੦੯-੧੪)*

(ਕ) ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ॥ ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ॥

ਆਪਿ ਤਰੈ ਸਗਲੇ ਕੁਲ ਉਧਾਰਾ॥੩॥

*(ਗਉੜੀ ਗੁਆਰੇਰੀ ਮ:੩, ੧੬੦-੧੮)*

(ਖ) ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ॥ ਆਪਿ ਉਧਰੇ ਕੁਲ ਸਗਲ ਨਿਸਤਾਰੇ॥
ਹਰਿ ਕਾ ਨਾਮੁ ਰਖਹਿ ਉਰਧਾਰੇ॥ ਨਾਮਿ ਰਤੇ ਭਉਜਲ ਉਤਰਹਿ ਪਾਰੇ॥੨॥

*(ਗਉੜੀ ਗੁਆਰੇਰੀ ਮ:੩, ੧੬੧-੧੬)*

(ਗ) ਰੇ ਨਰ ਇਨ ਬਿਧਿ ਪਾਰਿ ਪਰਾਇ॥
ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ॥ਰਹਾਉ॥ਦੂਜਾ॥੨॥

*(ਮਾਰੂ ਮ:੫, ੧੦੦੨-੧)*

(ਘ) ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ॥
ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰਿ॥੧॥

*(ਮਾਰੂ ਮ:੫, ੧੦੦੬-੧੯)*

(ਙ) ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ॥
ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ॥੧॥
ਰਾਮ ਮੋਕਉ ਹਰਿ ਜਨ ਮੇਲਿ ਪਿਆਰੇ॥
ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ॥੧॥ਰਹਾਉ॥
ਦੀਨ ਦਇਆ ਹੋਹੁ ਜਨ ਊਪਰਿ ਕਰਿ ਕਿਰਪਾ ਲੇਹੁ ਉਬਾਰੇ॥
ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ ਹਰਿ ਨਿਸਤਾਰੇ॥੪॥

*(ਗੂਜਰੀ ਮ:੪, ੪੯੩-੪)*

(ਚ) ਖੋਜਤ ਖੋਜਤ ਸੁਨੀ ਇਹ ਸੋਇ॥ ਸਾਧਸੰਗਤਿ ਬਿਨੁ ਤਰਿਓ ਨ ਕੋਇ॥

*(ਆਸਾ ਮ:੫, ੩੭੩-੧੭)*

(ਛ) ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ॥ ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ॥੪॥

*(ਤਿਲੰਗ ਮ:੧, ੭੨੫-੧੪)*

(ਜ) ਤ੍ਰੈਗੁਣ ਕੀਆ ਪਸਾਰਾ॥ ਨਰਕ ਸੁਰਗ ਅਵਤਾਰਾ॥
ਹਉਮੈ ਆਵੈ ਜਾਈ॥ ਮਨੁ ਟਿਕਣੁ ਨ ਪਾਵੈ ਰਾਈ॥
ਬਾਝੁ ਗੁਰੂ ਗੁਬਾਰਾ॥ ਮਿਲਿ ਸਤਿਗੁਰ ਨਿਸਤਾਰਾ॥੨॥

*(ਮਾਰੂ ਮ:੫, ੧੦੦੩-੧੯)*

(ਝ) ਹਰਿ ਸਿਉ ਜੁਰੈ ਤ ਹੋਇ ਨਿਸਤਾਰਾ॥੧॥ ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ॥
ਕਾਜਿ ਤੁਹਾਰੈ ਨਾਹੀ ਹੋਰੁ॥੧॥ਰਹਾਉ॥

*(ਗਉੜੀ ਮ:੫, ੨੩੮-੧੧)*

(ਞ) ਮਸਤਕਿ ਭਾਰੁ ਕਲਰ ਸਿਰਿ ਭਾਰਾ॥ ਕਿਉ ਕਰਿ ਭਵਜਲੁ ਲੰਘਸਿ ਪਾਰਾ॥
ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ॥੮॥

*(ਮਾਰੂ ਸੋਲਹੇ ਮ:੧, ੧੦੨੯-੮)*

(ਟ) ਬੇਦ ਪੁਰਾਨ ਸਿਮ੍ਰਿਤ ਸਾਧੂ ਜਨ ਇਹ ਰਸਨਾ ਭਾਖੀ॥
ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ ਸਾਖੀ॥੨॥

*(ਸਾਰਗ ਮ:੫, ੧੨੨੭-੧੪)*

(ਠ) ਸੁਖ ਉਪਜੇ ਦੁਖ ਸਗਲ ਬਿਨਾਸੇ ਪਾਰਬ੍ਰਹਮ ਲਿਵ ਲਾਈ॥
ਤਰਿਓ ਸੰਸਾਰ ਕਠਿਨ ਭੈ ਸਾਗਰੁ ਹਰਿ ਨਾਨਕ ਚਰਨ ਧਿਆਈ॥੨॥

*(ਮਲਾਰ ਮ:੫, ੧੨੬੮-੧੨)*

(ਡ) ਸੰਤਹੁ ਰਾਮ ਨਾਮਿ ਨਿਸਤਰੀਐ॥
ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤ ਕਰੀਐ॥੧॥ਰਹਾਉ॥

*(ਸੋਰਠਿ ਮ:੫, ੬੨੧-੧੯)*

(ਢ) ਗੁਰ ਕੇ ਚਰਨ ਜੀਅ ਕਾ ਨਿਸਤਾਰਾ॥ ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥੧॥ਰਹਾਉ॥

*(ਧਨਾਸਰੀ ਮ:੫, ੬੮੪-੮)*

(ਣ) ਜਿਨ ਕਉ ਭਾਂਡੇ ਭਾਉ ਤਿਨਾ ਸਵਾਰਸੀ॥ਸੂਖੀ ਕਰੈ ਪਸਾਉ ਦੂਖ ਵਿਸਾਰਸੀ॥
ਸਹਸਾ ਮੂਲੇ ਨਾਹਿ ਸਰਪਰ ਤਾਰਸੀ॥੧॥

*(ਸੂਹੀ ਮ:੧ ੭੨੯-੧੪)*

(ਤ) ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ॥੪॥

*(ਸੂਹੀ ਮ:੪, ੭੩੩-੧੭)*

(ਥ) ਜੁਗ ਮਹਿ ਰਾਮ ਨਾਮੁ ਨਿਸਤਾਰਾ॥ ਗੁਰ ਤੇ ਉਪਜੈ ਸਬਦੁ ਵੀਚਾਰਾ॥
ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ ਜਿਸੁ ਕਿਰਪਾ ਕਰੇ ਸੁ ਪਾਏ॥

*(ਸੂਹੀ ਮ:੩, ਛੰਤ, ੭੬੮-੩)*

(ਦ) ਸਬਦਿ ਮੁਏ ਮਨੁ ਮਨ ਤੇ ਮਾਰਿਆ॥ ਠਾਕਿ ਰਹੇ ਮਨੁ ਸਾਚੈ ਧਾਰਿਆ॥
ਅਵਰੁ ਨ ਸੂਝੈ ਗੁਰ ਕਉ ਵਾਰਿਆ॥ ਨਾਨਕ ਨਾਮਿ ਰਤੇ ਨਿਸਤਾਰਿਆ॥੪॥

*(ਬਿਲਾਵਲੁ ਮ:੧, ੭੯੬-੪)*

(ਧ) ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹ ਨਿਸਤਾਰਾ ਹੇ॥੮॥

*(ਮਾਰੂ ਮ:੧, ਸੋਲਹੇ, ੧੦੩੦-੧੧)*

(ਨ) ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ ॥੪॥

*(ਬਸੰਤ ਮ:੫, ੧੧੮੬-੬)*

(ਪ) ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ॥
ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ॥੨॥

*(ਸਾਰਗ ਵਾਰ ਮ:੧, ੧੨੪੨-੨)*

(ਫ) ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ॥

ਨਾਨਕ ਆਪਿ ਓਹਿ ਉਧਰੇ ਸਭ ਕੁਟੰਬ ਤਰੇ ਪਰਵਾਰ॥੪੨॥

*(ਸਲੋਕ ਮ:੩, ੧੪੧੮-੩)*

(ਬ) ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾਗਵਨ॥
ਆਪਿ ਤਰਿਆ ਕੁਟੰਬ ਸਿਉ ਗੁਣ ਗੋਬਿੰਦ ਪ੍ਰਭ ਰਵਨ॥
ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ॥੧੫॥

*(ਗਉੜੀ ਥਿਤੀ ਮ:੫, ੩੦੦-੨)*

(ਭ) ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ॥
ਆਪਿ ਤਰਿਆ ਕੁਟੰਬ ਸਭਿ ਤਾਰੇ ਸਭ ਸ੍ਰਿਸਟਿ ਛਡਾਵੈ॥੧॥

*(ਰਾਮਕਲੀ ਵਾਰ ਮ:੫, ੯੬੦-੧੨)*

(ਮ) ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ ਮੰਨਿ ਵਸਾਈ॥
ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ॥੨॥

*(ਭੈਰਉ ਮ:੩, ੧੧੩੧-੧੮)*

(ਯ) ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥੬॥

*(ਮਾਰੂ ਮ:੫, ਸੋਲਹੇ, ੧੦੭੫-੧੯)*

(ਰ) ਜਿਸਨੋ ਭਏ ਗੋਬਿਦ ਦਇਆਲਾ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ॥
ਕੋਟਿ ਮਧੇ ਕੋਇ ਸੰਤੁ ਦਿਖਾਇਆ॥ ਨਾਨਕੁ ਤਿਨ ਕੈ ਸੰਗਿ ਤਰਾਇਆ॥੮॥
ਜੇ ਹੋਵੈ ਭਾਗੁ ਤਾ ਦਰਸਨੁ ਪਾਈਐ॥ ਆਪਿ ਤਰੈ ਸਭੁ ਕੁਟੰਬੁ ਤਰਾਈਐ॥੧॥ਰਹਾਉ॥ਦੂਜਾ॥

*(ਪ੍ਰਭਾਤੀ ਮ:੫, ੧੩੪੮-੧੧)*

(ਲ) ਐਸੇ ਜਨ ਵਿਰਲੇ ਸੰਸਾਰੇ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥
ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮ ਜਗਿ ਆਇਆ॥੧੧॥

*(ਮਾਰੂ ਮ:੧, ਸੋਲਹੇ, ੧੦੩੯-੭)*

(ਵ) ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ॥ ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ॥
ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ॥ ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ॥
ਜਨ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿ ਪ੍ਰਭ ਭਾਵੈ॥੧੫॥

*(ਕਾਨੜਾ ਵਾਰ ਮ:੪, ੧੩੧੮-੧੩)*

(ੜ) ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ॥
ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ॥੨॥

*(ਭੈਰਉ ਮ:੩, ੧੧੫੫-੭)*

(ਓਓ) ਆਪਿ ਤਰੈ ਜਨੁ ਪਿਤਰਾ ਤਾਰੇ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ॥
ਨਾਨਕ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੨੬-੧੩)*

(ੳਅ) ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ॥
ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ॥
ਵਿਚੇ ਗ੍ਰਿਹ ਗੁਰ ਬਚਨਿ ਉਦਾਸੀ ਹਉਮੈ ਮੋਹੁ ਜਲਾਇਆ॥
ਆਪਿ ਤਰਿਆ ਕੁਲ ਜਗਤੁ ਤਰਾਇਆ ਧੰਨੁ ਜਣੇਦੀ ਮਾਇਆ॥

(ਗੂਜਰੀ ਵਾਰ ਮ:੩, ੫੧੩-੪)

(ੳੲ) ਆਠ ਪਹਰ ਹਰਿ ਕੇ ਗੁਣ ਗਾਵੈ ਸਿਮਰੈ ਦੀਨ ਦੈਆਲਾ॥
ਆਪਿ ਤਰੈ ਸੰਗਤਿ ਸਭ ਉਧਰੈ ਬਿਨਸੈ ਸਗਲ ਜੰਜਾਲਾ॥੩॥

(ਗੂਜਰੀ ਮ:੫, ੫੦੩-੨)

(ੳਸ) ਹਰਿ ਵਰੁ ਜਿਨਿ ਪਾਇਆ ਧਨ ਨਾਰੀ॥ ਹਰਿ ਸਿਉ ਰਾਤੀ ਸਬਦੁ ਵੀਚਾਰੀ॥
ਆਪਿ ਤਰੈ ਸੰਗਤਿ ਕੁਲ ਤਾਰੈ॥ ਸਤਿਗੁਰੁ ਸੇਵਿ ਤਤੁ ਵੀਚਾਰੈ॥੩॥

(ਆਸਾ ਮ:੧, ੩੫੩-੩)

(ੳਹ) ਗੁਰਮੁਖਿ ਹਰਿ ਦਰਿ ਸੋਭਾ ਪਾਏ॥ ਗੁਰਮੁਖਿ ਵਿਚਹੁ ਆਪੁ ਗਵਾਏ॥
ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ॥੩॥

(ਮਾਝ ਮ:੩, ੧੨੫-੨)

(ੳਕ) ਸੋ ਜਨ ਸਾਚਾ ਜਿ ਹਉਮੈ ਮਾਰੈ॥ ਗੁਰ ਕੈ ਸਬਦਿ ਪੰਚ ਸੰਘਾਰੈ॥
ਆਪਿ ਤਰੈ ਸਗਲੇ ਕੁਲ ਤਾਰੈ॥੪॥

(ਗਉੜੀ ਮ:੩, ੨੩੦-੧੨)

(ੳਖ) ਨਿਰਗੁਣ ਸਰਗੁਣੁ ਆਪੇ ਸੋਈ॥ ਤਤੁ ਪਛਾਣੈ ਸੋ ਪੰਡਿਤੁ ਹੋਈ॥
ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ॥੧॥

(ਮਾਝ ਮ:੩, ੧੨੮-੧੩)

(ੳਗ) ਜਿਸੁ ਤੂੰ ਤੁਠਾ ਸੋ ਤੁਧੁ ਧਿਆਏ॥ ਸਾਧ ਜਨਾ ਕਾ ਮੰਤ੍ਰੁ ਕਮਾਏ॥
ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ॥੭॥

(ਮਾਝ ਮ:੫, ੧੩੦-੧੯)

(ੳਘ) ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ॥ ਆਪਿ ਤਰਹਿ ਸਗਲੇ ਕੁਲ ਤਾਰੇ॥
ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੬॥

(ਮਾਝ ਮ:੩, ੧੧੭-੧੫)

(ੳਙ) ਗੁਰ ਕੀ ਸੇਵਾ ਸਦਾ ਸੁਖੁ ਪਾਏ॥ ਸੰਤਸੰਗਤਿ ਮਿਲਿ ਹਰਿ ਗੁਣ ਗਾਏ॥
ਨਾਮੇ ਨਾਮਿ ਕਰੇ ਵੀਚਾਰੁ॥ ਆਪਿ ਤਰੈ ਕੁਲ ਉਧਰਣਹਾਰੁ॥੩॥

(ਆਸਾ ਮ:੩, ੩੬੨-੯)

(ੳਚ) ਕਾਲੁ ਜਾਲੁ ਬ੍ਰਹਮ ਅਗਨੀ ਜਾਰੇ॥ ਜਰਾ ਮਰਣ ਗਤੁ ਗਰਬੁ ਨਿਵਾਰੇ॥
ਆਪਿ ਤਰੈ ਪਿਤਰੀ ਨਿਸਤਾਰੇ॥੩॥

(ਗਉੜੀ ਮ:੧, ੨੨੩-੧੮)

(ਓਛ) ਉਤਮ ਸਲੋਕ ਸਾਧ ਕੇ ਬਚਨ॥ ਅਮੁਲੀਕ ਲਾਲ ਏਹਿ ਰਤਨ॥
ਸੁਨਤ ਕਮਾਵਤ ਹੋਤ ਉਧਾਰ॥ ਆਪਿ ਤਰੈ ਲੋਕਹ ਨਿਸਤਾਰ॥

*(ਗਉੜੀ ਸੁਖਮਨੀ ਮ:੫, ੨੯੫-੯)*

(ਓਜ) ਸਾਚੁ ਵਖਰੁ ਧਨੁ ਪਲੈ ਹੋਇ॥ ਆਪਿ ਤਰੈ ਤਾਰੇ ਭੀ ਸੋਇ॥

*(ਰਾਮਕਲੀ ਮ:੧, ਸਿਧਗੋ, ਮਟਿ ੯੪੪-੭)*

## ਨਿਸਿ ਬਾਸੁਰ ਆਰਾਧਨਾ (੧੫੨੭)

ਰਾਤ ਦਿਨ ਆਰਾਧਨਾ ਕਰਨੀ, ਅੰਦਰ ਬਾਹਰ ਆਰਾਧਨਾ ਕਰਨੀ, ਅੰਤਰ ਮੁਖ ਆਰਾਧਨਾ ਕਰਨੀ। ਭਾਵ ਹਰ ਸਮੇਂ ਨਾਮ ਯਾਦ ਕਰਨਾ।

(ੳ) ਰਮਤ ਰਾਮ ਜਨਮ ਮਰਣੁ ਨਿਵਾਰੈ॥ ਉਚਰਤ ਰਾਮ ਭੈ ਪਾਰਿ ਉਤਾਰੈ॥
ਸਭ ਤੇ ਊਚ ਰਾਮ ਪਰਗਾਸ॥ ਨਿਸਿ ਬਾਸੁਰ ਜਪਿ ਨਾਨਕ ਦਾਸ॥੪॥

*(ਗੋਂਡ ਮ:੫, ੮੬੫-੬)*

(ਅ) ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰ੍ਹਉ॥

*(ਸਵਈਏ ਮ:੪, ਕੇ. ੧੪੦੦-੭)*

(ੲ) ਨਿਸਿ ਬਾਸੁਰ ਪ੍ਰਿਅ ਮੁਖਿ ਟੇਰਉ ਨੀਂਦ ਪਲਕ ਨਹੀ ਜਾਗਿਓ॥
ਹਾਰ ਕਜਰ ਬਸਤ੍ਰ ਅਨਿਕ ਸਾਗਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ॥੧॥

*(ਸਾਰਗ ਮ:੫, ੧੨੦੩-੧੮)*

(ਸ) ਸੰਗਿ ਤੇਰੈ ਹਰਿ ਬਸਤ ਨੀਤ॥ ਨਿਸਬਾਸੁਰ ਭਜੁ ਤਹਿ ਮੀਤ॥੨॥

*(ਬਸੰਤੁ ਮ:੯, ੧੧੮੭-੪)*

(ਹ) ਤੁਮ ਮਿਲਤੇ ਮੇਰਾ ਮਨੁ ਜੀਓ ਤੁਮ੍ਹ ਮਿਲਹੁ ਦਇਆਲ॥
ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ॥੧॥ਰਹਾਉ॥

*(ਬਿਲਾਵਲ ਮ:੫, ੮੧੦-੧੯)*

(ਕ) ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥੨੦॥

*(ਸਲੋਕ ਮ:੯, ੧੪੨੭-੧੧)*

## ਨਿਸ਼ਾਨ ਸਾਹਿਬੁ ਲਹਰਾਉਣਾ (੧੫੨੮)

ਝੰਡਾ ਲਹਰਾਉਣਾ, ਪਰਚਮ ਲਹਰਾਉਣਾ, ਧੁਜਾ ਲਹਰਾਉਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਧੁਜਾ ਲਹਰਾਉਣਾ"

(ੳ) ਸਚੈ ਸਬਦਿ ਨੀਸਾਣਿ ਠਾਕ ਨ ਪਾਈਐ॥ ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ॥੧੮॥

*(ਮਾਝ ਵਾਰ ਮ:੧, ੧੪੭-੧)*

(ਅ) ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ॥
ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ॥
ਗੁਰ ਬਿਨੁ ਹੁਕਮੁ ਨ ਬੁਝੀਐ ਪਿਆਰੇ ਸਾਚੇ ਸਾਚਾ ਤਾਣੁ॥੩॥

*(ਸੋਰਠਿ ਮ:੧, ੬੩੬-੭)*

(ੲ) ਹਰਿ ਗੁਣ ਗਾਵੈ ਸਦਾ ਦਿਨੁ ਰਾਤੀ ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ॥
ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੋੁਪਾਲ ਨੀਸਾਨੁ ਬਜਈਆ॥੫॥

*(ਬਿਲਾਵਲੁ ਮ:੪, ੮੩੩-੧੩)*

(ਸ) ਪਤਿ ਪਰਵਾਣੁ ਸਚੁ ਨੀਸਾਣੁ॥ ਜਾ ਕਉ ਆਪਿ ਕਰਹਿ ਫੁਰਮਾਨੁ॥੩॥

*(ਗਉੜੀ ਮ:੫, ੨੦੦-੧੭)*

(ਹ) ਤੇਰਾ ਤਾਣੁ ਤੂਹੈ ਦੀਬਾਣੁ॥ ਗੁਰ ਕਾ ਸਬਦੁ ਸਚੁ ਨੀਸਾਣੁ॥
ਮੰਨੇ ਨਾਉ ਸੁ ਪਰਗਟੁ ਜਾਇ॥ ਸਚੁ ਨੀਸਾਣੈ ਠਾਕ ਨ ਪਾਇ॥੩॥

*(ਆਸਾ ਮ:੧, ੩੫੫-੧੭)*

(ਕ) ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ॥
ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ॥੯॥

*(ਸੋਰਠਿ ਮ:੧, ੬੩੭-੭)*

(ਖ) ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ॥
ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ॥ ਗੁਰ ਪਰਸਾਦੀ ਸੇਵੀਐ ਸਚੁ ਸਬਦਿ ਨੀਸਾਣੁ॥

*(ਸੂਹੀ ਵਾਰ ਮ:੩, ੭੮੯-੬)*

(ਗ) ਆਪੇ ਸਬਦੁ ਆਪੇ ਨੀਸਾਨੁ॥ ਆਪੇ ਸੁਰਤਾ ਆਪੇ ਜਾਨੁ॥
ਆਪੇ ਕਰਿ ਕਰਿ ਵੇਖੈ ਤਾਣੁ॥ ਤੂ ਦਾਤਾ ਨਾਮੁ ਪਰਵਾਣੁ॥੧॥

*(ਬਿਲਾਵਲੁ ਮ:੧, ੭੯੫-੧੫)*

(ਘ) ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ॥
ਜਨਮੁ ਮਰਣ ਕੀ ਕਟੀਐ ਫਾਸੀ ਸਾਚੀ ਦਰਗਹ ਕਾ ਨੀਸਾਨੁ॥੧॥

*(ਬਿਲਾਵਲੁ ਮ:੫, ੮੨੪-੪)*

(ਙ) ਅਮੁਲੁ ਬਖਸੀਸ ਅਮੁਲੁ ਨੀਸਾਣੁ॥ ਅਮੁਲੁ ਕਰਮੁ ਅਮੁਲੁ ਫੁਰਮਾਣੁ॥

*(ਜਪੁ ੫,-੧੭)*

(ਚ) ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥
ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥੩੪॥

*(ਜਪੁ, ੭-੧੩)*

(ਛ) ਬਾਬਾ ਏਹੁ ਲੇਖਾ ਲਿਖਿ ਜਾਣੁ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ਰਹਾਉ॥

*(ਸਿਰੀ ਮ:੧, ੧੬-੬)*

## ਨਿਹਕਰਮੀ (੧੫੨੯)

ਜੋ ਕਰਮ ਕਰਦਾ ਹੋਇਆ ਆਪਾ ਨਾ ਜਨਾਵੇ, ਜੋ ਕਰਮ ਕਾਂਡ ਵਿਚ ਲਿਪਤ ਨਾ ਹੋਵੇ, ਜੋ ਕਰਮ ਦੀ ਕਮਾਈ ਦੀ ਬਜਾਏ ਵਾਹਿਗੁਰੂ ਦੀ ਰਹਿਮਤ ਤੇ ਭਰੋਸਾ ਰਖੇ। ਕਈ ਥਾਂਈ ਨਿਹਕਰਮੀ ਦੇ ਅਰਥ ਨਿਕੰਮਾ ਭੀ ਕੀਤੇ ਜਾਂਦੇ ਹਨ। ਅਭਾਗਾ ਭੀ ਨਿਹਕਰਮਣ ਵਾਸਤੇ ਹੀ ਵਰਤਿਆ ਜਾਂਦਾ ਹੈ। ਪ੍ਰੰਤੂ ਇਸ ਪ੍ਰਸੰਗ ਵਿਚ ਜੋ ਕਰਮ ਕਰਦਾ ਹੋਇਆ ਭੀ ਕਰਮਾਂ ਦੀ ਲਾਗ ਤੋਂ ਅਟੰਕ ਰਹੇ, ਨੂੰ ਨਿਹਕਰਮੀ ਕਿਹਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਰਮ ਧਰਮ"।

(ੳ) ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ॥ ਬਿਸਨ ਕੀ ਮਾਇਆ ਤੇ ਹੋਇ ਭਿੰਨ॥
ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ॥

*(ਗਉੜੀ ਸੁਖਮਨੀ ਮ:੫, ੨੭੪-੬)*

(ਅ) ਕਉਣ ਕਰਮ ਕਉਣ ਨਿਹਕਰਮਾ॥ ਕਉਣੁ ਸੁ ਕਹੈ ਕਹਾਏ ਜੀਉ॥੨॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ॥੬॥

*(ਮਾਝ ਮ:੫, ੧੩੧-੪,੧੦)*

(ੲ) ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ॥ ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ॥੩॥

*(ਮਾਰੂ ਮ:੫, ੧੦੦੨-੧੮)*

(ਸ) ਸੋ ਨਿਹਕਰਮੀ ਜੋ ਸਬਦੁ ਬੀਚਾਰੇ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ॥
ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈਗੁਣ ਮੇਟਿ ਸਮਾਵਣਿਆ॥੨॥
ਹਉਮੈ ਕਰੈ ਨਿਹਕਰਮੀ ਨ ਹੋਵੈ॥ ਗੁਰ ਪਰਸਾਦੀ ਹਉਮੈ ਖੋਵੈ॥
ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ॥੩॥

*(ਮਾਝ ਮ:੩, ੧੨੮-੧੫)*

## ਨਿਹਕੇਵਲ (੧੫੩੦)

ਕਿਸੇ ਸਹਾਇਤਾ ਤੋਂ ਬਿਨਾ ਕਾਰਜ ਨੂੰ ਕਰਨ ਦੇ ਯੋਗ ਹੋਣਾ, ਮੋਹ ਮਾਇਆ ਅਤੇ ਆਸਾ ਤ੍ਰਿਸਨਾ ਅਥਵਾ ਵਿਸ਼ੇ-ਵਿਕਾਰਾਂ ਵਲੋਂ ਨਿਰਲੇਪ ਹੋਣਾ॥

(ੳ) ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ॥੪॥

*(ਗਉੜੀ ਗੁਆਰੇਰੀ ਮ:੩, ੧੬੨-੧)*

(ਅ) ਨਰ ਨਿਹਕੇਵਲ ਨਿਰਭਉ ਨਾਉ॥ ਅਨਾਥਹ ਨਾਥ ਕਰੇ ਬਲਿ ਜਾਉ॥
ਪੁਨਰਪਿ ਜਨਮੁ ਨਾਹੀ ਗੁਣ ਗਾਉ॥੫॥

*(ਗਉੜੀ ਮ:੫, ੨੨੪-੧)*

(ੲ) ਅਹਿਨਿਸਿ ਨਿਰਮਲੁ ਥਾਨਿ ਸੁਥਾਨੁ॥ ਤੀਨ ਭਵਨ ਨਿਹਕੇਵਲ ਗਿਆਨੁ॥
ਸਾਚੇ ਗੁਰ ਤੇ ਹੁਕਮੁ ਪਛਾਨੁ॥੨॥

*(ਆਸਾ ਮ:੧, ੪੧੪-੭)*

(ਸ) ਅਭਰਤ ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚ ਨਿਹਾਲਾ॥
ਮਨ ਰਤਿ ਨਾਮਿ ਰਤੇ ਨਿਹਕੇਵਲ ਆਦਿ ਜੁਗਾਦਿ ਦਇਆਲਾ॥੩॥

*(ਸਾਰਗ ਮ:੧, ੧੨੩੨-੧੯)*

(ਹ) ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ॥
ਅਸਥਾਨ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ॥੪॥

*(ਗੂਜਰੀ ਮ:੧, ੫੦੫-੧੬)*

(ਕ) ਸਤਿਗੁਰੁ ਭੇਟੇ ਸੋ ਸੁਖੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥
ਨਾਨਕ ਨਦਰਿ ਕਰੇ ਸੋ ਪਾਏ॥ ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥੨॥

*(ਆਸਾ ਵਾਰ ਮ:੧, ੪੬੮-੧)*

(ਖ) ਸਭਸੈ ਦਾਤਾ ਤਿਲੁ ਨ ਤਮਾਈ॥
ਭਰਪੂਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਸਭ ਠਾਈ ਹੇ॥੧੨॥

*(ਮਾਰੂ ਮ:੧, ਸੋਹਲੇ, ੧੦੨੨-੫)*

## ਨਿਹਚਲੁ ਪਦਵੀ ਅਤੇ ਚਲਾਇਮਾਨੁ (੧੫੩੧)

ਅਸਥਿਰੁ ਰਹਿਣ ਵਾਲੀ ਅਵਸਥਾ, ਅਤੇ ਆਵਾਗਵਨ ਵਿਚ ਭਟਕਣ ਵਾਲੀ ਅਵਸਥਾ। ਨਿਮਨ ਲਿਖਤ ਗੁਰਬਾਣੀ ਦੇ ਪਾਵਨ ਉਦਹਾਰਣਾਂ ਦੁਆਰਾ ਇਹ ਦਰਸਾਇਆ ਗਇਆ ਹੈ ਕਿ ਨਿਹਚਲ ਕੌਣ ਹੈ, ਔਰ ਚਲਾਇਮਾਨ ਕੌਣ ਹੈ।

(ੳ) ਖੰਡ ਪਤਾਲ ਦੀਪ ਸਭਿ ਲੋਆ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ॥
ਨਿਹਚਲੁ ਏਕੁ ਆਪਿ ਅਬਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ॥੭॥

*(ਮਾਰੂ ਮ:੫, ਸੋਲਹੇ, ੧੦੭੬-੧)*

(ਅ) ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ॥
ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ॥੬॥

*(ਮਾਰੂ ਵਾਰ ਮ:੩, ੧੦੮੮-੧੫)*

(ੲ) ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ॥
ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ॥
ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ॥
ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ॥
ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ॥
ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੇ ਨ ਟਲਾਧਾ॥
ਨਿਹਚਲੁ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ॥
ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ॥

*(ਮਾਰੂ ਵਾਰ ਮ:੫, ੧੧੦੧-੩)*

(ਸ) ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ॥੧॥
ਦੁਨੀਆ ਕੈਸਿ ਮੁਕਾਮੇ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ॥੧॥ਰਹਾਉ॥
ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ॥
ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ॥੨॥
ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ॥੩॥
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੁਚੁ॥੪॥
ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ॥

ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲ ਸੋਇ॥੫॥
ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ॥
ਸਭੁ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮ॥੬॥
ਮੁਕਾਮੁ ਤਿਸ ਨੂੰ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ॥੭॥
ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥੮॥

*(ਸਿਰੀ ਮ:੧, ੬੪-੩)*

(ਹ) ਨਿਹਚਲੁ ਏਕੁ ਸਦਾ ਸਚੁ ਸੋਈ॥ ਪੂਰੇ ਗੁਰ ਤੇ ਸੋਝੀ ਹੋਈ॥
ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ॥੧॥

*(ਮਾਰੂ ਮ:੩, ਸੋਲਹੇ, ੧੦੫੭-੧੨)*

(ਕ) ਆਵਣ ਜਾਣੈ ਪਰਜ ਵਿਗੋਈ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ॥
ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ॥੬॥

*(ਮਾਰੂ ਮ:੩, ਸੋਲਹੇ, ੧੦੬੮-੯)*

(ਖ) ਨਿਹਚਲੁ ਤਿਨ ਕਾ ਠਾਣਾ॥ ਗੁਰ ਤੇ ਮਹਲੁ ਪਛਾਣਾ॥
ਅਨਦਿਨੁ ਗੁਰ ਮਿਲਿ ਜਾਗੇ॥ ਹਰਿ ਕੀ ਸੇਵਾ ਲਾਗੇ॥੩॥

*(ਮਾਰੂ ਮ:੫, ੧੦੦੬-੫)*

(ਗ) ਸੋਈ ਨਿਹਚਲੁ ਆਵੈ ਨ ਜਾਇ॥ ਅਨਦਿਨੁ ਪ੍ਰਭ ਕੇ ਹਰਿ ਗੁਣ ਗਾਇ॥੩॥

*(ਪ੍ਰਭਾਤੀ ਮ:੫, ੧੩੩੮-੬)*

(ਘ) ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ॥ ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥
ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ॥ ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ॥
ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥ ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਜਾਸੀ॥
ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ॥
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ॥੧੭॥

*(ਮਾਰੂ ਵਾਰ ਮ:੫, ੧੧੦੦-੮)*

(ਙ) ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ॥੧॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ॥੧॥ਰਹਾਉ॥
ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥ ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥੨॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ॥ ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ॥੩॥
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ॥

ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ॥੪॥

*(ਬਿਲਾਵਲ ਮ:੫, ੮੦੮-੪)*

(ਚ) ਹਰਿ ਸਿਉ ਜੁਰੈ ਤ ਸਭੁ ਕੋ ਮੀਤੁ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ॥
ਹਰਿ ਜਿਉ ਜੁਰੈ ਨ ਵਿਆਪੈ ਕਾੜ੍ਹਾ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ॥੧॥

*(ਗਉੜੀ ਮ:੫, ੨੩੮-੧੦)*

(ਛ) ਪ੍ਰਥਮੇ ਗਰਭ ਵਾਸ ਤੇ ਟਰਿਆ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ॥
ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ॥ ਸਰਪਰ ਗਵਨੁ ਕਰਹਿਗੇ ਬਪੁਰੇ॥੧॥
ਕਵਨੁ ਅਸਥਾਨੁ ਜੋ ਕਬਹੁ ਨ ਟਰੈ॥ ਕਵਨੁ ਸਬਦੁ ਜਿਤੁ ਦੁਰਮਤਿ ਹਰੈ॥੧॥ਰਹਾਉ॥
ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥
ਸਿਵਪੁਰੀ ਕਾ ਹੋਇਗਾ ਕਾਲਾ॥ ਤ੍ਰੈਗੁਣ ਮਾਇਆ ਬਿਨਸਿ ਬਿਤਾਲਾ॥੨॥
ਗਿਰਿ ਤਰ ਧਰਣਿ ਗਗਨ ਅਰੁ ਤਾਰੇ॥ ਰਵਿ ਸਸਿ ਪਵਣੁ ਪਾਵਕੁ ਨੀਰਾਰੇ॥
ਦਿਨਸੁ ਰੈਣਿ ਬਰਤ ਅਰੁ ਭੇਦਾ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ॥੩॥
ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ ਹੋਤੀ॥
ਧੋਤੀ ਡੰਡਉਤਿ ਪਰਸਾਦਨ ਭੋਗਾ॥ ਗਵਨੁ ਕਰੈਗੋ ਸਗਲੋ ਲੋਗਾ॥੪॥
ਜਾਤਿ ਵਰਨ ਤੁਰਕ ਅਰੁ ਹਿੰਦੂ॥ ਪਸੁ ਪੰਖੀ ਅਨਿਕ ਜੋਨਿ ਜਿੰਦੂ॥
ਸਗਲ ਪਾਸਾਰੁ ਦੀਸੈ ਪਾਸਾਰਾ॥ ਬਿਨਸਿ ਜਾਇਗੋ ਸਗਲ ਆਕਾਰਾ॥੫॥
ਸਹਜ ਸਿਫਤਿ ਭਗਤਿ ਤਤੁ ਗਿਆਨਾ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ॥
ਤਹਾ ਸੰਗਤਿ ਸਾਧ ਗੁਣ ਰਸੈ॥ ਅਨਭਉ ਨਗਰੁ ਤਹਾ ਸਦ ਵਸੈ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ॥ ਆਵਣੁ ਜਾਵਣੁ ਮਿਰਤੁ ਨ ਹੋਤਾ॥
ਤਹ ਸਦਾ ਅਨੰਦ ਅਨਹਤ ਆਖਾਰੇ॥ ਭਗਤ ਵਸਹਿ ਕੀਰਤਨ ਆਧਾਰੇ॥੭॥
ਪਾਰਬ੍ਰਹਮ ਕਾ ਅੰਤੁ ਨ ਪਾਰੁ॥ ਕਉਣੁ ਕਰੈ ਤਾ ਕਾ ਬੀਚਾਰੁ॥
ਕਹੁ ਨਾਨਕ ਜਿਸੁ ਕਿਰਪਾ ਕਰੈ॥ ਨਿਹਚਲੁ ਥਾਨੁ ਸਾਧ ਸੰਗਿ ਤਰੈ॥੮॥

*(ਗਉੜੀ ਮ:੫, ੨੩੭-੬)*

(ਜ) ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ॥
ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ॥

*(ਆਸਾ ਮ:੪, ਛੰਤ, ੪੪੭-੧੫)*

(ਝ) ਤਿਚਰ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਨੈ॥

*(ਮਾਰੂ ਵਾਰ ਮ:੫, ੧੦੯੮-੮)*

(ਞ) ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕ ਗਾਂਠਰੀ ਬਾਧਾ॥੧॥ਰਹਾਉ॥
ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥੧॥

ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥੨॥
ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥੩॥

*(ਸਾਰਗ ਮ:੫, ੧੨੦੪-੫)*

(ਟ) ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ॥
ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ॥੧੭੧॥

*(ਸਲੋਕ ਕਬੀਰ ੧੩੭੩-੧੩)*

(ਠ) ਪ੍ਰਭ ਕੈ ਸਿਮਰਨਿ ਨਿਹਚਲ ਆਸਨੁ॥

*(ਗਉੜੀ ਸੁਖਮਨੀ ਮ:੫, ੨੬੩-੧੩)*

(ਡ) ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ॥ ਸੋ ਅਸਥਿਰ ਜਿਨ ਗੁਰ ਸਬਦੁ ਕਮਾਇਆ॥੪॥

*(ਆਸਾ ਮ:੫, ੩੭੪-੧੨)*

(ਢ) ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ ਸੋ ਜਨੁ ਨਿਹਚਲੁ ਥੀਆ॥੩॥

*(ਆਸਾ ਮ:੫, ੪੦੭-੧੭)*

(ਣ) ਸਭੁ ਜਗੁ ਚਲਤਉ ਪੇਖੀਐ ਨਿਹਚਲੁ ਹਰਿ ਕੋ ਨਾਉ॥
ਕਰਿ ਮਿਤ੍ਰਾਈ ਸਾਧ ਸਿਉ ਨਿਹਚਲੁ ਪਾਵਹਿ ਠਾਉ॥੪॥

*(ਆਸਾਵਰੀ ਮ:੫, ੪੩੧-੬)*

(ਤ) ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ॥
ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥੨॥

*(ਗੂਜਰੀ ਮ:੫, ੫੦੦-੧੮)*

(ਥ) ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥੫॥

*(ਆਸਾ ਫਰੀਦ, ੪੮੮-੧੬)*

(ਦ) ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ॥੨॥

*(ਸੂਹੀ ਮ:੫, ੭੪੩-੬)*

(ਧ) ਸੰਤ ਪ੍ਰਸਾਦਿ ਨਿਰਚਲੁ ਘਰੁ ਪਾਇਆ॥ ਸਰਬ ਸੂਖ ਫਿਰਿ ਨਹੀ ਡੋੁਲਾਇਆ॥੧॥
ਗੁਰੂ ਧਿਆਇਆ ਹਰਿ ਚਰਨ ਮਨਿ ਚੀਨੇ॥ ਤਾ ਤੇ ਕਰਤੈ ਅਸਥਿਰੁ ਕੀਨੇ॥੧॥ ਰਹਾਉ॥

*(ਸੂਹੀ ਮ:੫, ੭੪੪-੧੦)*

(ਨ) ਸੰਤਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ॥੯॥

*(ਰਾਮਕਲੀ ਮ:੫, ੯੧੫-੧੬)*

(ਪ) ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥
ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥
ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥

ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥
ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥ ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ॥
ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ॥ ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥

*(ਮਾਰੂ ਵਾਰ ਮ:੫, ੧੧੦੦-੧੫)*

(ਫ) ਨਾਨਕ ਨਿਹਚਲੁ ਸਾਚਾ ਏਕੋ ਨ ਓਹੁ ਮਰੈ ਨ ਜਾਇਆ॥੫॥

*(ਭੈਰਉ ਮ:੩, ੧੧੩੦-੧੦)*

(ਬ) ਰਾਣਾ ਰਾਉ ਸਭੈ ਕੋਊ ਚਾਲੈ ਝੂਠੁ ਛੋਡਿ ਜਾਇ ਪਾਸਾਰੁ॥
ਨਾਨਕ ਸੰਤ ਸਦਾ ਥਿਰੁ ਨਿਹਚਲੁ ਜਿਨ ਰਾਮ ਨਾਮੁ ਆਧਾਰੁ॥੪॥

*(ਸਾਰਗ ਮ:੪, ੧੨੦੦-੮)*

(ਭ) ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ॥੪੮॥
ਜਗ ਰਚਨਾ ਸਭੁ ਝੂਠ ਹੈ ਜਾਨਿ ਲੇਹੁ ਰੇ ਮੀਤ॥
ਕਹਿ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤਿ॥੪੯॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੈ ਜਿਉ ਸੰਸਾਰ॥੫੦॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫੧॥

*(ਮ:੯, ੧੪੨੯-੧)*

(ਮ) ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ॥੫੬॥

*(ਮ:੯, ੧੪੨੯-੯)*

## ਨਿਹਾਲ ਹੋ ਜਾਣਾ (੧੫੩੨)

ਕ੍ਰਿਤਾਰਥ ਹੋ ਜਾਣਾ, ਸਦੀਵੀ ਖੁਸ਼ੀ ਪ੍ਰਾਪਤ ਹੋਣੀ, ਸਦੀਵੀ ਆਨੰਦ ਅਵਸਥਾ ਦਾ ਪਰਾਪਤ ਹੋ ਜਾਣਾ।

(ੳ) ਮਨੁ ਤਨੁ ਨਿਰਮਲੁ ਹੋਇ ਨਿਹਾਲੁ॥ ਰਸਨਾ ਨਾਮੁ ਜਪਤ ਗੋਪਾਲ॥੩॥

*(ਗੋਂਡ ਮ:੫, ੮੬੬-੫)*

(ਅ) ਢੇਰੀ ਢਾਹਹੁ ਸਾਧਸੰਗਿ ਅਹੰਬੁਧਿ ਬਿਕਰਾਲ॥ ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ॥

*(ਗਉੜੀ ਬਾਵਨਅਖਰੀ ਮ:੫, ੨੫੬-੧੦)*

(ੲ) ਸਾਧਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥

*(ਗਉੜੀ ਸੁਖਮਨੀ ਮ:੫, ੨੭੨-੧)*

(ਸ) ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ॥
ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥੧॥

*(ਗਉੜੀ ਬਾਵਨਅਖਰੀ ਮ:੫, ੨੬੧-੧੧)*

(ਹ) ਜਨਮ ਮਰਣ ਕਾ ਭਉ ਗਇਆਂ ਭਾਉ ਭਗਤਿ ਗੋਪਾਲ॥
ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ॥
ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ॥੨॥

*(ਸਿਰੀ ਮ:੫, ੪੫-੧੬)*

(ਕ) ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ॥
ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ॥੧॥ਰਹਾਉ॥

*(ਬਿਲਾਵਲੁ ਮ:੫, ੮੨੬-੧੮)*

(ਖ) ਨਾਮ ਰੰਗਿ ਭਗਤ ਭਏ ਲਾਲ॥ ਜਸੁ ਕਰਤੇ ਸੰਤ ਸਦਾ ਨਿਹਾਲ॥
ਨਾਮ ਰੰਗਿ ਜਨ ਰਹੇ ਅਘਾਇ॥ ਨਾਨਕ ਤਿਨ ਜਨ ਲਾਗੈ ਪਾਇ॥॥੪॥

*(ਗੋਂਡ ਮ:੫, ੮੬੩-੧੩)*

(ਗ) ਗ੍ਰਿਹੁ ਐਸਾ ਹੈ ਸੁੰਦਰ ਲਾਲ॥ ਪ੍ਰਭ ਭਾਵਾ ਤਾ ਸਦਾ ਨਿਹਾਲ॥੨॥

*(ਆਸਾ ਮ:੫, ੩੭੩-੧੫)*

## ਨਿਹਫਲ ਕਰਮ (੧੫੩੩)

ਐਸੇ ਕਰਮ ਕਰਨੇ ਜਿਨਾਂ ਦੇ ਕੀਤਿਆਂ ਸ਼ੁਭ ਫਲ ਕੀ ਪਰਾਪਤੀ ਨਾ ਹੋਵੇ॥ ਮੰਦੇ ਕਰਮ ਕੀਤਿਆਂ ਮੰਦੇ ਫਲਾਂ ਦੀ ਹੀ ਪਰਾਪਤੀ ਹੋਵੇਗੀ। ਤਾਂ ਤੇ ਭਾਈ! ਗੁਰਬਾਣੀ ਦੇ ਮਾਰਗ ਤੇ ਚਲਦੇ ਹੋਏ ਸ਼ੁਭ ਕਰਮ ਹੀ ਕਰਨੇ ਯੋਗ ਹਨ। ਜਿਨਾਂ ਦੇ ਕੀਤਿਆਂ ਸ਼ੁਭ ਫਲਾਂ ਦੀ ਪਰਾਪਤੀ ਹੁੰਦੀ ਹੈ।

(ੳ) ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ॥
ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ॥
ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ॥
ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ॥
ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ॥੩॥

*(ਵਡਹੰਸ ਮ:੪, ਛੰਤ, ੫੭੪-੧)*

(ਅ) ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ॥

*(ਮਾਝ ਵਾਰ ਮ:੨, ੧੪੮-੧੬)*

(ੲ) ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ॥
ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨ ਜਾਣਹਿ ਆਪਣਾ ਅਵਰੀ ਕਉ ਚਿਤੁ ਲਾਇ॥
ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ॥

*(ਗੂਜਰੀ ਵਾਰ ਮ:੩, ੫੦੯-੫)*

(ਸ) ਸਗਲ ਸਰੀਰ ਆਵਤ ਸਭ ਕਾਮ॥ ਨਿਹਫਲ ਮਾਨੁਖੁ ਜਪੈ ਨਹੀ ਨਾਮ॥੩॥

*(ਗਉੜੀ ਮ:੫, ੧੯੦-੧੮)*

(ਹ) ਨਿਹਫਲੰ ਤਸ੍ਯ ਜਨਮਸ੍ਯ ਜਾਵਦ ਬ੍ਰਹਮ ਨ ਬਿੰਦਤੇ॥ ਸਾਗਰੰ ਸੰਸਾਰਸ੍ਯ ਗੁਰਪਰਸਾਦੀ ਤਰਹਿ ਕੇ॥

*(ਸਲੋਕ ਸਹਸ ਮ:੧, ੧੩੫੩-੯)*

(ਕ) ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥

ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ॥੧॥

*(ਬਿਲਾਵਲੁ ਮ:੯, ੮੩੧-੩)*

(ਖ) ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ॥
ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ॥੧॥

*(ਤਿਲੰਗ ਮ:੪, ੭੨੩-੯)*

(ਗ) ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ॥
ਜੋ ਦੂਜੇ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ॥੨॥

*(ਸੂਹੀ ਮ:੪, ੭੩੪-੧੪)*

(ਘ) ਮੇਰੇ ਮਨ ਭਜੁ ਰਾਮ ਨਾਮੈ ਰਾਮਾ॥
ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ॥੧॥ਰਹਾਉ॥

*(ਬਿਲਾਵਲ ਮ:੪, ੭੯੯-੭)*

(ਙ) ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ॥
ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ॥੧॥

*(ਬਿਲਾਵਲੁ ਮ:੯, ੮੩੦-੧੯)*

(ਚ) ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ॥
ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ ਸਾ ਨਿਹਫਲ ਆਸ ਸਭ ਬਿਰਥੀ ਜਾਈ॥੧॥ਰਹਾਉ॥

*(ਗੋਂਡ ਮ:੪, ੮੫੯-੬)*

(ਛ) ਆਪੇ ਪਿੰਡੁ ਸਵਾਰਿਓਨੁ ਵਿਚਿ ਨਵ ਨਿਧਿ ਨਾਮੁ॥
ਇਕਿ ਆਪੇ ਭਰਮਿ ਭੁਲਾਇਅਨੁ ਤਿਨ ਨਿਹਫਲ ਕਾਮੁ॥
ਇਕਨੀ ਗੁਰਮੁਖਿ ਬੁਝਿਆ ਹਰਿ ਆਤਮ ਰਾਮੁ॥
ਇਕਨੀ ਸੁਣਿ ਕੈ ਮੰਨਿਆ ਹਰਿ ਉਤਮ ਕਾਮੁ॥
ਅੰਤਰਿ ਹਰਿ ਰੰਗੁ ਉਪਜਿਆ ਗਾਇਆ ਹਰਿ ਗੁਣ ਨਾਮੁ॥੧੩॥

*(ਮਾਰੂ ਵਾਰ ਮ:੩, ੧੦੯੦-੧੭)*

(ਜ) ਤੋਰਉ ਨ ਪਾਤੀ ਪੂਜਉ ਨ ਦੇਵਾ॥ ਰਾਮ ਭਗਤਿ ਬਿਨੁ ਨਿਹਫਲ ਸੇਵਾ॥੨॥

*(ਭੈਰਉ ਕਬੀਰ, ੧੧੫੮-੧੭)*

(ਝ) ਅੰਤਰਿ ਦੇਉ ਨ ਜਾਨੈ ਅੰਧੁ॥ ਭ੍ਰਮ ਕਾ ਮੋਹਿਆ ਪਾਵੈ ਫੰਧੁ॥
ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥੨॥

*(ਭੈਰਉ ਕਬੀਰ, ੧੧੬੦-੭)*

(ਞ) ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ॥ ਗੁਰ ਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ॥੪॥

*(ਬਸੰਤੁ ਮ:੩, ੧੧੭੦-੧੬)*

(ਟ) ਜਪਿ ਮਨ ਰਾਮ ਨਾਮੁ ਪੜ੍ਹੁ ਸਾਰੁ॥
ਰਾਮਨਾਮ ਬਿਨੁ ਥਿਰੁ ਨਹੀ ਕੋਈ ਹੋਰੁ ਨਿਹਫਲ ਸਭੁ ਬਿਸਥਾਰੁ॥੧॥ਰਹਾਉ॥

*(ਸਾਰਗ ਮ:੪, ੧੨੦੦-੩)*

(ਠ) ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ॥
ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ॥੩॥

*(ਸਾਰਗ ਮ:੫, ੧੨੦੩-੨)*

(ਡ) ਕਰਹਿ ਬੁਰਾਈ ਠਗਾਈ ਦਿਨੁ ਰੈਨਿ ਨਿਹਫਲ ਕਰਮ ਕਮਾਹੀ॥
ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ॥੨॥

*(ਗਾਰਗ ਮ:੫, ੧੨੦੨-੮)*

(ਢ) ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥੪੬॥

*(ਸਲੋਕ ਮ:੯, ੧੪੨੮-੧੮)*

(ਣ) ਆਤਮ ਰਤੰ ਸੰਸਾਰ ਗਹੰ ਤੇ ਨਰ ਨਾਨਕ ਨਿਹਫਲਹ॥੬੫॥

*(ਸਲੋਕ ਸਹਸ ਮ:੫, ੧੩੬੦-੧)*

(ਤ) ਡਾਲੀ ਲਾਗੈ ਨਿਹਫਲੁ ਜਾਇ॥ ਅੰਧੀਂ ਕੰਮੀ ਅੰਧ ਸਜਾਇ॥
ਮਨਮੁਖੁ ਅੰਧਾ ਠਉਰ ਨ ਪਾਇ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ॥੨॥

*(ਆਸਾ ਮ:੩, ੩੬੨-੮)*

## ਨਿਕਟਿ ਪੇਖੁ ਪ੍ਰਭ ਕਉ (੧੫੩੪)

ਵਾਹਿਗੁਰੂ ਨੂੰ ਹਰ ਸਮੇਂ ਹਾਜ਼ਰ ਨਾਜ਼ਰ ਅਤੇ ਨੇੜੇ ਸਮਝੋ, ਉਸ ਤੋਂ ਲੁਕਾ ਕੇ ਕੋਈ ਕੰਮ ਕਰਨ ਦੀ ਜੁਰਅਤ ਨ ਕਰੋ, ਉਹ ਅੰਤਰਜਾਮੀ, ਘਟ ਘਟ ਕੇ ਅੰਤਰ ਕੀ ਜਾਨਤ ਹੈ। ਉਹ ਹਰ ਵਕਤ ਅਸਾਡੇ ਅੰਗ ਸੰਗ ਹੈ। ਇਸ ਵਾਸਤੇ ਕਿਸੇ ਡਰ ਅਤੇ ਵਹਮ ਦੀ ਭੀ ਲੋੜ ਨਹੀਂ ਹੈ। ਹੋਰ ਜਾਣਕਾਰੀ ਵਾਸਤੇ ਦੇਖੋ," ਨੇੜੇ ਅਤੇ ਦੂਰ"

(ੳ) ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ ਤੇ ਹਰਿ ਕੇ ਜਨ ਸਾਧੂ ਹਰਿ ਭਗਤ॥
ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ ਜੈਸੇ ਜਨ ਨਾਨਕ ਸਲਲੈ ਸਲਲ ਮਿਲਾਤਿ॥੨॥

*(ਸਾਰਗ ਮ:੪, ੧੨੦੦-੧੯)*

(ਅ) ਨਿਕਟਿ ਜੀਅ ਕੈ ਸਦ ਹੀ ਸੰਗਾ॥ ਕੁਦਰਤਿ ਵਰਤੈ ਰੂਪ ਅਰੁ ਰੰਗਾ॥੧॥

*(ਆਸਾ ਮ:੫, ੩੭੬-੫)*

(ੲ) ਐਸਾ ਮੇਰਾ ਰਾਮੁ ਰਹਿਆ ਭਰਪੂਰਿ॥ ਨਿਕਟਿ ਵਸੈ ਨਾਹੀ ਹਰਿ ਦੂਰਿ॥੧॥ਰਹਾਉ॥

*(ਗਉੜੀ ਗੁਆਰੇਰੀ ਮ:੪, ੧੬੫-੮)*

(ਸ) ਜਲਿ ਥਲਿ ਮਹੀਅਲਿ ਰਹਿਆ ਭਰਪੂਰੇ॥ ਨਿਕਟਿ ਵਸੈ ਨਾਹੀ ਪ੍ਰਭ ਦੂਰੇ॥੨॥

*(ਵਡਹੰਸੁ ਮ:੫, ੫੬੩-੫)*

(ਹ) ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ॥
ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ॥੧॥

*(ਸਾਰਗ ਮ:੫, ੧੨੦੯-੪)*

(ਕ) ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ॥
ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ॥੩॥

*(ਰਾਮਕਲੀ ਮ:੫, ੮੮੩-੬)*

(ਖ) ਨਿਕਟਿ ਬੁਝੈ ਸੋ ਬੁਰਾ ਕਿਉ ਕਰੈ॥ ਬਿਖੁ ਸੰਚੈ ਨਿਤ ਡਰਤਾ ਫਿਰੈ॥
ਹੈ ਨਿਕਟੇ ਅਰੁ ਭੇਦੁ ਨ ਪਾਇਆ॥ ਬਿਨੁ ਸਤਿਗੁਰ ਸਭ ਮੋਹੀ ਮਾਇਆ॥੧॥
ਨੇੜੈ ਨੇੜੈ ਸਭੁ ਕੋ ਕਹੈ॥ ਗੁਰਮੁਖਿ ਭੇਦੁ ਵਿਰਲਾ ਕੋ ਲਹੈ॥੧॥ਰਹਾਉ॥
ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ॥ ਦਰਬੁ ਹਿਰੈ ਮਿਥਿਆ ਕਰਿ ਖਾਇ॥
ਭਈ ਠਗਉਰੀ ਹਰਿ ਸੰਗਿ ਨ ਜਾਨਿਆ॥ ਬਾਝੁ ਗੁਰੂ ਹੈ ਭਰਮਿ ਭੁਲਾਨਿਆ॥੨॥

*(ਭੈਰਉ ਮ:੫, ੧੧੩੯-੯)*

(ਗ) ਨਿਕਟਿ ਨ ਜਾਨੈ ਬੋਲੈ ਕੂੜੁ॥ ਮਾਇਆ ਮੋਹਿ ਮੂਠਾ ਹੈ ਮੂੜੁ॥
ਅੰਤਰਿ ਵਸਤੁ ਦਿਸੰਤਰਿ ਜਾਇ॥ ਬਾਝੁ ਗੁਰੂ ਹੈ ਭਰਮਿ ਭੁਲਾਇ॥੩॥
ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ॥ ਸਤਿਗੁਰੁ ਸੇਵੇ ਖੁਲੇ ਕਪਾਟ॥
ਅੰਤਰਿ ਬਾਹਰਿ ਨਿਕਟੇ ਸੋਇ॥ ਜਨ ਨਾਨਕ ਆਵੈ ਨ ਜਾਵੈ ਕੋਇ॥੪॥

*(ਭੈਰਉ ਮ:੫, ੧੧੩੯-੧੩)*

(ਘ) ਹਰਿ ਕੀਰਤਨ ਰਸ ਭੋਗ ਰੰਗੁ॥ ਮਨ ਪਾਪ ਕਰਤ ਤੂ ਸੰਗੁ॥
ਨਿਕਟਿ ਪੇਖੁ ਪ੍ਰਭੁ ਕਰਣਹਾਰ॥ ਈਤ ਊਤ ਪ੍ਰਭ ਕਾਰਜ ਸਾਰ॥੩॥
ਚਰਨ ਕਮਲ ਸਿਉ ਲਗੋ ਧਿਆਨੁ॥ ਕਰਿ ਕਿਰਪਾ ਪ੍ਰਭਿ ਕੀਨੋ ਦਾਨੁ॥
ਤੇਰਿਆ ਸੰਤ ਜਨਾ ਕੀ ਬਾਛਉ ਧੂਰਿ॥ ਜਪਿ ਨਾਨਕ ਸੁਆਮੀ ਸਦ ਹਜੂਰਿ॥੪॥

*(ਬਸੰਤੁ ਮ:੫ ੧੧੮੩-੯)*

(ਙ) ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ॥
ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ॥੨॥

*(ਸੂਹੀ ਮ:੫, ੭੪੧-੪)*

(ਚ) ਨਿਕਟਿ ਵਸੈ ਦੇਖੈ ਸਭੁ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਵਿਣੁ ਭੈ ਪਇਐ ਭਗਤਿ ਨ ਹੋਈ॥ ਸਬਦਿ ਰਤੇ ਸਦਾ ਸੁਖੁ ਹੋਈ॥੧॥

*(ਬਿਲਾਵਲੁ ਮ:੧, ੮੩੧-੯)*

(ਛ) ਜਲਿ ਥਲਿ ਮਹੀਅਲਿ ਰਹਿਆ ਭਰਪੂਰਿ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰਿ॥
ਲੋਕ ਪਤੀਆਰੈ ਕਛੂ ਨ ਪਾਈਐ॥ ਸਾਚਿ ਲਗੈ ਤਾ ਹਉਮੈ ਜਾਈਐ॥੨॥

*(ਸੂਹੀ ਮ:੫, ੭੩੬-੧੮)*

(ਜ) ਨਿਕਟਿ ਵਰਤਨਿ ਸਾ ਸਦਾ ਸੁਹਾਗਨਿ ਦਹ ਦਿਸ ਸਾਈ ਜਾਨੀ॥
ਪ੍ਰਿਅ ਰੰਗ ਰੰਗਿ ਰਤੀ ਨਾਰਾਇਨ ਨਾਨਕ ਤਿਸੁ ਕੁਰਬਾਨੀ॥੨॥

*(ਸਾਰਗ ਮ:੫, ੧੨੨੮-੧੫)*

(ਝ) ਸਫਲੁ ਜਨਮੁ ਤਾਂ ਕਾ ਪਰਵਾਣੁ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ॥
ਭਾਇ ਭਗਤਿ ਪ੍ਰਭ ਕੀਰਤਨਿ ਲਾਗੈ॥ ਜਨਮ ਜਨਮ ਕਾ ਸੋਇਆ ਜਾਗੈ॥੩॥

*(ਗੋਂਡ ਮ:੫, ੮੬੯-੪)*

## ਨਿਖੇਧ ਕਰਮ (੧੫੩੫)

ਖੰਡਤ ਕਰਮ, ਜੋ ਕਰਮ ਕਰਨ ਦੇ ਯੋਗ ਨ ਹੋਣ, ਵਰਜਿਤ ਕਰਮ। ਹੋਰ ਦੇਖੋ, "ਤਿਆਗ"।

(ੳ) ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ॥
ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ॥੪॥

*(ਧਨਾਸਰੀ ਕਬੀਰ, ੬੯੨-੧੫)*

## ਨਿਗੁਰਾ (੧੫੩੬)

ਜੋ ਗੁਰੂ ਵਾਲਾ ਨਹੀਂ ਹੈ, ਜਿਸ ਦਾ ਕੋਈ ਖਸਮ ਨ ਹੋਵੇ, ਨਾਸਤਿਕ। ਹੋਰ ਦੇਖੋ, "ਸਤਿਗੁਰੂ ਤੋਂ ਵਿਹੂਣੇ", "ਸਤਿਗੁਰੂ ਭੇਟੇ ਤੋਂ ਬਿਨਾ"

(ੳ) ਗੁਰਮੁਖਿ ਧਰਤੀ ਗੁਰਮੁਖਿ ਪਾਣੀ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ॥
ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ॥੨॥

*(ਮਾਝ ਮ:੩, ੧੧੭-੧੦)*

(ਅ) ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ॥
ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥੩॥

*(ਸਿਰੀ ਮ:੪, ੪੦-੭)*

(ੲ) ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ॥
ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ॥੬॥

*(ਸੋਰਠਿ ਮ:੧, ੬੩੫-੭)*

(ਸ) ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ॥
ਤਿਨ ਕੇ ਕਰਮਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ॥੩॥

*(ਗਉੜੀ ਪੂਰਬੀ ਮ:੪, ੧੭੦-੭)*

(ਹ) ਵਡਾ ਦਾਤਾ ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ॥੧੨॥

*(ਰਾਮਕਲੀ ਮ:੩, ੯੧੨-੭)*

(ਕ) ਵਿਣੁ ਨਾਵੈ ਦੁਖੁ ਦਰਦੁ ਸਰੀਰਿ॥ ਸਤਿਗੁਰੁ ਭੇਟੇ ਤਾ ਉਤਰੈ ਪੀਰ॥
ਬਿਨੁ ਗੁਰ ਭੇਟੇ ਦੁਖੁ ਕਮਾਇ॥ ਮਨਮੁਖਿ ਬਹੁਤੀ ਮਿਲੈ ਸਜਾਇ॥੩॥

*(ਆਸਾ ਮ:੩, ੩੬੧-੧੬)*

(ਖ) ਝਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ॥
ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥੧੩॥

*(ਆਸਾ ਮ:੩, ਪਟੀ, ੪੩੫-੧੦)*

(ਗ) ਬਿਨੁ ਗੁਰ ਭਰਮੈ ਆਵੈ ਜਾਇ॥ ਬਿਨੁ ਗੁਰ ਘਾਲ ਨ ਪਵਈ ਥਾਇ॥
ਬਿਨੁ ਗੁਰ ਮਨੂਆ ਅਤਿ ਡੋਲਾਇ॥ ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥
ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥ ਨਾਨਕ ਗੁਰ ਬਿਨੁ ਘਾਟੇ ਘਾਟ॥੩੮॥

*(ਰਾਮਕਲੀ ਮ:੧, ਸਿਧਗੋਸਟਿ, ੯੪੨-੮)*

(ਘ) ਸੋਈ ਮਲੀਨੁ ਦੀਨੁ ਹੀਨੁਜਿਸੁ ਪ੍ਰਭੁ ਬਿਸਰਾਨਾ॥
ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ॥੧॥

*(ਬਿਲਾਵਲੁ ਮ:੫, ੮੧੩-੮)*

(ਙ) ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗ ਜੀਵਾਸਿ॥੩॥

*(ਗੂਜਰੀ ਮ:੪, ੪੯੨-੧੩)*

(ਚ) ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ॥
ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ॥੧॥

*(ਗੂਜਰੀ ਮ:੧, ੫੦੪-੭)*

(ਛ) ਗੁਰ ਕੈ ਦਰਸਨਿ ਮੋਖ ਦੁਆਰੁ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ॥
ਨਿਗੁਰੇ ਕਉ ਗਤਿ ਕਾਈ ਨਾਹੀ॥ ਅਵਗਣਿ ਮੁਠੇ ਚੋਟਾ ਖਾਹੀ॥੩॥

*(ਆਸਾ ਮ:੩, ੩੬੧-੩)*

(ਜ) ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ॥
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ॥੧॥

*(ਦੇਵਗੰਧਾਰੀ ਮ:੫, ੫੨੮-੮)*

(ਝ) ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥
ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ॥
ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ॥
ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ॥

*(ਵਡਹੰਸ ਵਾਰ ਮ:੩, ੫੮੮-੫)*

(ਞ) ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ॥
ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ॥
ਨਾਨਕ ਬਿਨੁ ਸਤਿ ਗੁਰ ਸੇਵੇ ਜਮ ਪੁਰਿ ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ॥੧॥

*(ਵਡਹੰਸ ਵਾਰ ਮ:੩, ੫੮੯-੮)*

(ਟ) ਗੁਰ ਬਿਨੁ ਸੋਖ ਮੁਕਤਿ ਕਿਉ ਪਾਈਐ॥ ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ॥
ਗੁਰ ਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ॥੯॥

*(ਮਾਰੂ ਮ:੧, ਸੋਲਹੇ, ੧੦੪੧-੫)*

(ਠ) ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ॥
ਉਨ ਸਤਿਗੁਰ ਆਗੈ ਸੀਸੁ ਨ ਭੇਟਿਆ ਓਇ ਆਵਹਿ ਜਾਹਿ ਅਭਾਗੇ॥੪॥
ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭ ਹਰਿ ਮਾਗੇ॥

ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ॥੫॥

*(ਗਉੜੀ ਪੂਰ ਮ:੪, ੧੭੨-੪)*

(ਡ) ਜੂਠਿ ਨ ਰਾਗੀ ਜੂਠਿ ਨ ਵੇਦੀ॥ ਜੂਠਿ ਨ ਚੰਦ ਸੂਰਜ ਕੀ ਭੇਦੀ॥
ਜੂਠਿ ਨ ਅੰਨੀ ਜੂਠਿ ਨ ਨਾਈ॥ ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥
ਜੂਠਿ ਨ ਧਰਤੀ ਜੂਠਿ ਨ ਪਾਣੀ॥ ਜੂਠਿ ਨ ਪਉਣੈ ਮਾਹਿ ਸਮਾਣੀ॥
ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥ ਮੁਹਿ ਫੇਰਿਐ ਮੁਹੁ ਜੂਠਾ ਹੋਇ॥੧॥

*(ਸਾਰੰਗ ਵਾਰ ਮ:੧, ੧੨੪੦-੪)*

(ਢ) ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ॥
ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ॥
ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਰਿ ਦੁਖੁ ਪਾਈ॥
ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ॥੨॥

*(ਮਲਾਰ ਮ:੪, ੧੨੬੫-੫)*

(ਣ) ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ॥
ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ॥
ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥੬॥

*(ਮਲਾਰ ਮ:੧, ੧੨੭੫-੭)*

(ਤ) ਜੀਅ ਜੰਤ ਸਭ ਸਿਸਟਿ ਉਪਾਈ ਗੁਰਮੁਖਿ ਸੋਭਾ ਪਾਵੈਗੋ॥
ਬਿਨੁ ਗੁਰ ਭੇਟੇ ਕੋ ਮਹਲੁ ਨ ਪਾਵੈ ਆਇ ਜਾਇ ਦੁਖੁ ਪਾਵੈਗੋ॥੬॥
ਅਨੇਕ ਜਨਮ ਵਿਛੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈਗੋ॥
ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ॥੭॥
ਹਰਿ ਹਰਿ ਕ੍ਰਿਪਾ ਕਰਹੁ ਜਗਜੀਵਨ ਸਰਧਾ ਨਾਮਿ ਲਗਾਵੈਗੋ॥
ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ॥੮॥

*(ਕਾਨੜਾ ਮ:੪, ੧੩੧੦-੧੧)*

(ਥ) ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗਹੀਨ ਨਹੀ ਭਾਵੈਗੋ॥
ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ॥੭॥
ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ॥
ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ॥੮॥

*(ਕਾਨੜਾ ਮ:੪, ੧੩੧੦-੧)*

(ਦ) ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ॥
ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ॥੭॥

*(ਕਾਨੜਾ ਮ:੪, ੧੩੧੧-੧੬)*

(ਧ) ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ॥
ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ॥
ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ॥੪॥

*(ਪ੍ਰਭਾਤੀ ਮ:੩, ੧੩੩੪-੧੦)*

(ਨ) ਕਬੀਰ ਨਿਗੁਸਾਏਂ ਬਹਿਗਏ ਥਾਂਘੀ ਨਾਹੀ ਕੋਇ॥ ਦੀਨ ਗਰੀਬੀ ਆਪੁਨੀ ਕਰਤੇ ਹੋਇ ਸੋ ਹੋਇ

*(ਸਲੋਕ ਕਬੀਰ, ੧੩੬੭-੩)*

(ਪ) ਕਬੀਰ ਗਾਗਰਿ ਜਲ ਭਰੀ ਆਜੁ ਕਾਲਿ ਜੈ ਹੇ ਫੂਟਿ॥
ਗੁਰੁ ਜੁ ਨ ਚੇਤਹਿ ਆਪਨੋ ਅਧ ਮਾਝਿ ਲੀਜਹਿਗੇ ਲੂਟਿ॥੭੩॥

*(ਸਿਲੋਕ ਕਬੀਰ, ੧੩੬੮-੬)*

(ਫ) ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥
ਗੁਰੁ ਕਰੁ ਸਬਦ ਸੁਪੁੰਨ ਅਘਨ ਕਟਹਿ ਸਭ ਤੇਰੇ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ॥
ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥੪॥

*(ਸਵਈਏ ਮ:੪ ਕੇ, ੧੩੯੯-੧੬)*

(ਬ) ਸੇਜ ਏਕ ਏਕੋ ਪ੍ਰਭੁ ਠਾਕੁਰ ਮਹਲੁ ਨ ਪਾਵੈ ਮਨਮੁਖ ਭਰਮਈਆ॥
ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ॥੫॥
ਕਰਿ ਕਰਿ ਕਿਰਿਆਚਾਰੁ ਵਧਾਏ ਮਨਿ ਪਾਖੰਡ ਕਰਮੁ ਕਪਟ ਲੋਭਈਆ॥
ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ॥੬॥

*(ਬਿਲਾਵਲੁ ਮ:੪, ਅ, ੮੩੭-੧)*

(ਭ) ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ॥
ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ॥
ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ॥੨॥

*(ਸਿਰੀ ਮ:੪, ਵਣਜਾਰਾ, ੮੨-੧)*

(ਮ) ਜਿਨਾ ਗੁਰੂ ਨਹੀ ਭੇਟਿਆ ਭੈ ਕੀ ਨਾਹੀ ਬਿੰਦ॥
ਆਵਣੁ ਜਾਵਣੁ ਦੁਖੁ ਘਣਾ ਕਦੇ ਨ ਚੂਕੈ ਚਿੰਦ॥
ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ॥
ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲੁ॥੧॥

*(ਮਾਰੂ ਵਾਰ ਮ:੩, ੧੦੮੮-੧)*

(ਯ) ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ॥
ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ॥੧॥

*(ਭੈਰਉ ਮ:੩, ੧੧੩੨-੯)*

(ਰ) ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥੨॥

*(ਭੈਰਉ ਮ:੫, ੧੧੩੮-੧੮)*

(ਲ) ਨੀਰੁ ਬਿਲੋਵੈ ਅਤਿ ਸ੍ਰਮੁ ਪਾਂਵੈ ਨੈਨੂ ਕੈਸੇ ਰੀਸੈ॥
ਬਿਨੁ ਗੁਰ ਭੇਟੇ ਮੁਕਿਤ ਨ ਕਾਹੂ ਮਿਲਤ ਨਹੀ ਜਗਦੀਸੈ॥੩॥

*(ਸਾਰਗ ਮ:੫, ੧੨੦੫-੧੯)*

(ਵ) ਬਹੁ ਕਰਮ ਕਰੇ ਸਤਿਗੁਰੁ ਨਹੀ ਪਾਇਆ॥ ਬਿਨੁ ਗੁਰ ਭਰਮਿ ਭੂਲੇ ਬਹੁ ਮਾਇਆ॥
ਹਉਮੈ ਮਮਤਾ ਬਹੁ ਮੋਹੁ ਵਧਾਇਆ॥ ਦੂਜੈ ਭਾਇ ਮਨਮੁਖਿ ਦੁਖੁ ਪਾਇਆ॥੩॥

*(ਮਲਾਰ ਮ:੩, ੧੨੬੧-੧੨)*

(ੜ) ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥ ਬਿਨੁ ਗੁਰ ਭੇਟੇ ਮੁਕਤਿ ਨ ਕੋਈ॥
ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ॥
ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ॥ ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ॥੭੦॥

*(ਰਾਮਕਲੀ ਮ:੧, ਸਿਧਗੋਸਿਟ, ੯੪੬-੮)॥*

(ੳੳ) ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ॥੪॥

*(ਮਾਰੂ ਮ:੧, ੧੦੧੩-੩)*

(ੳਅ) ਗੁਰ ਬਿਨੁ ਉਰਝਿ ਮਰਹਿ ਬੇਕਾਰਾ॥ ਜਮ ਸਿਰਿ ਮਾਰੇ ਕਰੇ ਖੁਆਰਾ॥
ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ॥੧੧॥

*(ਮਾਰੂ ਮ:੧, ਸੋਲਹੇ ੧੦੨੬-੬)*

(ੳੲ) ਰੇ ਮਨ ਲੋਭੀ ਸੁਣਿ ਮਨ ਮੇਰੇ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ॥
ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ॥੧੧॥

*(ਮਾਰੂ ਮ:੫, ਸੋਲਹੇ, ੧੦੭੩-੭)*

(ੳਸ) ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ॥
ਤਿਨ ਸਾਧੂ ਚਰਣ ਨੇ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ॥੨॥

*(ਜੈਤਸਰੀ ਮ:੪, ੬੯੬-੫)*

(ੳਹ) ਤਿਨ ਕੇ ਭਾਗ ਖੀਨ ਧੁਰਿ ਪਾਏ ਜਿਨੁ ਸਤਿਗੁਰ ਦਰਸੁ ਨ ਪਾਇਬਾ॥
ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ॥੩॥

*(ਜੈਤਸਰੀ ਮ:੪, ੬੯੭-੧੨)*

(ੳਕ) ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ॥
ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ॥੨੦੯॥

*(ਸਲੋਕ ਕਬੀਰ, ੧੩੭੫-੧੫)*

(ੳਖ) ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥
ਜੋ ਜਨ ਪੀਰਿ ਨਿਵਾਜਿਆ ਤਿੰਨਾ ਅੰਚ ਨ ਲਾਗ॥੮੨॥

*(ਸਲੋਕ ਫਰੀਦ ਮ:੫, ੧੩੮੨-੫)*

(ੳਗ) ਗੁਰ ਮੰਤ੍ਰ ਹੀਣਸ੍ਹ ਜੋ ਪ੍ਰਾਣੀ ਧ੍ਰਿੰਗਤ ਜਨਮ ਭ੍ਰਸਟਣਹ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥

*(ਸਲੋਕ ਸਹਸ ਨ:੫, ੧੩੫੬-੧੮)*

## ਨਿਘਰਤ ਜਾਤਾ (੧੫੩੭)

(ੳ) ਕਾਮ ਕ੍ਰੋਧਿ ਲੋਭਿ ਮੋਹਿ ਬਾਧਾ॥ ਮਹਾ ਗਰਤ ਮਹਿ ਨਿਘਰਤ ਜਾਤਾ॥੪॥
ਨਾਨਕ ਕੀ ਅਰਦਾਸਿ ਸੁਣੀਜੈ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ॥੫॥

*(ਸੂਹੀ ਮ:੫, ੭੪੧-੭)*

(ਅ) ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ॥
ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ॥੪॥

*(ਕਾਨੜਾ ਮ:੪, ੧੩੧੧-੧)*

(ੲ) ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ॥
ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ॥੧੨॥)

*(ਆਸਾ ਮ:੪, ਛੰਤ, ੪੪੬-੧੮)*

(ਸ) ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥
ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥
ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥੧੫॥

*(ਫੁਨਹੇ ਮ:੫, ੧੩੬੨-੧੯)*

(ਹ) ਪੰਕਜ ਮੋਹ ਸਰਿ ਹਾਂ॥ ਪਗੁ ਨਹੀ ਚਲੈ ਹਰਿ ਹਾਂ॥ ਗਹਡਿਓ ਮੂੜ ਨਰਿ ਹਾਂ॥
ਅਨਿਨ ਉਪਾਵ ਕਰਿ ਹਾਂ॥ ਤਉ ਨਿਕਸੈ ਸਰਨਿ ਪੈ ਰੀ ਸਖੀ॥੧॥

*(ਆਸਾ ਮ:੫, ੪੦੯-੯)*

(ਕ) ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥
ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥੧॥

*(ਆਸਾ ਮ:੧, ੩੫੭-੧੩)*

(ਖ) ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖ੍ਯਣ ਮੋਹ ਕੀ ਫਾਸ॥
ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾ ਕੇ ਕਰਹੁ ਨਿਵਾਸ॥੧॥

*(ਗਉੜੀ ਮ:੫, ੨੦੪-੧੦)*

## ਨਿਘਰਿਆ ਦਾ ਘਰ (੧੫੩੮)

ਜੀਵ ਦਾ ਅਸਲੀ ਘਰ ਵਾਹਿਗੁਰੂ ਦੇ ਚਰਨਾਂ ਵਿਚ ਨਿਵਾਸ ਕਰਨਾ ਹੈ ਜੀਵਨ ਦੇ ਦੌਰਾਨ ਇਹ ਨਿਘਰਾ ਮੁਸਾਫਰ ਹੈ॥

(ੳ) ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ॥੯੩॥

*(ਫਰੀਦ, ੧੩੮੨-੧੫)*

## ਨਿਚਿੰਦ ਹੋ ਕੇ ਰਹੁ (੧੫੩੯)

ਵਾਹਿਗੁਰੂ ਤੋਂ ਬਿਨਾ ਹੋਰ ਕੋਈ ਭੀ ਮਾਰ ਜੀਵਾਲ ਅਥਵਾ ਕੁਝ ਭੀ ਨਹੀ ਕਰ ਸਕਦਾ ਇਸ ਵਾਸਤੇ ਹਰ ਵਿਅਕਤੀ ਨੂੰ ਬੇਫਿਕਰ ਹੋ ਕੇ ਵਾਹਿਗੁਰੂ ਦੇ ਪਾਵਨ ਚਰਨ ਕਮਲਾਂ ਨਾਲ ਜੁੜੇ ਰਹਿਣਾ ਫਲਦਾਇਕ ਹੈ।

(ੳ) ਤੂ ਆਪੇ ਆਪਿ ਸਭ ਕਰਤਾ ਕੋਈ ਦੂਜਾ ਹੋਇ ਸੁ ਅਵਰੋ ਕਹੀਐ॥
ਹਰਿ ਆਪੇ ਬੋਲੈ ਆਪਿ ਬੁਲਾਵੈ ਹਰਿ ਆਪੇ ਜਲਿ ਥਲਿ ਰਵਿ ਰਹੀਐ॥
ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ॥
ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ॥
ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ॥
ਜਨ ਨਾਨਕ ਗੁਰਮੁਖਿ ਹਰਿ ਲਹੀਐ॥੨੧॥੧॥ਸੁਧੁ॥

*(ਵਡਹੰਸ ਵਾਰ, ਮ:੪, ੫੯੪-੧੫)*

(ਅ) ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ॥ ਨਿੰਦਕ ਮਿਰਤਕ ਹੋਇ ਗਏ ਤੁਮ ਹੋਹੁ ਨਿਚਿੰਦ॥੧॥ਰਹਾਉ॥
ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ॥ ਜੈ ਜੈ ਕਾਰੁ ਜਗਤ ਮਹਿ ਸਫਲ ਜਾ ਕੀ ਸੇਵ॥੧॥

*(ਤਿਲਾਵਲ ਮ:੫, ੮੧੮-੧੯)*

(ੲ) ਚਿੰਤਾ ਧਾਵਤ ਰਹਿਗਏ ਤਾਂ ਮਨਿ ਭਇਆ ਅਨੰਦ॥ ਗੁਰ ਪ੍ਰਸਾਦੀ ਬੁਝੀਐ ਸਾ ਧਨ ਸੁਤੀ ਨਿਚਿੰਦ॥

*(ਸਲੋਕ ਮ:੩, ੧੪੧੫-੧੫)*

(ਸ) ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ॥
ਵਡੈ ਭਾਗਿ ਸਤਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ॥੨॥

*(ਸਿਰੀ ਮ:੩, ੨੯-੧੩)*

(ਹ) ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ॥ ਸਾਸ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ॥
ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ॥
ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ॥੧੨॥

*(ਰਾਮਕਲੀ ਮ:੧, ਓਅੰਕਾਰ, ੯੩੧-੬)*

(ਕ) ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ॥
ਭ੍ਰਮ ਕਾ ਸੰਗਲ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ॥

*(ਮਾਰੂ ਮ:੧, ੧੦੪੧-੧੪)*

## ਨਿਜ ਘਰ (੧੫੪੦)

ਆਪਣਾ ਘਰ, ਜਿਥੇ ਜੀਵ ਨੇ ਸਦੀਵ ਕਾਲ ਵਾਸਤੇ ਰਹਿਣਾ ਹੈ। ਵਾਹਿਗੁਰੂ ਦੇ ਚਰਨ ਕਮਲ, ਅਪਣੇ ਸਰੀਰ ਦੇ ਅੰਦਰ ਹੀ ਵਾਹਿਗੁਰੂ ਵਸਦਾ ਹੈ। ਤਾਤੇ ਆਪਣੀ ਕਾਇਆਂ ਵਿਚ ਟਿਕ ਜਾਣਾ ਭੀ ਅਪਣਾ ਘਰ ਹੈ। ਸਾਰੇ ਦੁਨਿਆਵੀ ਵਿਸ਼ੇ ਵਿਕਾਰ, ਆਸਾ ਤ੍ਰਿਸਨਾ, ਮੋਹ ਮਾਇਆ, ਮਨ ਦੀਆਂ ਵਾਸ਼ਨਾਵਾਂ ਦਾ ਸੰਕੋਚ ਕੇ ਕਾਇਆ ਵਿਚ ਨਿਵਾਸ ਕਰਨਾ ਹੀ ਆਪਣੇ ਘਰ ਦੀ ਪਰਾਪਤੀ ਦਾ ਵਾਹਿਦ ਸਾਧਨ ਹੈ।

(ੳ) ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ॥
ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ॥
ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ॥੧॥

*(ਸਿਰੀ ਮ:੩, ੬੬-੧)*

(ਅ) ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀਕਾਰ ਕਰੰਨਿ॥
ਤਿਨਾ ਨਿਜ ਘਰਿ ਵਾਸਾ ਪਾਇਆ ਸਚੈ ਮਹਲਿ ਰਹੰਨਿ॥
ਨਾਨਕ ਭਗਤ ਸੁਖੀਏ ਸਦਾ ਸਚੈ ਨਾਮਿ ਰਚੰਨਿ॥੮॥

*(ਸਿਰੀ ਮ:੫, ੭੦-੪)*

(ੲ) ਮਨਸਾ ਮਾਰਿ ਸਚਿ ਸਮਾਣੀ॥ ਇਨਿ ਮਨਿ ਡੀਠੀ ਸਭ ਆਵਣ ਜਾਣੀ॥
ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜ ਘਰਿ ਵਾਸਾ ਪਾਵਣਿਆ॥੩॥

*(ਮਾਝ ਮ:੩,੧੨੦-੧)*

(ਸ) ਨਉ ਦਰ ਠਾਕੇ ਧਾਵਤੁ ਰਹਾਏ॥ ਦਸਵੈ ਨਿਜ ਘਰਿ ਵਾਸਾ ਪਾਏ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤਿ ਸਬਦੁ ਸੁਣਾਵਣਿਆ॥੬॥

*(ਮਾਝ ਮ:੩, ੧੨੪-੧੩)*

(ਹ) ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ॥
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ॥
ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ॥
ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ॥੧॥

*(ਸਿਰੀ ਮ:੩, ੨੭-੧੨)*

(ਕ) ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥੧॥ਰਹਾਉ॥

*(ਸਿਰੀ ਮ:੩, ੩੭-੨)*

(ਖ) ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ॥
ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ॥੩॥

*(ਸਿਰੀ ਮ:੧, ੧੮-੧੫)*

(ਗ) ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ ਜਿਤੁ ਸੇਵਿਐ ਨਿਜ ਘਰਿ ਵਸੀਐ॥
ਗੁਰਮੁਖਿ ਜਾਇ ਲਹਹੁ ਘਰੁ ਅਪਨਾ ਘਸਿ ਚੰਦਨੁ ਹਰਿ ਜਸੁ ਘਸੀਐ॥੨॥

*(ਗਉੜੀ ਪੂਰਬੀ ਮ:੪, ੧੭੦-੭)*

(ਘ) ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ॥
ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ॥
ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ॥
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ॥
ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ॥
ਨਾਨਕ ਸਚ ਘਰੁ ਸਬਦਿ ਸਿਵਾਪੈ ਦੁਬਿਧਾ ਮਹਲੁ ਕਿ ਜਾਣੈ॥੩॥

*(ਗਉੜੀ ਮ:੧, ਛੰਤ, ੨੪੩-੭)*

(ਙ) ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ॥
ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ॥੧॥

*(ਗਉੜੀ ਕਬੀਰ, ੩੩੯-੧੬)*

(ਚ) ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ॥
ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ॥੨॥

*(ਵਡਹੰਸੁ ਮ:੩, ੫੬੫-੧੦)*

(ਛ) ਗੁਰਮੁਖਿ ਰਾਤੇ ਸਬਦਿ ਰੰਗਾਏ॥ ਨਿਜ ਘਰਿ ਵਾਸਾ ਹਰਿ ਗੁਣ ਗਾਏ॥
ਰੰਗਿ ਚਲੂਲੈ ਹਰਿ ਰਸਿ ਭਾਏ॥ ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ॥੩॥

*(ਬਿਲਾਵਲੁ ਮ:੩, ੭੯੮-੬)*

(ਜ) ਅਨਹਦੁ ਵਾਜੈ ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ॥੧॥
ਫਿਰਿ ਘਿਰਿ ਅਪੁਨੇ ਗ੍ਰਿਹ ਮਹ ਆਇਆ॥ ਜੋ ਲੋੜੀਦਾ ਸੋਈ ਪਾਇਆ॥
ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ॥੨॥

*(ਮਾਝ ਮ:੫, ੯੭-੧੦)*

(ਝ) ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾ ਪੁਰਖ ਕੀ ਨਿਜਘਰਿ ਵਾਸਾ ਹੋਇ॥੪੦॥

*(ਰਾਮਕਲੀ ਮ:੧, ਔਕਾਰ ੯੩੫, ੧੨)*

(ਞ) ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ॥

*(ਰਾਮਕਲੀ ਮ:੧, ਔਕਾਰ, ੯੩੫-੧੬)*

(ਟ) ਕਾਚੀ ਮਟੁਕੀ ਬਿਨਸਿ ਬਿਨਾਸਾ॥ ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ॥੨॥

*(ਆਸਾ ਮ:੫, ੩੭੪-੧੧)*

(ਠ) ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ॥ ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ॥੫॥

*(ਆਸਾ ਮ:੧, ਅ, ੪੨੦-੯)*

(ਡ) ਘਰ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ॥
ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ॥੪॥

*(ਵਡਹੰਸ ਮ:੩, ਛੰਤ, ੫੭੨-੧)*

(ਢ) ਸਬਦਿ ਮਰੈ ਤਿਸੁ ਨਿਜ ਘਰਿ ਵਾਸਾ॥ ਆਵੈ ਨ ਜਾਵੈ ਚੂਕੈ ਆਸਾ॥
ਗੁਰ ਕੈ ਸਬਦਿ ਕਮਲੁ ਪਰਗਾਸ॥

*(ਗਉੜੀ ਮ:੧, ੨੨੪-੨)*

(ਣ) ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥
ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥੬॥
ਜਿਨੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ॥
ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ॥੭॥

*(ਆਸਾ ਮ:੩, ੪੨੫-੧੭)*

(ਤ) ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਇ॥
ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਇ॥
ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥
ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ॥
ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮਿਆ ਨਿਜ ਘਰਿ ਵਸਿਆ ਆਇ॥੪॥

*(ਆਸਾ ਮ:੩, ਛੰਤ, ੪੪੦-੧੯)*

(ਥ) ਸਾਚਾ ਸੇਵਹੁ ਸਾਚੁ ਪਛਾਣੈ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥
ਦਰਿ ਸਾਚੈ ਸਚੁ ਸੋਭਾ ਹੋਇ॥ ਨਿਜ ਘਰਿ ਵਾਸਾ ਪਾਵੈ ਸੋਇ॥੩॥

*(ਬਸੰਤੁ ਮ:੩, ੧੧੭੪-੧੯)*

(ਦ) ਸਚੈ ਸਬਦਿ ਸਚੁ ਕਮਾਵੈ॥ ਸਚੀ ਬਾਣੀ ਹਰਿ ਗੁਣ ਗਾਵੈ॥
ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥੫॥

*(ਪ੍ਰਭਾਤੀ ਮ:੧, ੧੩੪੨-੮)*

(ਧ) ਪਵਨ ਸੂਤੁ ਸਭੁ ਨੀਕਾ ਕਰਿਆ ਸਤਿ ਗੁਰਿ ਸਬਦੁ ਵੀਚਾਰੇ॥
ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ॥੭॥

*(ਨਟ ਮ:੪, ੯੮੩-੫)*

(ਨ) ਹਰਿ ਕੈ ਰੰਗਿ ਰਤਾ ਮਨੁ ਗਾਵੈ ਰਸਿ ਰਸਾਲ ਰਸਿ ਸਬਦੁ ਰਵਈਆ॥
ਨਿਜ ਘਰਿ ਧਾਰ ਚੁਐ ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ॥੬॥

*(ਬਿਲਾਵਲੁ ਮ:੪, ੮੩੫-੨)*

(ਪ) ਨਿਜ ਘਰਿ ਬੈਸਿ ਰਹੇ ਭਉ ਖਾਇਆ॥ ਧਾਵਤ ਰਾਖੇ ਠਾਕਿ ਰਹਾਇਆ॥
ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ॥੬॥

*(ਮਾਰੂ ਮ:੧, ਸੋਲਹੇ, ੧੦੨੨-੧੭)*

(ਫ) ਸਚੈ ਸਚਾ ਤਖਤੁ ਰਚਾਇਆ॥ ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ॥
ਸਦ ਹੀ ਸਾਚੁ ਵਸਿਆ ਘਟ ਅੰਤਰਿ ਗੁਰਮੁਖਿ ਕਰਣੀ ਸਾਰੀ ਹੇ॥੧॥

*(ਮਾਰੂ ਮ:੩, ਸੋਲਹੇ, ੧੦੫੦-੫)*

(ਬ) ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ॥ ਪੂਰੈ ਗੁਰਿ ਮੇਲਾਵਾ ਹੋਇ॥੨॥
ਨਿਜ ਘਰਿ ਵਸੈ ਸਹਜਿ ਸੁਭਾਇ॥ ਗੁਰਮੁਖਿ ਵਸੈ ਮਨਿ ਆਇ॥੩॥

*(ਭੈਰਉ ਮ:੩, ੧੧੨੯-੧੨)*

(ਭ) ਕਾਲੁ ਮਾਰਿ ਮਨਸਾ ਮਨਹਿ ਸਮਾਣੀ ਅੰਤਰਿ ਨਿਰਮਲੁ ਨਾਉ॥
ਅਨਦਿਨੁ ਜਾਗੈ ਕਦੇ ਨ ਸੋਵੈ ਸਹਜੇ ਅੰਮ੍ਰਿਤੁ ਪਿਆਉ॥
ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ॥
ਨਿਜ ਘਰਿ ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ ਪਾਉ॥੨॥

*(ਬਿਲਾਵਲੁ ਵਾਰ ਮ:੩, ੮੫੩-੪)*

(ਮ) ਭਗਤਾ ਕਾ ਭੋਜਨੁ ਹਰਿ ਨਾਮ ਨਿਰੰਜਨੁ ਪੈਨ੍ਣੁ ਭਗਤਿ ਬਡਾਈ॥
ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ॥੨॥

*(ਸਾਰੰਗ ਮ:੩, ੧੨੩੩-੧੧)*

(ਯ) ਊਡਾਂ ਬੈਸਾ ਏਕ ਲਿਵ ਤਾਰ॥ ਗੁਰ ਕੈ ਸਬਦਿ ਨਾਮ ਆਧਾਰ॥
ਨਾ ਜਲੁ ਡੂੰਗਰੁ ਨ ਊਚੀ ਧਾਰ॥ ਨਿਜ ਘਰਿ ਵਾਸਾ ਤਹ ਮਗੁ ਨ ਚਾਲਣਹਾਰ॥੩॥

*(ਮਲਾਰ ਮ:੧, ੧੨੭੫-੭)*

(ਰ) ਸਦਾ ਸਦਾ ਹਰਿ ਧਿਆਈਐ ਗੁਰਮੁਖਿ ਸੁਖੁ ਪਾਵਹਿ॥
ਨਿਜ ਘਰਿ ਵਾਸਾ ਪਾਈਐ ਸਚਿ ਸਿਫਤਿ ਸਮਾਵਹਿ॥
ਸਚਾ ਗਹਿਰ ਗੰਭੀਰ ਹੈ ਗੁਰ ਸਬਦਿ ਬੁਝਾਈ॥੮॥

*(ਰਾਮਕਲੀ ਵਾਰ, ਮ:੩, ੯੫੦-੧੨)*

(ਲ) ਪਾਪ ਪੁੰਨ ਦੁਇ ਏਕ ਸਮਾਨ॥ ਨਿਜ ਘਰਿ ਪਾਰਸੁ ਤਜਹੁ ਗੁਨ ਆਨ॥੩॥

*(ਗਉੜੀ ਕਬੀਰ ੩੨੫-੭)*

(ਵ) ਜਿਨਿ ਕਹਿਆ ਤਿਨਿ ਕਹਨੁ ਵਖਾਨਿਆ। ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ॥
ਦੇਖਿ ਬੀਚਾਰਿ ਮੇਰਾ ਮਨੁ ਮਾਨਿਆ॥੬॥ ਕੀਰਤਿ ਸੂਰਤਿ ਮੁਕਤਿ ਇਕ ਨਾਈ॥
ਤਹੀ ਨਿਰੰਜਨੁ ਰਹਿਆ ਸਮਾਈ॥ ਨਿਜ ਘਰਿ ਬਿਆਪਿ ਰਹਿਆ ਨਿਜ ਠਾਈ॥੭॥

*(ਗਉੜੀ ਗੁਆਰੇਰੀ ਮ:੧, ੨੨੧-੧੭)*

(ੜ) ਗੁਰਮੁਖਿ ਬੂਝੈ ਏਕ ਲਿਵ ਲਾਏ॥ ਨਿਜ ਘਰਿ ਵਾਸੈ ਸਾਚਿ ਸਮਾਏ॥
ਜੰਮਣੁ ਮਰਣਾ ਠਾਕਿ ਰਹਾਏ। ਪੂਰੇ ਗੁਰ ਤੇ ਇਹ ਮਤਿ ਪਾਏ॥੭॥

*(ਗਉੜੀ ਮ:੧, ੨੨੨-੧੮)*

(ਓਅ) ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ॥ ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ॥੫॥

*(ਗਉੜੀ ਮ:੧, ੨੨੮-੧੬)*

(ਓਇ) ਜਾ ਕਉ ਆਏ ਸੋਈ ਵਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥੩॥

*(ਗਉੜੀ ਮ:੫, ੨੦੫-੧੬)*

(ਓਸ) ਸੁਣਿ ਉਪਦੇਸੁ ਸਤਿਗੁਰ ਪਹਿ ਆਇਆ॥ ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ॥

ਨਿਜ ਘਰਿ ਵਸਿਆ ਗੁਣ ਗਾਇ ਅਨੰਤਾ ਪ੍ਰਭ ਮਿਲਿਓ ਨਾਨਕ ਭਏ ਅਚਿੰਤਾ॥੪॥

(ਆਸਾ ਮ:੫, ੩੭੧-੧੦)

(ਓਹ) ਮਨ ਹੀ ਮਨੁ ਸਵਾਰਿਆ ਭੈ ਸਹਜਿ ਸੁਭਾਇ॥ ਸਬਦਿ ਮਨੁ ਰੰਗਿਆ ਲਿਵ ਲਾਇ॥
ਨਿਜ ਘਰਿ ਵਸਿਆ ਪ੍ਰਭ ਕੀ ਰਜਾਇ॥੧॥

(ਗਉੜੀ ਮ:੩, ੨੩੨-੧੯)

(ਓਕ) ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਇ॥
ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰਿ ਵਾਸਾ ਪਾਇ॥

(ਵਡਹੰਸੁ ਮ:੩, ੫੬੮-੭)

## ਨਿਝਰ ਝਰਨਾ (੧੫੪੧)

ਨਾਮ ਜਲ ਦਾ ਅਭਿਆਸੀ ਦੇ ਹਿਰਦੇ ਵਿਚੋਂ ਅਪਣੇ ਆਪ ਹੀ ਟਪਕਦਾ ਰਹਣਾ, ਜਿਵੇਂ ਪਾਣੀ ਦੇ ਚਸ਼ਮੇ ਵਿਚੋਂ ਪਾਣੀ ਸੁਤੇ ਸਿਧ ਹੀ ਵਗਦਾ ਰਹਿੰਦਾ ਹੈ।

(ੳ) ਸਤਿਗੁਰ ਭੇਟੇ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥

(ਸੂਹੀ ਮ:੧, ੭੩੦-੧੫)

(ਅ) ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ॥
ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥੪॥

(ਰਾਮਕਲੀ ਕਬੀਰ, ੯੬੯-੫)

(ੲ) ਕਰ ਪਲਵ ਸਾਖਾ ਬੀਚਾਰੇ॥ ਅਪਨਾ ਜਨਮੁ ਨ ਜੂਐ ਹਾਰੇ॥ ਅਸੁਰ ਨਦੀ ਕਾ ਬੰਧੈ ਮੂਲੁ॥
ਪਛਿਮ ਫੇਰਿ ਚੜਾਵੈ ਸੂਰੁ॥ ਅਜਰੁ ਜਰੈ ਸੁ ਨਿਝਰੁ ਝਰੈ ਜਗੰਨਾਥ ਸਿਉ ਗੋਸਟਿ ਕਰੈ॥੭॥

(ਰਾਮਕਲੀ ਬੇਣੀ, ੯੭੪-੧੪)

## ਨਿਤਨੇਮ (੧੫੪੨)

ਜੀਵ ਦੀ ਨਿਤਾਪ੍ਰਤਿ ਕ੍ਰਿਆ, ਰੋਜ਼ਾਨਾ ਦਾ ਫਰਜ਼ ਨਿਤਯ ਅਵੱਸ਼ ਪਾਠ ਕਰਨਾ ਇਸਲਾਮ ਵਿਚ ਫਰਜ਼ ਦੀਆਂ ਪੰਜ ਨਿਮਾਜ਼ਾਂ ਹਨ। ਉਸੇ ਤਰ੍ਹਾਂ ਗੁਰਮਤਿ ਵਿਚ ਜਪੁ, ਜਾਪ, ਸੁਧਾ ਸਵੱਯੇ, ਚੌਪਈ ਪਾਤਿ: ੧੦, ਅਨੰਦ ਸਾਹਿਬ ੪੦ ਪਉੜੀਆਂ, ਰਹਿਰਾਸ, ਅਤੇ ਸੋਹਿਲਾ ਵਿਧਾਨ ਹੈ ਨਿਤਯ ਸੁਹਿਤ ਪਾਠ: ਜਿਵੇਂ ਇਸਲਾਮ ਵਿਚ ਨਫਲ ਦੀਆਂ ਤਿੰਨ ਨਿਮਾਜ਼ਾਂ ਹਨ ਇਸੇ ਪ੍ਰਕਾਰ ਗੁਰਮਤਿ ਵਿਚ ਸੁਖਮਨੀ ਸਾਹਿਬ ਦਾ ਪਾਠ, ਆਸਾ ਜੀ ਦੀ ਵਾਰ ਦਾ ਗਾਇਨ, ਆਦਿ ਭੀ ਨਿਤਯ ਨੇਮ ਦੀਆਂ ਹੀ ਬਾਣੀਆ ਹਨ। ਪਾਠ ਅਥਵਾ ਬੰਦਗੀ ਕਰਨ ਤੋਂ ਇਲਾਵਾ ਭੀ ਇਕ ਸਿਖ ਵਾਸਤੇ ਕੁਝ ਹੋਰ ਭੀ ਨਿਤ ਨੇਮ ਦੇ ਕਰਮ ਕਰਨੇ ਲਾਜ਼ਮੀ ਹਨ। ਜਿਵੇਂ ਨਾਮ, ਦਾਨ ਇਸ਼ਨਾਨ ਹਨ॥ ਨਾਮ: ਵਾਹਿਗੁਰੂ ਦੀ ਯਾਦ ਹਮੇਸ਼ਾ ਹੀ ਅਪਣੇ ਹਿਰਦੇ ਵਿਚ ਸਹਿਜ ਧੁਨ ਬਣਾ ਕੇ ਰਖਣੀ ਹੈ। ਦਾਨ ਸੁਕ੍ਰਿਤ ਕਰਨੀ ਅਤੇ ਉਸ ਵਿਚੋਂ ਲੋੜਵੰਦਾਂ ਨਾਲ ਵੰਡ ਕੇ ਛਕਣਾ ਹੈ; ਇਸ ਦਾ ਸਾਧਨ ਗੁਰੂ ਕੇ ਲੰਗਰ ਵਿਚ ਤਨ, ਮਨ, ਧਨ ਨਾਲ ਸੇਵਾ ਕਰਨੀ ਹੈ। ਇਸ਼ਨਾਨ: ਆਤਮਾ ਅਤੇ ਕਾਇਆਂ ਦੀ ਪਵਿੱਤ੍ਰਤਾ ਦਾ ਹੋਣਾ ਅਤਿਅੰਤ ਹੀ ਜ਼ਰੂਰੀ ਹੈ। ਆਤਮਾ ਨਾਮ ਜਪਣੇ ਕਰਕੇ ਅਤੇ ਕਾਇਆਂ ਸੇਵਾ ਕੀਤਿਆਂ ਪਵਿਤ੍ਰ ਹੁੰਦੀਆਂ ਹਨ। ਨਿਤਨੇਮ ਵਾਸਤੇ ਨਿਮਨ ਲਿਖਤ ਪਾਵਨ ਗੁਰਵਾਕ ਅਗਵਾਈ ਦੇਂਦੇ ਹਨ। (ਦੇਖੋ "ਕਰਣੀ ਪਰਧਾਨ "ਕਾਂਡ ਨ: ੪੩, ੪੪, ਅਤੇ ੪੫ ਕ੍ਰਿਤ ਕਰਤਾ, ਤੱਤ ਸਾਗਰ)

(ੳ) ਨਾਮੁ ਦਾਨੁ ਇਸਨਾਨੁ ਦ੍ਰਿੜੁ ਸਦਾ ਕਰਹੁ ਗੁਰ ਕਥਾ॥

ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ॥੨੦॥

(ਮਾਰੂ ਵਾਰ ਮ:੫, ੧੧੦੧-੧੩)

(ਅ) ਸਉਦੇ ਵਾਹੁ ਵਾਹੁ ਉਚਰਹਿ ਉਠਦੇ ਵਾਹੁ ਕਰੇਨਿ॥
ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ॥੧॥

(ਗਉੜੀ ਵਾਰ ਮ:੪, ੩੧੩-੨)

(ੲ) ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ॥੧॥

(ਵਾਰ ਗੂਜਰੀ ਮ:੫, ੫੧੯-੮)

(ਸ) ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ॥੨॥

(ਪ੍ਰਭਾਤੀ ਮ:੫, ੧੩੪੦-੮)

(ਹ) ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ॥
ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ॥੧੨॥

(ਮਾਰੂ ਮ:੧, ੧੦੧੪-੧੧)

(ਕ) ਮਨ ਮੇਰੇ ਰਾਮ ਰਉ ਨਿਤ ਨੀਤਿ॥
ਦਇਆਲ ਦੇਵ ਕ੍ਰਿਪਾਲ ਗੋਬਿਦ ਸੁਨਿ ਸੰਤਨਾ ਕੀ ਰੀਤਿ॥੧॥ਰਹਾਉ॥

(ਮਾਰੂ ਮ:੫, ੧੦੧੨-੧੮)

(ਖ) ਨਾਨਕ ਭਗਤਾ ਭਲੀ ਰੀਤਿ॥ ਸੁਖਦਾਤਾ ਜਪਦੇ ਨੀਤ ਨੀਤਿ॥੪॥

(ਬਸੰਤੁ ਮ:੫, ੧੧੮੪-੧੭)

(ਗ) ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ॥
ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ॥੨॥
ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲ ਸਬਦੁ ਗੁਰ ਦੀਜੈ॥
ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ॥੩॥

(ਕਲਿਆਨੁ ਮ:੪, ੧੩੨੫-੧੮)

(ਘ) ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਹਾਲਹਿ ਹਰਿ ਗਾਲ॥
ਹਮਰੇ ਪ੍ਰਭ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ॥੧॥

(ਪ੍ਰਭਾਤੀ ਮ:੪, ੧੩੩੫-੧੩)

(ਙ) ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥੭੧॥

(ਸਲੋਕ ਫਰੀਦ, ੧੩੮੧-੧੭)

(ਚ) ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ॥

ਨਿਤ ਹਰਿ ਗੁਣ ਗਾਵਹ ਹਰਿ ਨਾਮਿ ਸਮਾਇ॥੧॥ਰਹਾਉ॥

*(ਗਉੜੀ ਬੈਰਾਗਣਿ ਮ:੪, ੧੬੬-੧੫)*

(ਛ) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥

*(ਗਉੜੀ ਵਾਰ ਮ:੪, ੩੦੫-੧੬)*

(ਜ) ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ॥੧॥ਰਹਾਉ॥

*(ਗਉੜੀ ਮ:੫, ੧੯੮-੧੮)*

(ਝ) ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ॥
ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ।

*(ਗੁਜਰੀ ਵਾਰ ਮ:੫, ੫੧੮-੧੮)*

(ਞ) ਤਿਤੁ ਜਾਇ ਬਹਹੁ ਸਤਸੰਗਤੀ ਜਿਥੇ ਹਰਿ ਕਾ ਹਰਿ ਨਾਮੁ ਬਿਲੋਈਐ॥
ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ॥
ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ॥
ਸੋ ਪਾਏ ਪੂਰਾ ਸਤਗੁਰੂ ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ॥
ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ ਹਰਿ ਕੀ ਹਰਿ ਗਾਲ ਗਲੋਈਐ॥੪॥

*(ਵਡਹੰਸੁ ਵਾਰ ਮ:੪, ੫੮੭-੮)*

## ਨਿਥਾਵੇਂ ਕਉ ਥਾਉ (੧੫੪੩)

ਜੀਵ ਅਪਣੇ ਅਸਲੀ ਤੱਤ ਨਾਲੋਂ ਵਿਛੜਨ ਕਰਕੇ ਨਿਥਾਵਾਂ ਹੈ ਅਤੇ ਇਸ ਦਾ ਆਵਾਗਵਨ ਬਣਿਆ ਹੀ ਰਹਿੰਦਾ ਹੈ। ਆਵਾਗਵਨੀ ਜੀਵ ਵਾਸਤੇ ਕੋਈ ਭੀ ਪੱਕਾ ਟਿਕਾਣਾ ਵਿਸ਼ਰਾਮ ਕਰਨ ਵਾਸਤੇ ਨਹੀਂ ਹੈ। ਜਦ ਤੁਕ ਕਿ ਇਹ ਆਪਣੇ ਅਸਲੀ ਤੱਤ ਵਿਚ ਪ੍ਰਵੇਸ਼ ਨਹੀਂ ਕਰਦਾ ਹੈ॥

(ੳ) ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥ ਆਗੈ ਮਿਲੀ ਨਿਥਾਵੇ ਥਾਉ॥
ਗੁਰ ਪੂਰੇ ਕੀ ਚਰਣੀ ਲਾਗੁ ਜਨਮ ਜਨਮ ਕਾ ਸੋਇਆ ਜਾਗੁ॥

*(ਰਾਮਕਲੀ ਮ:੫, ੮੯੧-੪)*

(ਅ) ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥
ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ॥੩॥

*(ਮਾਰੂ ਮ:੫, ਅੰਜਲੀ, ੧੦੦੭-੧੭)*

(ੲ) ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ॥
ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ॥

ਤੂੰ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ॥੮॥

(ਮਾਰੂ ਮ:੧, ੧੦੧੧-੮)

(ਸ) ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ॥
ਨਾਨਕ ਦਰਗਹ ਮੰਨੀਅਹਿ ਮਿਲੀ ਨਿਥਾਵੇ ਥਾਉ॥੩॥

(ਮਾਰੂ ਵਾਰ ਮ:੫, ੧੦੯੯-੬)

(ਹ) ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥

(ਤੁਖਾਰੀ ਛੰਤ ਮ:੧, ੧੧੦੯-੧੬)

(ਕ) ਰੋਗੀ ਕਾ ਪ੍ਰਭ ਖੰਡਹੁ ਰੋਗੁ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ॥
ਨਿਥਾਵੇ ਕਉ ਤੁਮ ਥਾਨਿ ਬੈਠਾਵਹੁ॥ ਦਾਸ ਅਪਨੇ ਕਉ ਭਗਤੀ ਲਾਵਹੁ॥੨॥

(ਭੈਰਉ ਮ:੫, ੧੧੪੬-੩)

(ਖ) ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਇਆ ਠਉਰੁ॥
ਜਿਨਿ ਹਰਿ ਕਾ ਨਾਮੁ ਨ ਚੇਤਿਓ ਕਹਾ ਭੁਲਾਨੇ ਅਉਰ॥੯੨॥

(ਸਲੋਕ ਕਬੀਰ, ੧੩੬੯-੭)

(ਗ) ਨਿਥਾਵੇ ਕਉ ਗੁਰਿ ਦੀਨੋ ਥਾਨੁ॥ ਨਿਮਾਨੇ ਕਉ ਗੁਰਿ ਕੀਨੋ ਮਾਨੁ॥
ਬੰਧਨ ਕਾਟਿ ਸੇਵਕ ਕਰਿ ਰਾਖੇ॥ ਅੰਮ੍ਰਿਤ ਬਾਨੀ ਰਸਨਾ ਚਾਖੇ॥੩॥

(ਆਸਾ ਮ:੫, ੩੯੫-੧੮)

(ਘ) ਨਿਰਧਨ ਕਉ ਧਨੁ ਤੇਰੋ ਨਾਉ॥ ਨਿਥਾਵੇ ਕਉ ਨਾਉ ਤੇਰਾ ਥਾਉ॥

(ਗਉੜੀ ਸੁਖਮਨੀ ਮ:੫, ੨੬੬-੧੦)

(ਙ) ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ॥
ਦਹ ਦਿਸ ਜਾਂਉ ਤਹਾਂ ਤੂ ਸੰਗੇ ਤੇਰੀ ਕੀਰਤਿ ਕਰਮ ਕਮਾਉ॥੨॥

(ਸਾਰਗ ਮ:੫, ੧੨੦੭-੧੪)

## ਨਿੰਦਕ ਅਤੇ ਨਿੰਦਾ ਕਰਨੀ (੧੫੪੪)

ਚੁਗਲ ਅਤੇ ਚੁਗਲੀ, ਲਾਇਤਬਾਰ ਅਤੇ ਲਾਇਤਬਾਰੀ, ਦੂਸ਼ਤ ਅਤੇ ਦੂਸ਼ਨਾ ਤੋਹਮਤੀ ਅਤੇ ਤੋਹਮਤ,

(ੳ) ਰਹਦੇ ਖੁਹਦੇ ਨਿੰਦਕ ਮਾਰਿਅਨ ਕਰਿ ਆਪੇ ਆਹਰੁ॥
ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ॥੧॥ਮ:੫॥
ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ॥
ਤਿੰਨੇ ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ॥੨॥

(ਗਉੜੀ ਵਾਰ ਮ:੫, ੩੧੫-੧)

(ਅ) ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥
ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ॥੨॥

(ਗਉੜੀ ਵਾਰ ਮ:੫, ੩੧੫-੧੦)

(ੲ) ਅਰੜਾਵੈ ਬਿਲਲਾਵੈ ਨਿੰਦਕੁ॥

ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ॥੧॥ ॥ਰਹਾਉ॥
ਜੇ ਕੋਈ ਉਸ ਕਾ ਸੰਗੀ ਹੋਵੇ ਨਾਲੇ ਲਏ ਸਿਧਾਵੈ॥
ਅਣਹੋਂਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ॥੧॥
ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ॥
ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ॥੨॥

*(ਆਸਾ ਮ:੫, ੩੭੩-੭)*

(ਸ) ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ॥
ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ॥੧॥
ਨਿੰਦਕਿ ਅਹਿਲਾ ਜਨਮੁ ਗਵਾਇਆ॥
ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ॥੧॥ਰਹਾਉ॥
ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ॥
ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ॥੨॥
ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥
ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ॥੩॥
ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ॥੪॥

*(ਆਸਾ ਮ:੫, ੩੮੦-੧੭)*

(ਹ) ਅਪਣੇ ਦਾਸ ਕਉ ਕੰਠਿ ਲਗਾਵੈ॥ ਨਿੰਦਕ ਕਉ ਅਗਨਿ ਮਹਿ ਪਾਵੈ॥੧॥
ਪਾਪੀ ਤੇ ਰਾਖੇ ਨਾਰਾਇਣ॥
ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ॥੧॥ ਰਹਾਉ॥
ਦਾਸ ਰਾਮ ਜੀਉ ਲਾਗੀ ਪ੍ਰੀਤਿ॥ ਨਿੰਦਕ ਕੀ ਹੋਈ ਬਿਪਰੀਤਿ॥੨॥
ਪਾਰਬ੍ਰਹਮਿ ਅਪਣਾ ਬਿਰਦੁ ਪ੍ਰਗਟਾਇਆ॥ ਦੋਖੀ ਅਪਣਾ ਕੀਤਾ ਪਾਇਆ॥੩॥
ਆਇ ਨ ਜਾਈ ਰਹਿਆ ਸਮਾਈ॥ ਨਾਨਕ ਦਾਸ ਹਰਿ ਕੀ ਸਰਣਾਈ॥੪॥

*(ਭੈਰਉ ਮ:੫, ੧੧੩੮-੧੦)*

(ਕ) ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ॥
ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ॥੪੬॥

*(ਸਲੋਕ ਕਬੀਰ, ੧੩੬੬-੧੭)*

(ਖ) ਗੁਰੁ ਗੋਬਿੰਦ ਗੁਰੂ ਗੋਪਾਲ॥ ਅਪਨੇ ਦਾਸ ਕਉ ਰਾਖਨ ਹਾਰ॥੧॥ਰਹਾਉ॥
ਪਾਤਿਸਾਹ ਸਾਹ ਉਮਰਾਉ ਪਤੀਆਏ॥ ਦੁਸਟ ਅਹੰਕਾਰੀ ਮਾਰਿ ਪਚਾਏ॥
ਨਿੰਦਕ ਕੈ ਮੁਖਿ ਕੀਨੋ ਰੋਗੁ॥ ਜੈ ਜੈ ਕਾਰੁ ਕਰੈ ਸਭੁ ਲੋਗੁ॥੨॥ ਸੰਤਨ ਕੈ ਮਨਿ ਮਹਾ ਅਨੰਦੁ॥
ਸੰਤ ਜਪਹਿ ਗੁਰਦੇਉ ਭਗਵੰਤੁ॥ ਸੰਗਤਿ ਕੇ ਮੁਖ ਊਜਲ ਭਏ॥ ਸਗਲ ਥਾਨ ਨਿੰਦਕ ਕੇ ਗਏ॥੩॥
ਸਾਸਿ ਸਾਸਿ ਜਨੁ ਸਦਾ ਸਲਾਹੇ॥ ਪਾਰਬ੍ਰਹਮ ਗੁਰ ਬੇਪਰਵਾਹੇ॥ ਸਗਲ ਭੈ ਮਿਟੇ ਜਾ ਕੀ ਸਰਨਿ॥
ਨਿੰਦਕ ਮਾਰਿ ਪਾਏ ਸਭਿ ਧਰਨਿ॥੪॥ ਜਨ ਕੀ ਨਿੰਦਾ ਕਰੈ ਨ ਕੋਇ॥

ਜੋ ਕਰੈ ਸੋ ਦੁਖੀਆ ਹੋਇ॥ ਆਠ ਪਹਰ ਜਨੁ ਏਕੁ ਧਿਆਏ॥
ਜਮੂਆ ਤਾ ਕੈ ਨਿਕਟਿ ਨ ਜਾਏ॥੫॥
ਜਨ ਨਿਰਵੈਰ ਨਿੰਦਕ ਅਹੰਕਾਰੀ॥ ਜਨ ਭਲ ਮਾਨਹਿ ਨਿੰਦਕ ਵੇਕਾਰੀ॥
ਗੁਰ ਕੈ ਸਿਖ ਸਤਿਗੁਰੂ ਧਿਆਇਆ॥ ਜਨ ਉਬਰੇ ਨਿੰਦਕ ਨਰਕਿ ਪਾਇਆ॥੬॥

*(ਗੋਂਡ ਮ:੫, ੮੬੮-੧੧)*

(ਗ) ਜੇ ਓਹ ਅਠਸਠਿ ਤੀਰਥ ਨ੍ਹਾਵੈ॥ ਜੇ ਓਹੁ ਦੁਆਦਸ ਸਿਲਾ ਪੂਜਾਵੈ॥
ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥੧॥
ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ॥੧॥ਰਹਾਉ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ॥ ਅਰਪੈ ਨਾਰਿ ਸੀਗਾਰ ਸਮੇਤਿ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ॥ ਕਰੈ ਨਿੰਦ ਕਵਨੈ ਨਹੀ ਗੁਨੈ॥੨॥
ਜੇ ਓਹੁ ਅਨਿਕ ਪ੍ਰਸਾਦਿ ਕਰਾਵੈ॥ ਭੂਮਿ ਦਾਨ ਸੋਭਾ ਮੰਡਪਿ ਪਾਵੈ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ਕਰੈ ਨਿੰਦ ਬਹੁ ਜੋਨੀ ਹਾਂਢੈ॥੩॥
ਨਿੰਦਾ ਕਹਾ ਕਰਹੁ ਸੰਸਾਰਾ॥ ਨਿੰਦਕ ਕਾ ਪਰਗਟਿ ਪਾਹਾਰਾ॥
ਨਿੰਦਕੁ ਸੋਧਿ ਸਾਧਿ ਬੀਚਾਰਿਆ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ॥੪॥

*(ਗੋਂਡ ਰਵਿਦਾਸ, ੮੭੫-੧੧)*

(ਘ) ਸੰਤ ਕੀ ਨਿੰਦਾ ਜੋਨੀ ਭਵਨਾ॥ ਸੰਤ ਕੀ ਨਿੰਦਾ ਰੋਗੀ ਕਰਨਾ॥
ਸੰਤ ਕੀ ਨਿੰਦਾ ਦੂਖ ਸਹਾਮ॥ ਡਾਨੁ ਦੈਤ ਨਿੰਦਕ ਕਉ ਜਾਮ॥੧॥
ਸੰਤਸੰਗਿ ਕਰਹਿ ਜੋ ਬਾਦ॥ ਤਿਨ ਨਿੰਦਕ ਨਾਹੀ ਕਿਛੁ ਸਾਦੁ॥੧॥ਰਹਾਉ॥
ਭਗਤ ਕੀ ਨਿੰਦਾ ਕੰਧੁ ਛੇਦਾਵੈ॥ ਭਗਤ ਕੀ ਨਿੰਦਾ ਨਰਕੁ ਭੁੰਚਾਵੈ॥
ਭਗਤ ਕੀ ਨਿੰਦਾ ਗਰਭ ਮਹਿ ਗਲੈ॥ ਭਗਤ ਕੀ ਨਿੰਦਾ ਰਾਜ ਤੇ ਟਲੈ॥੨॥
ਨਿੰਦਕ ਕੀ ਗਤਿ ਕਤਹੂ ਨਾਹਿ॥ ਆਪਿ ਬੀਜਿ ਆਪੇ ਹੀ ਖਾਹਿ॥
ਚੋਰ ਜਾਰ ਜੂਆਰ ਤੇ ਬੁਰਾ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥੩॥
ਪਾਰਬ੍ਰਹਮ ਕੇ ਭਗਤ ਨਿਰਵੈਰ॥ ਸੋ ਨਿਸਤਰੈ ਜੋ ਪੂਜੈ ਪੈਰ॥
ਆਦਿ ਪੁਰਖਿ ਨਿੰਦਕੁ ਭੋਲਾਇਆ॥ ਨਾਨਕ ਕਿਰਤੁ ਨ ਜਾਇ ਮਿਟਾਇਆ॥੪॥

*(ਭੈਰਉ ਮ:੫, ੧੧੪੫-੮)*

(ਙ) ਆਦਿ ਜੁਗਾਦਿ ਪ੍ਰਗਟਿ ਪਰਤਾਪੁ॥ ਨਿੰਦਕੁ ਮੁਆ ਉਪਜਿ ਵਡ ਤਾਪੁ॥੨॥
ਤਿਨਿ ਮਾਰਿਆ ਜਿ ਰਖੈ ਨ ਕੋਇ॥ ਆਗੈ ਪਾਛੈ ਮੰਦੀ ਸੋਇ॥੩॥
ਅਪੁਨੇ ਦਾਸ ਰਾਖੈ ਕੰਠਿ ਲਾਇ॥ ਸਰਣਿ ਨਾਨਕ ਹਰਿ ਨਾਮੁ ਧਿਆਇ॥੪॥

*(ਗਉੜੀ ਮ:੫, ੧੯੯-੧੨)*

(ਚ) ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ॥
ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ॥

*(ਗਉੜੀ ਵਾਰ ਮ:੪, ੩੦੨-੧੦)*

(ਛ) ਜੋ ਚਿਤੁ ਲਾਇ ਪੂਜੇ ਗੁਰ ਮੂਰਿਤ ਸੋ ਮਨ ਇਛੈ ਫਲ ਪਾਵੈ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ॥
ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ॥
ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ॥
ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ ਜਾ ਹਰਿ ਹਰਿ ਨਾਮੁ ਧਿਆਵੈ॥
ਹਰਿ ਬਾਤਾ ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ॥੧॥

*(ਗਉੜੀ ਵਾਰ ਮ:੪, ੩੦੩-੧੨)*

(ਜ) ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥੧॥

*(ਗਉੜੀ ਵਾਰ ਮ:੪, ੩੦੬-੧੧)*

(ਝ) ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ॥
ਤੁਸਿ ਦਿਤੀ ਪੂਰੇ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ॥
ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋਕਾਈ॥
ਨਿੰਦਕਾ ਕੈ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ॥
ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਨਿਤ ਨਿਤ ਚੜੈ ਸਵਾਈ॥
ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ॥੧॥

*(ਗਉੜੀ ਵਾਰ ਮ:੪, ੩੦੭-੧)*

(ਞ) ਧੁਰਿ ਮਾਰੇ ਪੂਰੇ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥
ਜੇ ਮਿਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥
ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ॥
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ॥
ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥

*(ਗਉੜੀ ਵਾਰ ਮ:੪, ੩੦੭-੧੩)*

(ਟ) ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥
ਓਸਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ॥
ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ॥
ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸਦਾ ਕਾਲਾ ਭਇਆ॥
ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥
ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥

ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ॥੧॥

*(ਗਉੜੀ ਵਾਰ ਮ:੪, ੩੦੮-੧੦)*

(ਠ) ਜੋ ਨਿੰਦਾ ਕਰੇ ਸਤਿਗੁਰੂ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥
ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ॥
ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ॥
ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥
ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ॥
ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ॥
ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ॥

*(ਗਉੜੀ ਵਾਰ ਮ:੪, ੩੦੯-੧੦)*

(ਡ) ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ॥
ਜੇਹਾ ਨਿੰਦਕ ਅਪਣੇ ਜੀਇ ਕਮਾਵਦੇ ਤੇਹੋ ਫਲੁ ਪਾਈ॥
ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚ ਕਮਾਈ॥
ਜਨ ਨਾਨਕੁ ਦੇਖਿ ਵਿਗਸਿਆ ਹਰਿ ਕੀ ਵਡਿਆਈ॥੨॥

*(ਗਉੜੀ ਵਾਰ ਮ:੪, ੩੧੬-੬)*

(ਢ) ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥ ਨਿੰਦਾ ਜਨ ਕਉ ਖਰੀ ਪਿਆਰੀ॥
ਨਿੰਦਾ ਬਾਪੁ ਨਿੰਦਾ ਮਹਤਾਰੀ॥੧॥ਰਹਾਉ॥
ਨਿੰਦਾ ਹੋਇ ਤ ਬੈਕੁੰਠਿ ਜਾਈਐ॥ ਨਾਮ ਪਦਾਰਥੁ ਮਨਹਿ ਬਸਾਈਐ॥
ਰਿਦੈ ਸੁਧ ਜਉ ਨਿੰਦਾ ਹੋਇ॥ ਹਮਰੇ ਕਪਰੇ ਨਿੰਦਕੁ ਧੋਇ॥੧॥
ਨਿੰਦਾ ਕਰੈ ਸੁ ਹਮਰਾ ਮੀਤੁ॥ ਨਿੰਦਕ ਮਾਹਿ ਹਮਾਰਾ ਚੀਤੁ॥
ਨਿੰਦਕੁ ਸੋ ਜੋ ਨਿੰਦਾ ਹੋਰੈ॥ ਹਮਰਾ ਜੀਵਨੁ ਨਿੰਦਕੁ ਲੋਰੈ॥੨॥
ਨਿੰਦਾ ਹਮਰੀ ਪ੍ਰੇਮ ਪਿਆਰੁ॥ ਨਿੰਦਾ ਹਮਰਾ ਕਰੈ ਉਧਾਰੁ॥
ਜਨ ਕਬੀਰ ਕਉ ਨਿੰਦਾ ਸਾਰੁ॥ ਨਿੰਦਕੁ ਡੂਬਾ ਹਮ ਉਤਰੇ ਪਾਰਿ॥੩॥

*(ਗਉੜੀ ਕਬੀਰ, ੩੩੯-੨)*

(ਣ) ਹਰਿ ਹਰਿ ਲੀਨੇ ਸੰਤ ਉਬਾਰਿ॥
ਹਰਿ ਕੇ ਦਾਸ ਕੀ ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ॥੧॥ਰਹਾਉ
ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ॥
ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ॥੧॥
ਨਾਨਕ ਸ਼ਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ॥

ਨਿੰਦਕ ਕਾ ਮੁਖ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ॥੨॥

*(ਧਨਾਸਰੀ ਮ:੫, ੬੭੪-੧੪)*

(ਤ) ਅਬ ਜਨ ਊਪਰਿ ਕੋ ਨ ਪੁਕਾਰੈ॥
ਪੂਕਾਰਨ ਕਉ ਜੋ ਉਦਮੁ ਕਰਤਾ ਗੁਰੁਪਰਮੇਸਰੁ ਤਾ ਕਉ ਮਾਰੈ॥੧॥ਰਹਾਉ॥
ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹ ਹਾਰੈ॥
ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ॥੧॥

*(ਸਾਰਗ ਮ:੫, ੧੨੧੭-੧੩)*

(ਥ) ਜਨ ਕੀ ਕੀਨੀ ਪਾਰਬ੍ਰਹਮਿ ਸਾਰ॥
ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ॥੧॥ਰਹਾਉ॥
ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ॥
ਜੋ ਜੋ ਕਰੈ ਅਵਗਿਆਂ ਜਨ ਕੀ ਹੋਇ ਗਇਆ ਤਤ ਛਾਰ॥੧॥
ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ॥
ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ॥੨॥

*(ਧਨਾਸਰੀ ਮ:੫, ੬੮੩-੪)*

(ਦ) ਤਿਨ੍ਹੀ ਅੰਤਰਿ ਹਰਿ ਆਰਾਧਿਆ ਜਿਨੈ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ॥
ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ॥੧॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ॥੪॥

*(ਸੂਹੀ ਮ:੪, ੭੩੩-੧੩)*

(ਧ) ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰ ਪਵੰਨਿ॥੬॥

*(ਸਹੀ ਮ:੩, ੭੫੫-੭)*

(ਨ) ਸਤਿਗੁਰ ਕਰਿ ਦੀਨੇ ਅਸਥਿਰ ਘਰ ਬਾਰ॥ ॥ਰਹਾਊ॥
ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ॥੧॥

*(ਬਿਲਾਵਲੁ ਮ:੫, ੮੦੭-੧੦)*

(ਪ) ਨਿੰਦਕੁ ਐਸੇ ਹੀ ਝਰਿ ਪਰੀਐ॥ ਇਹ ਨੀਸਾਨੀ ਸੁਨਹੁ ਤੁਮ ਭਾਈ
ਜਿਉ ਕਾਲਰ ਭੀਤਿ ਗਿਰੀਐ॥੧॥ਰਹਾਉ॥
ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥
ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥੧॥
ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ॥
ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ॥੨॥

*(ਬਿਲਾਵਲ ਮ:੫, ੮੨੩-੬)*

(ਫ) ਕੋਈ ਨਿੰਦਕ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥

ਪਿਛਲੇ ਗੁਨਹ ਸਤਿਗੁਰ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥
ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ॥
ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ
ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ॥
ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ॥੧੩॥

*(ਬਿਲਾਵਲੁ ਵਾਰ ਮ:੪, ੮੫੫-੧)*

(ਬ) ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਨ ਨ ਸੁਖਾਇ॥
ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ॥੩॥
ਧ੍ਰਿਗੁ ਧ੍ਰਿਗੁ ਨਰ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ॥
ਸੇ ਹਰਿ ਕੇ ਚੋਰ ਵੇਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ॥
ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ॥
ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ॥੫॥

*(ਰਾਮਕਲੀ ਮ:੪, ੮੮੧-੩)*

(ਭ) ਐ ਜੀ ਖੋਟੇ ਠਉਰ ਨਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ॥
ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ॥੩॥
ਐ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ ਆਪਿ ਦਿਵਾਈ॥
ਨਿੰਦਕ ਨਰ ਕਾਲੇ ਮੁਖ ਨਿੰਦਾ ਜਿਨ੍ਹ ਗੁਰ ਕੀ ਦਾਤਿ ਨ ਭਾਈ॥੪॥

*(ਗੂਜਰੀ ਮਲ ੧, ੫੦੫-੩)*

(ਮ) ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ॥
ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ॥
ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ॥
ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ॥
ਕੰਠਿ ਲਾਇ ਦਾਸ ਰਖਿਆਨੁ ਨਾਨਕ ਹਰਿ ਸਤੇ॥੨੦॥

*(ਗੂਜਰੀ ਵਾਰ ਮ:੫, ੫੨੩-੧੯)*

(ਯ) ਛੋਡਹੁ ਨਿੰਦਾ ਤਾਤਿ ਪਰਾਈ॥ ਪੜਿ ਪੜਿ ਦਝਹਿ ਸਾਤਿ ਨ ਆਈ॥
ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ॥੭॥

*(ਮਾਰੂ ਮ:੧, ਸੋਲਹੇ, ੧੦੨੬-੧)*

(ਰ) ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ॥
ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ॥੨॥

*(ਮਾਰੂ ਮ:੫, ੧੦੦੧-੧੬)*

(ਲ) ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ॥
ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ॥੬॥

*(ਗੂਜਰੀ ਮ:੪, ੫੦੭-੬)*

(ਵ) ਨਿੰਦਕ ਗੁਰ ਕਿਰਪਾ ਤੇ ਹਾਟਿਓ॥
ਪਾਰਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਇਟਿਓ॥੧॥ਰਹਾਉ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ ਥਾਟਿਓ॥
ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ ਖਾਟਿਓ॥੧॥
ਭਸਮਾ ਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ॥
ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ॥੨॥

*(ਟੋਡੀ ਮ:੫, ੭੧੪-੪)*

(ੜ) ਹਰਿ ਜਨੁ ਰਾਮ ਨਾਮ ਗੁਨ ਗਾਵੈ॥
ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ॥੧॥ਰਹਾਉ॥

*(ਬੈਰਾੜੀ ਮ:੪, ੭੧੯-੧੧)*

(ੳੳ) ਨਿੰਦਕ ਕਉ ਫਿਟਕੇ ਸੰਸਾਰੁ॥ ਨਿੰਦਕ ਕਾ ਝੂਠਾ ਬਿਉਹਾਰੁ॥
ਨਿੰਦਕ ਕਾ ਮੈਲਾ ਆਚਾਰੁ॥ ਦਾਸ ਅਪੁਨੇ ਕਉ ਰਾਖਨਹਾਰੁ॥੧॥
ਨਿੰਦਕੁ ਮੁਆ ਨਿੰਦਕ ਕੈ ਨਾਲਿ॥
ਪਾਰਬ੍ਰਹਮ ਪਰਮੇਸਰਿ ਜਨ ਰਾਖੇ ਨਿੰਦਕ ਕੈ ਸਿਰਿ ਕੜਕਿਓ ਕਾਲੁ॥੧॥ਰਹਾਉ॥
ਨਿੰਦਕ ਕਾ ਕਹਿਆ ਕੋਇ ਨ ਮਾਨੈ॥ ਨਿੰਦਕ ਝੂਠੁ ਬੋਲਿ ਪਛੁਤਾਨੇ॥
ਹਾਥ ਪਛੋਰਹਿ ਸਿਰੁ ਧਰਨਿ ਲਗਾਹਿ॥ ਨਿੰਦਕ ਕਉ ਦਈ ਛੋਡੈ ਨਾਹਿ॥੨॥
ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ॥ ਨਿੰਦਕ ਕਉ ਲਾਗੈ ਦੁਖ ਸਾਂਗੈ॥
ਬਗੁਲੇ ਜਿਉ ਰਹਿਆ ਪੰਖ ਪਸਾਰਿ॥ ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ॥੩॥
ਅੰਤਰਜਾਮੀ ਕਰਤਾ ਸੋਇ॥ ਹਰਿ ਜਨੁ ਕਰੈ ਸੁ ਨਿਹਚਲੁ ਹੋਇ॥
ਹਰਿ ਕਾ ਦਾਸੁ ਸਾਚਾ ਦਰਬਾਰਿ॥ ਜਨ ਨਾਨਕ ਕਹਿਆ ਤਤੁ ਬੀਚਾਰਿ॥੪॥

*(ਭੈਰਉ ਮ:੫, ੧੧੫੨-੧੮)*

(ੳਅ) ਟੂਟੀ ਨਿੰਦਕ ਕੀ ਅਧ ਬੀਚ॥ ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ
ਆਇ ਪਹੂਚੀ ਮੀਚ॥੧॥ਰਹਾਉ॥
ਉਸ ਕਾ ਕਹਿਆ ਕੋਇ ਨ ਸੁਣਈ ਕਹੀ ਨ ਬੈਸਣੁ ਪਾਵੈ॥
ਈਹਾਂ ਦੁਖ ਆਗੈ ਨਰਕੁ ਭੁੰਚੈ ਬਹੁ ਜੋਨੀ ਭਰਮਾਵੈ॥੧॥
ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਅਪਣਾ ਪਾਇਆ॥
ਨਾਨਕ ਸਰਣਿ ਨਿਰਭਉ ਕਰਤੇ ਕੀ ਅਨਦ ਮੰਗਲ ਗੁਣ ਗਾਇਆ॥੨॥

*(ਸਾਰਗ ਮ:੫, ੧੨੨੪-੧੬)*

(ੳੲ) ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ॥
ਮਹਾ ਦੁਖੀਏ ਸਦਾ ਕਾਲੇ ਮੁਹ ਮਾਇਆ॥

ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ਹਰਿ ਨਾਮੁ ਚੁਰਾਇਆ॥
ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰਿ ਰਾਇਆ॥
ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ॥੧੭॥

*(ਸਾਰੰਗ ਵਾਰ ਮ:੪, ੧੨੪੪-੮)*

(ੳਸ) ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ॥
ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ॥੯੯॥

*(ਸਲੋਕ ਕਬੀਰ, ੧੩੬੯-੪)*

(ੳਹ) ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ॥
ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ॥
ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥
ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ॥੪੧॥

*(ਸਲੋਕ ਮ:੩, ੧੪੧੭-੧੮)*

(ੳਕ) ਨਿੰਦਾ ਕਰਿ ਕਰਿ ਪਚਹਿ ਘਨੇਰੇ॥ ਮਿਰਤਕ ਫਾਸ ਗਲੈ ਸਿਰਿ ਪੈਰੇ॥੩॥
ਕਹੁ ਨਾਨਕ ਜਪਹਿ ਜਨ ਨਾਮ॥ ਤਾ ਕੈ ਨਿਕਟਿ ਨ ਆਵੈ ਜਾਮ॥੪॥

*(ਬਿਲਾਵਲੁ ਮ:੫, ੮੦੬-੪)*

(ੳਖ) ਸੰਤ ਕਾ ਲੀਆ ਧਰਤਿ ਬਿਦਾਰਉ॥ ਸੰਤ ਕਾ ਨਿੰਦਕੁ ਅਕਾਸ ਤੇ ਟਾਰਉ॥
ਸੰਤ ਕਉ ਰਾਖਉ ਅਪਨੇ ਜੀਅ ਨਾਲਿ॥ ਸੰਤ ਉਧਾਰਉ ਤਤਖਿਣ ਤਾਲਿ॥੧॥
ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੈ ਕਾਮ॥੧॥ਰਹਾਉ॥
ਸੰਤ ਕੈ ਉਪਰਿ ਦੇਇ ਪ੍ਰਭੁ ਹਾਥ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ॥
ਸਾਸਿ ਸਾਸਿ ਸੰਤਹ ਪ੍ਰਤਿਪਾਲਿ॥ ਸੰਤ ਕਾ ਦੋਖੀ ਰਾਜ ਤੇ ਟਾਲਿ॥੨॥
ਸੰਤ ਕੀ ਨਿੰਦਾ ਕਰਹੁ ਨ ਕੋਇ॥ ਜੋ ਨਿੰਦੈ ਤਿਸ ਕਾ ਪਤਨੁ ਹੋਇ॥
ਜਿਸ ਕਉ ਰਾਖੈ ਸਿਰਜਨਹਾਰੁ॥ ਝਖ ਮਾਰਉ ਸਗਲ ਸੰਸਾਰੁ॥੩॥
ਪ੍ਰਭ ਅਪਨੇ ਕਾ ਭਇਆ ਬਿਸਾਸੁ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ॥
ਨਾਨਕ ਕਉ ਉਪਜੀ ਪਰਤੀਤਿ॥ ਮਨਮੁਖ ਹਾਰ ਗੁਰਮੁਖ ਸਦ ਜੀਤਿ॥੪॥

*(ਗੋਂਡ ਮ:੫, ੮੬੭-੧੭)*

(ੳਗ) ਮਨ ਮੁਖੁ ਨਿੰਦਾ ਕਰਿ ਕਰਿ ਵਿਗੁਤਾ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ॥
ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ॥੮॥

*(ਮਾਰੂ ਮ:੩, ਸੋਲਹੇ, ੧੦-੧੦੪੬-੯)*

(ੳਘ) ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ॥
ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ ਮਿਲਿ ਸਾਧਸੰਗਤਿ ਨਾਉ ਲੀਆ॥੩॥

*(ਸੋਰਠਿ ਮ:੫, ੬੧੧-੩)*

(ੳਙ) ਐਸੇ ਝੂਠਿ ਮੁਠੇ ਸੰਸਾਰਾ॥ ਨਿੰਦਕੁ ਨਿੰਦੈ ਮੁਝੈ ਪਿਆਰਾ॥੧॥ਰਹਾਉ॥

*(ਪ੍ਰਭਾਤੀ ਮ:੧, ੧੩੩੦-੧੬)*

(ੳਚ) ਲੇਪੁ ਨ ਲਾਗੋ ਤਿਲ ਕਾ ਮੂਲਿ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥ ਪਾਪੀ ਮੂਆ ਗੁਰ ਪਰਤਾਪਿ॥੧॥ਰਹਾਉ॥
ਅਪਣਾ ਖਸਮੁ ਜਨਿ ਆਪਿ ਧਿਆਇਆ॥ ਇਆਣਾ ਪਾਪੀ ਓਹੁ ਆਪਿ ਪਚਾਇਆ॥੨॥
ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ॥ ਨਿੰਦਕ ਕਾ ਮਾਥਾ ਈਹਾਂ ਊਹਾਂ ਕਾਲਾ॥੩॥
ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ॥ ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥੪॥

*(ਭੈਰਉ ਮ:੫, ੧੧੩੭-੧੪)*

(ੳਛ) ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ ਹਰਿ ਕਰਤੈ ਆਪਿ ਵਧਾਈ॥
ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨ੍ਹਿ ਓਨ੍ਹਾ ਅੰਦਰਿ ਹਿਰਦੈ ਭਾਈ॥
ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਹਾ ਪਰਾਇਆ ਭਲਾ ਨ ਸੁਖਾਈ॥
ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ॥
ਜਿ ਗਲ ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ॥੪॥

*(ਬਿਲਾਵਲੁ ਵਾਰ ਮ: ੪, ੮੫੦-੧੫)*

(ੳਜ) ਪ੍ਰਭ ਕੋ ਭਗਤਿ ਭਛਲੁ ਬਿਰਦਾਇਓ॥
ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇ ਇਓ॥੧॥ਰਹਾਉ॥

*(ਮਲਾਰ ਮ:੫, ੧੨੭੦-੧)*

(ੳਝ) ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ॥ ਨਿੰਦਕ ਮਿਰਤਕ ਹੋਇ ਗਏ ਤੁਮ ਹੋਹੁ ਨਿਚਿੰਦ॥੧॥

*(ਬਿਲਾਵਲੁ ਮ:੫, ੮੧੮-੧੯)॥*

(ੳਞ) ਨਿੰਦਾ ਕਰਿ ਕਰਿ ਪਚਹਿ ਘਨੇਰੇ॥ ਮਿਰਤਕ ਫਾਸ ਗਲੈ ਸਿਰਿ ਪੈਰੇ॥੩॥

*(ਬਿਲਾਵਲ ਮ:੫, ੮੦੬-੪)*

(ੳਟ) ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ॥
ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ॥੨॥
ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ॥
ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ॥੩॥
ਜਿਨ ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ॥
ਨਾਨਕ ਦਾਸ ਕੰਠਿ ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ॥੪॥

*(ਰਾਮਕਲੀ ਮ:੫, ੯੦੦-੯)*

(ੳਠ) ਮਨਮੁਖਿ ਅੰਧੇ ਸੁਧਿ ਨ ਕਾਈ॥ ਆਤਮ ਘਾਤੀ ਹੈ ਜਗਤ ਕਸਾਈ॥
ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆਂ॥੪॥

*(ਮਾਝ ਮ:੩, ੧੧੮-੫)*

(ੳਡ) ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥
ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ॥
ਕਹਿ ਕਬੀਰ ਚੇਤੈ ਨਹੀ ਮੂਰਖ ਮੁਗਧੁ ਗਵਾਰੁ॥

ਰਾਮੁ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ॥੪॥

*(ਮਾਰੂ ਕਬੀਰ, ੧੧੦੫-੧੮)*

(ਓਢ) ਨਾਰਾਇਣਿ ਲਇਆ ਨਾਠੂੰਗੜਾ ਪੈਰ ਕਿਥੈ ਰਖੈ॥ ਕਰਦਾ ਪਾਪ ਅਮਿਤਿਆਂ ਨਿਤ ਵਿਸੋ ਚਖੈ॥
ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ॥ ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ॥
ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ॥੨੮॥

*(ਗਉੜੀ ਵਾਰ, ਮ:੫, ੩੧੫-੭)*

(ਓਣ) ਗੁੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ॥
ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ॥੨॥
ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ॥
ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥੩॥

*(ਆਸਾ ਮ:੫, ੪੦੨-੧੪)*

(ਓਤ) ਹਉ ਤੁਧੁ ਆਖਾ ਮੇਰੀ ਕਾਂਇਆ ਤੂ ਸੁਣਿ ਸਿਖ ਹਮਾਰੀ॥
ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ॥
ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ॥
ਹੰਸੁ ਚਲਿਆਂ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ॥੨॥

*(ਗਉੜੀ ਚੇਤੀ ਮ:੧, ੧੫੫-੧)*

(ਓਥ) ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ॥
ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ॥੩॥

*(ਬਿਲਾਵਲੁ ਮ:੫, ੮੧੦-੧੬)*

(ਓਦ) ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ॥ ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥

*(ਰਾਮਕਲੀ ਵਾਰ ੫, ਬਲਵੰਡ, ੯੬੭-੧੮)*

(ਓਧ) ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ॥
ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ॥
ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ॥੩॥

*(ਸੋਰਠਿ ਮ:੩, ੬੦੧-੧੪)*

## ਨਿੰਦਾ ਅਤੇ ਉਸਤਤਿ ਕਰਨੀ (੧੫੪੫)

ਨਿੰਦਾ: ਕਿਸੇ ਵਿਅਕਤੀ ਦੀ ਅਕਾਰਥ ਨਿੰਦਾ ਕਰਨੀ, ਕਿਸੇ ਦੀ ਬਦਨਾਮੀ ਕਰਨ ਦੀ ਖਾਤਰ, ਅਥਵਾ ਤੋਹਮਤ ਲਾਉਣ ਦੀ ਖਾਤਰ ਆਲੋਚਨਾ ਕਰਨੀ।

ਉਸਤਤਿ ਕਰਨੀ :- ਕਿਸੇ ਵਿਅਕਤੀ ਦੀ ਚਾਪਲੂਸੀ ਕਰਨ ਵਾਸਤੇ ਫਜ਼ੂਲ ਵਡਿਆਈ ਕਰਨੀ, ਕਿਸੇ ਦੀ ਖੁਸ਼ਾਮਦ ਕਰਨੀ, ਅਪਣਾ ਲਾਭ ਪਰਾਪਤ ਕਰਨ ਹਿਤ ਕਿਸੇ ਮਾਇਆਧਾਰੀ ਦੀ ਪ੍ਰਸੰਸਾ ਕਰਨੀ, ਜੋ ਪ੍ਰਸੰਸਾ ਦੇ ਯੋਗ ਨ ਹੋਵੇ। ਏਹੀ ਦੋਵੇਂ ਵਸਤੂ ਉਸਤਤਿ ਅਤੇ ਨਿੰਦਾ ਕਰਨੀ ਆਖੀਆਂ ਜਾਂਦੀਆ ਹਨ। ਹੋਰ ਜਾਣਕਾਰੀ ਵਾਸਤੇ ਦੇਖੋ ਉਸਤਤਿ ਨਿੰਦਾ"

(ੳ) ਰਾਮ ਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ॥

ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ॥੫॥
ਜਨ ਕੀ ਉਸਤਤਿ ਹੈ ਰਾਮ ਨਾਮਾ ਦਹਦਿਸਿ ਸੋਭਾ ਪਾਈ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ॥੬॥

*(ਬਸੰਤੁ ਹਿੰਡੋਲ ਮ:੪, ੧੧੯੧-੧੫)*

## ਨਿੰਦ੍ਰਾਵਲੇ ਨੈਣ (੧੫੪੬)

ਜੋ ਅੰਮ੍ਰਿਤ ਵੇਲੇ ਨਹੀਂ ਜਾਗਦੇ, ਜੋ ਮਾਇਆ ਆਸਾ ਤ੍ਰਿਸਨਾ ਵਿਸ਼ੇ ਵਿਕਾਰਾਂ ਦੀ ਨੀਂਦ ਵਿਚ ਸੁਤੇ ਰਹਿੰਦੇ ਹਨ। ਹੋਰੁ ਜਾਣਕਾਰੀ ਵਾਸਤੇ ਦੇਖੋ, "ਜਾਗਣਾ ਅਤੇ ਸੌਣਾ", "ਅੰਮ੍ਰਿਤ ਵੇਲਾ" ਉਦਮ ਅਤੇ ਆਲਸ"

(ੳ) ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ॥
ਜਿੰਨ੍ਹ ਨੈਣ ਨੀਦ੍ਰਾਵਲੇ ਤਿੰਨਾ ਮਿਲਣੁ ਕੁਆਉ॥੮੦॥

*(ਸਲੋਕ ਫਰੀਦ, ੧੩੮੨-੨)*

(ਅ) ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ॥
ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ॥

*(ਰਾਮਕਲੀ ਵਾਰ ਮ:੫, ੯੬੦-੬)*

(ੲ) ਰੋਗੁ ਗਇਆ ਪ੍ਰਭਿ ਆਪਿ ਗਵਾਇਆ॥ ਨੀਦ ਪਈ ਸੁਖ ਸਹਜ ਘਰੁ ਆਇਆ॥੧॥ਰਹਾਉ॥
ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ॥ ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ॥੧॥

*(ਬਿਲਾਵਲੁ ਮ:੫, ੮੦੨-੮)*

(ਸ) ਰੈਨਿ ਬਬੀਹਾ ਬੋਲਿਓ ਮੇਰੀ ਮਾਈ॥੧॥ਰਹਾਉ॥
ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ॥੨॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ॥੩॥

*(ਮਲਾਰ ਮ:੧, ੧੨੭੪-੯)*

(ਹ) ਨੀਦ ਸੁਹੇਲੀ ਨਾਮ ਕੀ ਲਾਗੀ ਭੂਖ॥ ਹਰਿ ਸਿਮਰਤ ਬਿਨਸੇ ਸਭ ਦੂਖ॥੨॥

*(ਰਾਮਕਲੀ ਮ:੫, ੯੦੧-੬)*

(ਕ) ਹਰਿ ਪੂਜੀ ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ॥
ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ॥੩॥

*(ਆਸਾ ਮ:੪, ਛੰਤ, ੪੪੨-੧੩)*

(ਖ) ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ॥
ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ॥
ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ॥੭॥

*(ਸਿਰੀ ਮ:੧, ੬੩-੭)*

(ਗ) ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥੮॥

*(ਰਾਮਕਲੀ ਸਿਧਗੋਸਟਿ, ਮ:੧, ੯੩੯-੪)*

(ਘ) ਪਗਾ ਬਿਨੁ ਹੁਰੀਆ ਮਾਰਤਾ॥ ਬਦਨੋ ਬਿਨੁ ਖਿਰ ਖਿਰ ਹਾਸਤਾ॥
ਨਿਦ੍ਰਾ ਬਿਨੁ ਨਰੁ ਪੈ ਸੋਵੈ॥ ਬਿਨੁ ਬਾਸਨ ਖੀਰੁ ਬਿਲੋਵੈ॥੨॥

*(ਬਸੰਤੁ ਕਬੀਰ, ੧੧੯੪-੪)*

## ਨਿਧਾਨੁ (੧੫੪੭)

ਖਜ਼ਾਨਾ, ਨਾਮ ਦਾ ਭੰਡਾਰਾ, ਤਜੌਰੀ, ਸਾਰੀਆਂ ਦਾਤਾਂ ਦਾ ਖਜ਼ਾਨਾ, ਜਿਸ ਦੇ ਪਾਸ ਨਾਮ ਹੈ, ਉਸ ਦੇ ਕੋਲ ਹੀ ਖਜ਼ਾਨੇ ਹਨ।

(ੳ) ਜਾ ਕੈ ਹਿਰਦੈ ਦੀਓ ਗੁਰਿ ਨਾਮਾ॥ ਕਹੁ ਨਾਨਕ ਤਾ ਕੈ ਸਗਲ ਨਿਧਾਨਾ॥੪॥

*(ਗਉੜੀ ਮ:੫, ੧੮੬-੧੪)*

(ਅ) ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ॥ ਪੁਰਬ ਲਿਖੇ ਕਾ ਲਹਣਾ ਪਾਹਿ॥

*(ਗਉੜੀ ਸੁਖਮਨੀ ਮ:੫, ੨੮੩-੧੦)*

(ੲ) ਸਰਬ ਨਿਧਾਨ ਪ੍ਰਭ ਤੇਰੀ ਮਇਆ॥ ਆਪਹੁ ਕਛੂ ਨ ਕਿਨਹੂ ਲਇਆ॥

*(ਗਉੜੀ ਸੁਖਮਨੀ ਮ:੫, ੨੭੧-੨)*

(ਸ) ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥ ਸੂਖ ਸਹਜ ਦਇਆ ਕਾ ਪੋਤਾ॥
ਹਰਿ ਭਗਤਾ ਹਵਾਲੈ ਹੋਤਾ॥੧॥ ਮੇਰੇ ਰਾਮ ਕੋ ਭੰਡਾਰੁ॥
ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ॥੧॥ਰਹਾਉ॥

*(ਰਾਮਕਲੀ ਮ:੫, ੮੯੩-੧੭)*

(ਹ) ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ॥
ਤਿਸੈ ਮਿਲੈ ਸੰਤ ਖਾਕ ਮਸਤਕਿ ਜਿਸੈ ਭਾਗੁ॥੫॥

*(ਰਾਮਕਲੀ ਵਾਰ ਮ:੫, ੯੫੯-੯)*

(ਖ) ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥
ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ॥
ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥
ਨਦਰਿ ਤਿਨ੍ਹਾ ਕਉ ਨਾਨਕ ਨਾਮੁ ਜਿਨ੍ਹਾ ਨੀਸਾਣੁ॥੨॥

*(ਸਾਰੰਗ ਵਾਰ ਮ:੨, ੧੨੩੮-੧੦)*

(ਗ) ਘਰ ਹੀ ਮਹਿ ਸਭਿ ਕੋਟ ਨਿਧਾਨ॥ ਸਤਿਗੁਰਿ ਦਿਖਾਏ ਗਇਆ ਅਭਿਮਾਨੁ॥
ਸਦ ਹੀ ਲਾਗਾ ਸਹਜਿ ਧਿਆਨ॥ ਅਨਦਿਨੁ ਗਾਵੈ ਏਕੋ ਨਾਮ॥੩॥

*(ਬਿਲਾਵਲੁ ਮ:੪, ੭੯੮-੧੩)*

(ਘ) ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ॥
ਪੂਰਨ ਭਈ ਸਮਗਰੀ ਕਬਹੂ ਨਹੀ ਤੂਟ॥੧॥ਰਹਾਉ॥

*(ਬਿਲਾਵਲੁ ਮ:੫, ੮੧੬-੧੪)*

(ਙ) ਜਿਸੁ ਆਇਆ ਹਥਿ ਨਿਧਾਨੁ ਸੁ ਰਹਿਆ ਭਾਲਣੋ॥

*(ਰਾਮਕਲੀ ਵਾਰ, ਮ:੫, ੯੬੩-੧੫)॥*

(ਚ) ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ॥੭॥

*(ਮਾਰੂ ਮ:੫, ੧੦੧੯-੫)*

(ਛ) ਇਸੁ ਜੁਗ ਮਹਿ ਨਾਮੁ ਨਿਧਾਨੁ ਹੈ ਨਾਮ ਨਾਲਿ ਚਲੈ॥
ਏਹੁ ਅਖੁਟੁ ਕਦੇ ਨ ਨਿਖੁਟਈ ਖਾਇ ਖਰਚਿਉ ਪਲੈ॥

*(ਮਾਰੂ ਵਾਰ ਮ:੩, ੧੦੯੧-੧੧)*

(ਜ) ਜਿਨ ਕਉ ਲਿਖਿਆ ਹਰਿ ਏਹੁ ਨਿਧਾਨੁ॥ ਸੇ ਜਨ ਦਰਗਹ ਪਾਵਹਿ ਮਾਨੁ॥
ਸੂਖ ਸਹਜ ਆਨੰਦ ਗੁਣ ਗਾਉ॥ ਆਗੈ ਮਿਲੈ ਨਿਥਾਵੇ ਥਾਉ॥੨॥

*(ਭੈਰਉ ਮ:੫, ੧੧੪੩-੧੮)*

(ਝ) ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ॥
ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ॥
ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ॥
ਨਾਨਕ ਸਤਿਗੁਰਿ ਮਿਲਿਐ ਨਾਉ ਪਾਈਐ ਮਿਲਿ ਨਾਮੁ ਧਿਆਇਆਂ॥
ਜਿਨ੍ ਕੈ ਪੋਤੈ ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ॥੧੯॥

*(ਸਾਰੰਗ ਵਾਰ ਮ:੪, ੧੨੪੪-੧੯)*

## ਨਿਮ੍ਰਤਾ (੧੫੪੮)

ਆਜਜ਼ੀ, ਮੁਸਕੀਨੀ, ਹਲੇਮੀ, ਹਉਮੈ ਰਹਿਤ ਗਰੀਬੀ, ਨੀਵਾਂ ਹੋਕੇ ਜੀਵਨ ਬਤੀਤ ਕਰਨ ਦੀ ਕ੍ਰਿਆ।

(ੳ) ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰ ਦੇਇ॥
ਮਨੁ ਤਨੁ ਆਗੈ ਰਖਿ ਕੈ ਊਭੀ ਸੇਵ ਕਰੇਇ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥
ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ॥੧॥

*(ਸੋਰਠਿ ਵਾਰ ਮ:੩, ੬੪੭-੧੯)*

(ਅ) ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥੪॥

*(ਸਿਰੀ ਮ:੧, ੧੫-੮)*

(ੲ) ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥੨॥

*(ਸਿਰੀ ਵਾਰ ਮ:੧, ੮੫-੩)*

(ਸ) ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥
ਇਸੁ ਆਗੈ ਕੋ ਨ ਟਿਕੈ ਵੇਕਾਰੀ॥ ਗੁਰ ਪੂਰੇ ਏਹ ਗਲ ਸਾਰੀ॥੧॥

*(ਸੋਰਠਿ ਮ:੫, ੬੨੮-੧੨)*

(ਹ) ਮਰਿ ਮਰਿ ਜੀਵੈ ਤਾ ਕਿਛੁ ਪਾਏ॥ ਗੁਰ ਪਰਸਾਦੀ ਹਰਿ ਮੰਨਿ ਵਸਾਏ॥
ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ॥੩॥

*(ਮਾਝ ਮ:੩, ੧੨੩-੧੬)*

(ਕ) ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ॥੧॥ਪਉੜੀ॥
ਰਾਰਾ ਰੇਨ ਹੋਤ ਸਭ ਜਾ ਕੀ॥ ਤਜਿ ਅਭਿਮਾਨੁ ਛੁਟੈ ਤੇਰੀ ਬਾਕੀ॥

*(ਗਉੜੀ ਬਾਵਨਅਖਰੀ, ਮ:੫, ੨੫੯-੯)*

(ਖ) ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ॥ ਸਾਧਸੰਗਿ ਜਾ ਕਾ ਮਿਟੈ ਅਭਿਮਾਨੁ॥
ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥
ਜਾ ਕਾ ਮਨੁ ਹੋਇ ਸਗਲ ਕੀ ਰੀਨਾ॥ ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥
ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥
ਸੂਖ ਦੂਖ ਜਨ ਸਮ ਦ੍ਰਿਸਟੇਤਾ॥ ਨਾਨਟਕ ਪਾਪ ਪੁੰਨ ਨਹੀ ਲੇਪਾ॥੬॥

*(ਗਉੜੀ ਸੁਖਮਨੀ ਮ:੫, ੨੬੬-੭)*

(ਗ) ਜੀਵਤ ਮਰੈ ਬੁਝੈ ਪ੍ਰਭੁ ਸੋਇ॥ ਤਿਸੁ ਜਨ ਕਰਮਿ ਪਰਾਪਤਿ ਹੋਇ॥੧॥

*(ਸੂਹੀ ਮ:੫, ੭੪੧-੯)*

(ਘ) ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ॥
ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ॥੧॥

*(ਸੂਹੀ ਮ:੫, ੭੪੫-੮)*

(ਙ) ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ॥ ਸਾਚਾ ਹਟੁ ਖਰਾ ਸਉਦਾ ਵਖਰੁ ਨਾਮੁ ਵਾਪਾਰਹੁ॥੨॥

*(ਆਸਾ ਮ:੫, ੩੯੯-੯)*

(ਚ) ਜੀਵਤ ਜੋ ਮਰੈ ਹਾਂ॥ ਦੁਤਰੁ ਸੋ ਤਰੈ ਹਾਂ॥
ਸਭ ਕੀ ਰੇਨੁ ਹੋਇ ਹਾਂ॥ ਨਿਰਭਉ ਕਹਉ ਸੋਇ ਹਾਂ॥
ਮਿਟੇ ਅੰਦੇਸਿਆ ਹਾਂ॥ ਸੰਤ ਉਪਦੇਸਿਆ ਮੇਰੇ ਮਨਾ॥੧॥

*(ਆਸਾਵਰੀ ਮ:੫, ੪੧੦-੩)*

(ਛ) ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥
ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥

*(ਆਸਾ ਵਾਰ ਮ:੧, ੪੭੦-੧੨)*

(ਜ) ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥
ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ॥

ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ॥
ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪ ਗਵਾਵਹੇ॥
ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ॥
ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ॥੭॥

(ਆਸਾ ਮ:੩, ਛੰਤ, ੪੪੧-੯)

(ਝ) ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥ ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੈ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥੩॥

(ਆਸਾ ਮ:੧, ੩੬੦-੧੬)

(ਞ) ਊਚਾ ਚੜੈ ਸੁ ਪਵੈ ਪਇਆਲਾ॥ ਧਰਨਿ ਪੜੈ ਤਿਸੁ ਲਗੈ ਨ ਕਾਲਾ॥੩॥

(ਆਸਾ ਮ:੫, ੩੭੪-੧੧)

(ਟ) ਮਨ ਜਿਉ ਅਪੁਨੇ ਪ੍ਰਭ ਭਾਵਉ ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ॥੧॥ਰਹਾਉ॥
ਅਨਿਕ ਅਡੰਬਰ ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ॥
ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ॥੧॥
ਦਾਸਨ ਦਾਸ ਰੇਣੁ ਦਾਸਨ ਕੀ ਜਨ ਕੀ ਟਹਲ ਕਮਾਵਉ॥
ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ॥੨॥

(ਦੇਵ ਗੰਧਾਰੀ ਮ:੫, ੫੨੯-੮)

(ਠ) ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ॥੪॥

(ਗਉੜੀ ਗੁਆਰੇਰੀ ਮ:੪, ੧੬੬-੫)

(ਡ) ਜਬ ਇਹੁ ਮਨ ਮਹਿ ਕਰਤ ਗੁਮਾਨਾ॥ ਤਬ ਇਹੁ ਬਾਵਰੁ ਫਿਰਤ ਬਿਗਾਨਾ॥
ਜਬ ਇਹੁ ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ ਘਟਿ ਘਟਿ ਚੀਨਾ॥੧॥
ਸਹਜ ਸੁਹੇਲਾ ਫਲੁ ਮਸਕੀਨੀ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ॥੧॥ਰਹਾਉ॥

(ਗਉੜੀ ਗੁਆਰੇਰੀ ਮ:੫, ੨੩੫-੧੦)

(ਢ) ਹਰਿ ਭਇਉ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ॥
ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ॥੨॥

(ਰਾਮਕਲੀ ਕਬੀਰ, ੯੭੨-੧੦)

(ਣ) ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥

(ਮਾਰੂ ਵਾਰ ਮ:੫, ੧੧੦੨-੧੦)

(ਤ) ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥

ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥੬੨॥

*(ਸਲੋਕ ਕਬੀਰ, ੧੩੬੭-੧੪)*

(ਥ) ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥
ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ॥੨੩੪॥

*(ਸਲੋਕ ਕਬੀਰ, ੧੩੭੭-੪)*

(ਦ) ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥੨੩੮॥

*(ਸਲੋਕ ਕਬੀਰ, ੧੩੭੭-੮)*

(ਧ) ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥
ਇਕੁ ਛਿਜਹਿ ਬਿਆ ਲਤਾੜੀਅਹਿ ਤਾਂ ਸਾਈ ਦੈ ਦਰਿ ਵਾੜੀਅਹਿ॥੧੬॥
ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਈ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥੧੭॥

*(ਸਲੋਕ ਫਰੀਦ, ੧੩੭੮-੧੪)*

(ਨ) ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ॥੧॥

*(ਰਾਮਕਲੀ ਮ:੫, ੮੮੩-੨)*

(ਪ) ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥੧॥ ਅਸਟਪਦੀ॥
ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥
ਜੋ ਜਾਨੈ ਮੈ ਜੋਬਨ ਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥
ਆਪਸ ਕਉ ਕਰਮਵੰਤੁ ਕਹਾਵੈ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥
ਧਨ ਭੂਮਿ ਕਾ ਜੋ ਕਰੈ ਗੁਮਾਨੁ॥ ਸੋ ਮੂਰਖੁ ਅੰਧਾ ਅਗਿਆਨੁ॥
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥੧॥
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ॥ ਸੋ ਜਨੁ ਨਾਨਕ ਦਰਗਹ ਪਰਵਾਨੁ॥੨॥
ਸਰਬ ਕੀ ਰੇਨ ਜਾ ਕਾ ਮਨੁ ਹੋਇ॥ ਕਹੁ ਨਾਨਕ ਤਾ ਕੀ ਨਿਰਮਲ ਸੋਇ॥੩॥

*(ਗਉੜੀ ਸੁਖਮਨੀ ਮ:੫, ੨੭੮-੫, ੧੨, ੧੫)*

(ਫ) ਤਉ ਕਿਛੁ ਪਾਈਐ ਜਉ ਹੋਈਐ ਰੇਨਾ॥ ਜਿਸਹਿ ਬੁਝਾਏ ਤਿਸੁ ਨਾਮੁ ਲੈਨਾ॥੧॥ਰਹਾਉ॥

*(ਸੂਹੀ ਮ:੫, ੭੩੯-੧)*

(ਬ) ਦਾਸਾ ਕਾ ਦਾਸੁ ਵਿਰਲਾ ਕੋਈ ਹੋਇ॥ ਊਤਮ ਪਦਵੀ ਪਾਵੈ ਸੋਇ॥੧॥ਰਹਾਉ॥

*(ਬਸੰਤੁ ਮ:੩, ੧੧੭੪-੧੧)*

(ਭ) ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਾਨ ਕਾ ਅਭਿਮਾਨੁ॥
ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥੧੪੬॥

ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥
ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥੧੪੭॥
ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥
ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥੧੪੮॥
ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥
ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥੧੪੯॥
ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ॥
ਤਾਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ॥੧੫੦॥
ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ॥
ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ॥੧੫੧॥

*(ਕਬੀਰ ੧੩੭੨-੬)*

(ਮ) ਸੈਨਾ ਸਾਧ ਸਮੂਹ ਸੂਰ ਅਜਿਤੰ, ਸੰਨਾਹੰ ਤਨਿ ਨਿੰਮ੍ਰਤਾਹ॥

*(ਸਲੋਕ ਮ:੫, ੧੩੫੬-੧੧)*

(ਯ) ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ॥ ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ॥੯॥

*(ਦਉਬੋਲੋ ਮ:੫, ੧੩੬੪-੬)*

## ਨਿਮ ਬਿਰਖ (੧੫੪੯)

ਨਿੰਮ ਦਾ ਦਰਖਤ ਜਿਵੇਂ ਨਿੰਮ ਦੇ ਦਰਖਤ ਉਪਰ ਅੰਮ੍ਰਿਤ ਅਸਰ ਨਹੀਂ ਕਰਦਾ ਹੈ॥ ਇਸੇ ਪ੍ਰਕਾਰ ਸਾਕਤ ਅਥਵਾ ਮਨਮੁਖ ਪੁਰਸ਼ ਉਪਰ ਭੀ ਗੁਰ ਉਪਦੇਸ ਅਸਰ ਨਹੀਂ ਕਰਦਾ ਹੈ॥ ਹੋਰ ਜਾਣਕਾਰੀ ਵਾਸਤੇ ਦੇਖੋ, "ਕੁਤਾ" "ਸੁਭਾਉ"।

(ੳ) ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ॥
ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ॥
ਅਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ॥
ਬਿਖੁ ਮਹਿ ਅੰਮ੍ਰਿਤ ਸਿੰਚੀਐ ਬਿਖੁ ਕਾ ਫਲੁ ਪਾਇਆ॥
ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ॥੧੬॥

*(ਸਾਰੰਗ ਵਾਰ ਮ:੪, ੧੨੪੪-੨)*

(ਅ) ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ॥
ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ॥੨॥

*(ਨਟ ਮ:੪, ੯੭੬-੩)*

(ੲ) ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ॥ ਨਿਕਟਿ ਬਸੰਤੋ ਬਾਂਸੋ ਨਾਨਕ ਅੰਹ ਬੁਧਿ ਨ ਬੋਹਤੇ॥੫॥

*(ਗਾਥਾ ਮ:੫, ੧੩੬੦-੧੦)*

(ਸ) ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥੧੫੮॥

*(ਸਲੋਕ ਕਬੀਰ, ੧੩੭੨-੧੮)*

## ਨਿਮਾਣਿਆ ਨੂੰ ਮਾਣ (੧੫੫੦)

ਬੇ-ਸਤਿਕਾਰੀਆਂ ਨੂੰ ਸਤਿਕਾਰ ਦੇਣਾ, ਬੇ-ਇਜ਼ਤਿਆਂ ਨੂੰ ਇਜ਼ਤ ਦੇਣੀ। ਜਿਸ ਪ੍ਰਾਣੀ ਦੀ ਕੋਈ ਭੀ ਇਜ਼ਤ ਨ ਕਰੇ, ਉਸ ਨੂੰ ਗੁਣਵਾਨ ਬਣਾ ਕੇ ਇਜ਼ਤ ਦੇ ਯੋਗ ਬਣਾ ਦੇਣਾ। ਸਦਾਚਾਰੀ ਜੀਵਨ ਦੀ ਦਾਤਿ ਬਖਸ਼ਕੇ ਪਤਵੰਤਾ ਬਣਾ ਦੇਣਾ। ਜਿਸ ਦਾ ਮਾਣੁ ਆਦਰ ਇਥੇ ਅਤੇ ਓਥੇ ਭੀ ਹੁੰਦਾ ਹੈ, ਜਿਨਾਂ ਨੂੰ ਸਤਿਗੁਰੂ ਨੇ ਜੀਵਨ ਦੀ ਕਣੀ ਬਖਸ਼ੀ ਹੈ, ਉਨਾਂ ਦਾ ਹਲਤ ਅਤੇ ਪਲਤ, ਮਾਣ ਆਦਰ ਵਾਲਾ ਹੋ ਗਇਆ।

(ੳ) ਨਿੰਮਾਣਿਆ ਹਰਿ ਮਾਣੁ ਹੈ ਹਰਿ ਪ੍ਰਭੁ ਹਰਿ ਆਪੈ ਰਾਮ॥
ਗੁਰਮੁਖਿ ਆਪੁ ਗਵਾਇਆ ਨਿਤ ਹਰਿ ਹਰਿ ਜਾਪੈ ਰਾਮ॥

*(ਬਿਲਾਵਲੁ ਮ:੪, ਛੰਤ, ੮੪੪-੧੫)*

(ਅ) ਨਿਮਾਣੇ ਕਉ ਦੇਤੋ ਮਾਨੁ॥ ਮੂੜ ਮੁਗਧੁ ਹੋਇ ਚਤੁਰ ਸੁਗਿਆਨੁ॥
ਸਗਲ ਭਇਆਨ ਕਾ ਭਉ ਨਸੈ॥ ਜਨ ਅਪਨੇ ਕੈ ਹਰਿ ਮਨਿ ਬਸੈ॥੩॥

*(ਭੈਰਉ ਮ:੫, ੧੧੪੬-੫)*

(ੲ) ਨਿਮਾਣੇ ਮਾਣੁ ਕਰਹਿ ਤੁਧੁ ਭਾਵੈ॥ ਹੋਰ ਕੇਤੀ ਝਖਿ ਝਖਿ ਆਵੈ ਜਾਵੈ॥
ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ॥੧੪॥

*(ਮਾਰੂ ਮ:੪, ਸੋਲਹੇ, ੧੦੭੧-੫)*

(ਸ) ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ॥
ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ॥
ਹਉ ਗੁਰੁ ਸਾਲਾਹਿ ਨ ਰਜਊ ਮੈ ਮੇਲੇ ਹਰਿ ਪ੍ਰਭੁ ਪਾਸਿ॥੨॥

*(ਸਿਰੀ ਮ:੪, ੪੧-੪)*

(ਹ) ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ॥
ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ॥
ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ॥੩॥

*(ਸਿਰੀ ਮ:੫, ੪੬-੧੪)*

(ਕ) ਨਿਥਾਵੇ ਕਉ ਗੁਰਿ ਦੀਨੋ ਥਾਨੁ॥ ਨਿਮਾਨੇ ਕਉ ਗੁਰਿ ਕੀਨੋ ਮਾਨੁ॥
ਬੰਧਨ ਕਾਟਿ ਸੇਵਕ ਕਰਿ ਰਾਖੇ॥ ਅੰਮ੍ਰਿਤ ਬਾਨੀ ਰਸਨਾ ਚਾਖੇ॥੩॥

*(ਆਸਾ ਮ:੫, ੩੯੫-੧੮)*

(ਖ) ਨਿਰਧਨ ਕਉ ਧਨੁ ਤੇਰੋ ਨਾਉ॥ ਨਿਥਾਵੇ ਕਉ ਨਾਉ ਤੇਰਾ ਥਾਉ॥
ਨਿਮਾਨੇ ਕਉ ਪ੍ਰਭ ਤੇਰੋ ਮਾਨੁ॥ ਸਗਲ ਘਟਾ ਕਉ ਦੇਵਹੁ ਦਾਨੁ॥
ਕਰਨ ਕਰਾਵਨਹਾਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥

*(ਗਉੜੀ ਸੁਖਮਨੀ ਮ:੫, ੨੬੬-੧੦)*

(ਗ) ਨਿਮਾਨੇ ਕਉ ਜੋ ਦੇਤੋ ਮਾਨੁ॥ ਸਗਲ ਭੂਖੇ ਕਉ ਕਰਤਾ ਦਾਨੁ॥
ਗਰਭ ਘੋਰ ਮਹਿ ਰਾਖਨਹਾਰੁ॥ ਤਿਸੁ ਠਾਕੁਰ ਕਉ ਸਦਾ ਨਮਸਕਾਰੁ॥੧॥

*(ਗੋਂਡ ਮ:੫, ੮੬੩-੯)*

## ਨਿਰਸੰਦੇਹੁ (੧੫੫੧)

ਬਿਲਾ ਸੁਭਹ, ਸ਼ੰਕੇ ਤੋਂ ਰਹਿਤ, ਅਵ੍ਸ਼ ਹੀ ਹੋਣ ਵਾਲੀ ਗੱਲ, ਜਿਸ ਕਾਰਣ ਦੇ ਚੋਣ ਵਿਚ ਕੋਈ ਸ਼ੰਕਾ ਨ ਹੋਵੇ॥ ਲਾਜ਼ਮੀ ਹੀ ਹੋਣ ਵਾਲੀ ਘਟਨਾ॥

(ੳ) ਜਾ ਕੈ ਅੰਤਰਿ ਬਸੈ ਹਰਿ ਨਾਮੁ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ॥
ਬੀਸ ਬਿਸੁਏ ਜਾ ਕੈ ਮਨਿ ਪਰਗਾਸੁ॥ ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ॥੩॥

*(ਭੈਰਉ ਮ:੫, ੧੧੫੨-੧੬)*

(ਅ) ਕਰਿ ਕਿਰਪਾ ਰਾਖਿਓ ਗੁਰਿ ਸਰਨਾ॥ ਗੁਰਿ ਪਕਰਾਏ ਹਰਿ ਕੇ ਚਰਨਾ॥
ਬੀਸ ਸਿਸੁਏ ਜਾ ਮਨ ਠਹਰਾਨੇ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ॥੨॥

*(ਰਾਮਕਲੀ ਮ:੫, ੮੯੭-੧੩)*

(ੲ) ਬੀਸ ਬਿਸੁਵੈ ਗੁਰ ਕਾ ਮਨੁ ਮਾਨੈ॥ ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ॥
ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ॥ ਅਨਿਕ ਬਾਰ ਗੁਰ ਕਉ ਬਲਿ ਜਾਉ॥

*(ਗਉੜੀ ਸੁਖਮਨੀ ਮ:੫, ੨੮੭-੧)*

(ਸ) ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥

*(ਸਿਰੀ ਮ:੫, ੭੦-੧੬)*

(ਹ) ਅਨਿਕ ਭਾਤਿ ਮਾਇਆ ਕੇ ਹੇਤ॥ ਸਰਪਰ ਹੋਵਤ ਜਾਨੁ ਅਨੇਤ॥
ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥ ਓਹ ਬਿਨਸੈ ਉਹੁ ਮਨਿ ਪਛੁਤਾਵੈ॥
ਜੋ ਦੀਸੈ ਸੋ ਚਾਲਨਹਾਰ॥ ਲਪਟਿ ਰਹਿਓ ਤਹ ਅੰਧ ਅੰਧਾਰੁ॥

*(ਗਉੜੀ ਸੁਖਮਨੀ ਮ:੫, ੨੬੮-੧੨)*

(ਕ) ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ॥ ਸਰਪਰ ਗਵਨੁ ਕਰਹਿਗੇ ਬਪੁਰੇ॥੧॥

*(ਗਉੜੀ ਮ:੫, ੨੩੭-੬)*

(ਖ) ਨਰਪਤਿ ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ॥
ਸਰਪਰ ਵੀਛੁੜਣਾ ਮੋਹੇ ਪਛੁਤਾਣੇ ਰਾਮ॥

*(ਬਿਹਾਗੜਾ ਮ:੫, ਛੰਤ, ੫੪੮-੪)*

(ਗ) ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ॥੧॥ਰਹਾਉ॥

*(ਗੋਂਡ ਰਵਿਦਾਸ, ੮੭੫-੧੩)*

(ਘ) ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰਪ ਮੈਥੇ ਆਵਣਾ ਮਰਣਹੁ ਨਾ ਡਰਿਆਹੁ॥੯੩॥

*(ਸਲੋਕ ਫਰੀਦ, ੧੩੮੨-੧੫)*

## ਨਿਰਗੁਣ ਅਤੇ ਸਰਗੁਣ (੧੫੫੨)

ਵਾਹਿਗੁਰੂ ਦੇ ਦੋ ਰੂਪ ਹਨ: ਪਹਿਲਾ ਨਿਰਗੁਣ ਹੈ। ਜੋ ਤਿੰਨਾ ਗੁਣਾ ਤੋ ਰਹਿਤ ਹੈ ਰਜੋ ਸਤੋ, ਅਤੇ ਤਮੋ ਤੋਂ ਰਹਿਤ ਹੈ। ਜਿਸ ਨੂੰ ਨਿਰੰਜਨ ਨਿਰੰਕਾਰ, ਨਿਰਲੇਪ, ਸੁਧ ਬ੍ਰਹਮ ਭੀ ਆਖਿਆ ਜਾਂਦਾ ਹੈ। ਗੁਰਬਾਣੀ ਵਿਚ ਇਕ (੧) ਸਬਦ ਹੈ। ਉਹ ਨਿਰਗੁਣ ਸਰੂਪ ਹੈ ਅਤੇ ਜੋ ਓ (ਓਅੰਕਾਰ) ਹੈ ਇਹੁ ਸਰਗੁਣ ਸਰੂਪ ਹੈ ਏਕਾ, ਨਿਰਗੁਣ ਹੈ, ਬਾਕੀ ਸਮੁੱਚੀ ਕਾਇਨਾਤ ਜੋ ਦਿਖਾਈ ਦੇਂਦੀ ਹੈ ਇਹ ਵਾਹਿਗੁਰੂ ਦਾ ਸਰਗੁਣ ਸਰੂਪ

ਹੈ। ਇਕ ਅਭਿਆਸੀ ਸ਼ਬਦ ਵਿਚ ਸੁਰਤੀ ਜੋੜਿਆਂ ਸਰਗੁਣ ਤੋਂ ਨਿਰਗੁਣ ਅਤੇ ਨਿਰਗੁਣ ਤੋਂ ਸਰਗੁਣ ਵਲ ਪਰਤਦਾ ਹੈ। ਨਿਰਗੁਣ ਵਿਚ ਲੀਨਤਾ ਹੈ। ਸਰਗੁਣ ਵਿਚ ਵਿਸਮਾਦਤਾ ਹੈ। ਹੱਠ ਧਰਮੀ ਦੋਹਾਂ ਅਵਸਥਾਵਾਂ ਵਿਚ ਵਰਜਿਤ ਹੈ। ਜੀਵ ਦੇ ਅੰਤਹਕਰਣ ਵਿਚ ਸੁਰਤੀ ਇਕ ਐਸੀ ਵਸਤੂ ਹੈ, ਜੋ ਸ਼ਬਦ ਨਾਲ ਜੁੜਕੇ ਸਰਗੁਣ ਨੂੰ ਵਿਸਮਾਦੀ ਅਵਸਥਾ ਵਿਚ ਮਾਣਦੀ ਹੈ। ਔਰ ਸ਼ਬਦ ਵਿਚ ਲੀਨ ਹੋਕੇ ਹੀ ਨਿਰਗੁਣ ਸਰੂਪ ਵਿਚ ਲੀਨ ਹੁੰਦੀ ਹੈ।

(ੳ) ਆਪੇ ਪੇਡੁ ਬਿਸਥਾਰੀ ਸਾਖ॥ ਅਪਨੀ ਖੇਤੀ ਆਪੇ ਰਾਖ॥੧॥
ਜਤ ਕਤ ਪੇਖਉ ਏਕੈ ਓਹੀ॥ ਘਟਿ ਘਟਿ ਅੰਤਰਿ ਆਪੇ ਸੋਈ॥੧॥ਰਹਾਉ॥
ਆਪੇ ਸੂਰੁ ਕਿਰਣਿ ਬਿਸਥਾਰੁ॥ ਸੋਈ ਗੁਪਤੁ ਸੋਈ ਆਕਾਰੁ॥੨॥
ਸਰਗੁਣ ਨਿਰਗੁਣ ਥਾਪੈ ਨਾਉ॥ ਦੁਹ ਮਿਲਿ ਏਕੈ ਕੀਨੋ ਠਾਉ॥੩॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥ ਅਨਦ ਰੂਪ ਨੈਨ ਅਲੋਇਆ॥੪॥

*(ਆਸਾ ਮ:੫, ੩੮੭-੧੬)*

(ਅ) ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥੧॥ਅਸਟਪਦੀ॥
ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ ਤਬ ਕਹ ਤੇ ਹੋਤਾ॥
ਜਬ ਧਾਰੀ ਆਪਨ ਸੁੰਨ ਸਮਾਧਿ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥

*ਅਸਟਪਦੀ ਪੂਰੀ ਪੜ੍ਹੋ*

*(ਗਉੜੀ ਸੁਖਮਨੀ ਮ:੫, ੨੯੦-੧੬)*

(ੲ) ਨਿਰਗੁਣੁ ਸਰਗੁਣੁ ਆਪੇ ਸੋਈ॥ ਤਤੁ ਪਛਾਣੈ ਸੋ ਪੰਡਿਤੁ ਹੋਈ॥
ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ॥੧॥

*(ਮਾਝ ਮ:੩, ੧੨੮-੧੩)*

(ਸ) ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥
ਆਪਨੇ ਚਰਿਤ ਪ੍ਰਭਿ ਆਪਿ ਬਨਾਏ॥ ਅਪੁਨੀ ਕੀਮਤਿ ਆਪੇ ਪਾਏ॥
ਹਰਿ ਬਿਨੁ ਦੂਜਾ ਨਾਹੀ ਕੋਇ॥ ਸਰਬ ਨਿਰੰਤਰਿ ਏਕੋ ਸੋਇ॥
ਓਤਿ ਪੋਤਿ ਰਵਿਆ ਰੂਪ ਰੰਗ॥ ਭਏ ਪ੍ਰਗਾਸ ਸਾਧ ਕੈ ਸੰਗ॥
ਰਚਿ ਰਚਨਾ ਅਪਨੀ ਕਲ ਧਾਰੀ॥ ਅਨਿਕ ਬਾਰ ਨਾਨਕ ਬਲਿਹਾਰੀ॥੮॥

*(ਗਉੜੀ ਸੁਖਮਨੀ ਮ:੫, ੨੮੭-੧੭)*

(ਹ) ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ॥ ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ॥
ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ॥
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ॥
ਬੈਠਾ ਤਾੜੀ ਲਾਇ ਆਪਿ ਸਭ ਦੂ ਹੀ ਬਾਹਰਿ॥
ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ॥੧੮॥

*(ਬਿਹਾਗੜਾ ਵਾਰ, ਮ:੪, ੫੫੫-੧੬)*

(ਕ) ਆਪੇ ਜੰਤ ਉਪਾਇਅਨੁ ਆਪੇ ਆਧਾਰੁ। ਆਪੇ ਸੂਖਮੁ ਭਾਲੀਐ ਆਪੇ ਪਾਸਾਰੁ॥

ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ॥

*(ਬਿਹਾਗੜਾ ਵਾਰ ਮ:੪, ੫੫੬-੧੭)*

(ਖ) ਜਾ ਕਾ ਅੰਤੁ ਨ ਜਾਨਸਿ ਕੋਇ॥ ਆਪੇ ਆਪਿ ਨਿਰੰਜਨੁ ਸੋਇ॥
ਆਪਿ ਆਕਾਰੁ ਆਪਿ ਨਿਰੰਕਾਰੁ॥ ਘਟ ਘਟ ਘਟਿ ਸਭ ਘਟ ਆਧਾਰੁ॥੩॥

*(ਗੋਂਡ ਮ:੫, ੮੬੩-੧੭)*

(ਗ) ਅਗਮ ਨਿਗਮੁ ਸਤਿਗੁਰੂ ਦਿਖਾਇਆ॥ ਕਰਿ ਕਿਰਪਾ ਅਪਨੈ ਘਰਿ ਆਇਆ॥
ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ॥੬॥

*(ਮਾਰੂ ਮ:੩, ੧੦੧੬-੧੭)*

(ਘ) ਖੋਜਤ ਖੋਜਤ ਦਰਸਨ ਚਾਹੇ॥ ਭਾਤਿ ਭਾਤਿ ਬਨ ਬਨ ਅਵਗਾਹੇ॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ॥੧॥

*(ਮਾਝ ਮ:੫, ੯੮-੨)*

(ਙ) ਨਿਰਗੁਣ ਕਥਾ ਕਥਾ ਹੈ ਹਰਿ ਕੀ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ॥
ਤਰੁ ਭਉ ਜਲੁ ਅਕਥ ਕਥਾ ਸੁਨਿ ਹਰਿ ਕੀ॥੧॥

*(ਗਉੜੀ ਗੁਆਰੇਰੀ ਮ:੪, ੧੬੪-੪)*

(ਚ) ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ
ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ॥
ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ॥੭॥

*(ਸਿਰੀ ਮ:੩, ੬੮-੧੪)*

(ਛ) ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ॥੧॥ਪਉੜੀ॥
ਓਅੰ ਗੁਰਮੁਖਿ ਕੀਓ ਅਕਾਰਾ॥ ਏਕਹਿ ਸੂਤਿ ਪਰੋਵਨਹਾਰਾ॥ ਭਿਨ ਭਿਨ ਤ੍ਰੈਗੁਣ ਬਿਸਥਾਰੰ॥
ਨਿਰਗੁਣ ਤੇ ਸਰਗੁਣ ਦ੍ਰਿਸਟਾਰੰ॥ ਸਗਲ ਭਾਤਿ ਕਰਿ ਕਰਹਿ ਉਪਾਇਓ॥
ਜਨਮ ਮਰਨ ਮਨ ਮੋਹੁ ਬਢਾਇਓ।

*(ਗਉੜੀ ਬਾਵਨ ਅਖਰੀ ਮ:੫, ੨੫੦-੧੭)*

(ਜ) ਏਕੈ ਪਰਗਟੁ ਏਕੈ ਗੁਪਤਾ ਏਕੈ ਧੁੰਧੂਕਾਰੋ॥
ਆਦਿ ਮਧਿ ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ ਬੀਚਾਰੋ॥੨॥

*(ਸਾਰੰਗ ਮ:੫, ੧੨੧੫-੩)*

(ਝ) ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ॥
ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ॥੪॥

*(ਸਾਰੰਗ ਮ:੫, ੧੨੦੫-੮)*

(ਞ) ਨਿਰਗੁਨ ਕਰਤਾ ਸਰਗੁਨ ਕਰਤਾ॥ ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ॥੨॥

*(ਗੋਂਡ ਮ:੫, ੮੬੨-੬)*

(ਟ) ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ॥

ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ॥੧॥

*(ਮਾਰੂ ਮ:੩, ਸੋਲਹੇ, ੧੦੬੬-੧)*

(ਠ) ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ॥ ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ॥

*(ਸਵਯੇ ਸ੍ਰੀ ਮ:੫, ੧੩੮੯-੬)*

(ਡ) ਨਿਰੰਕਾਰੁ ਆਕਾਰੁ ਹੈ ਆਪੇ ਆਪੇ ਭਰਮਿ ਭੁਲਾਏ॥
ਕਰਿ ਕਰਿ ਕਰਤਾ ਆਪੇ ਵੇਖੈ ਜਿਤ ਭਾਵੈ ਤਿਤੁ ਲਾਏ॥
ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ॥੧॥

*(ਮਲਾਰ ਮ:੩, ੧੨੫੭-੧੩)*

(ਢ) ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ॥
ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ
ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ॥
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ॥੪॥

*(ਸੋਰਠਿ ਵਾਰ ਮ:੪, ੬੪੪-੭)*

(ਣ) ਨਿਰੰਕਾਰ ਮਹਿ ਆਕਾਰੁ ਸਮਾਵੈ॥ ਅਕਲ ਕਲਾ ਸਚੁ ਸਾਚਿ ਟਿਕਾਵੈ॥
ਸੋ ਨਰੁ ਗਰਭ ਜੋਨਿ ਨਹੀ ਆਵੈ॥੪॥

*(ਸੋਰਠਿ ਮ:੧, ੪੧੪-੧੮)*

## ਨਿਰਗੁਣਿਆਰਾ (੧੫੫੩)

ਜਿਸ ਦੇ ਅੰਦਰ ਕੋਈ ਭੀ ਗੁਣ ਨਾ ਹੋਵੇ, ਕੋਈ ਖੂਬੀ ਨਾ ਹੋਵੇ, ਕੋਈ ਵਿਸ਼ੇਸਤਾਈ ਨਾ ਹੋਵੇ, ਕੋਈ ਚੰਗਿਆਈ ਨਾ ਹੋਵੇ, ਕੋਈ ਉਤਕ੍ਰਿਸਟਤਾਈ ਨਾ ਹੋਵੇ, ਸ਼ਭ ਤੋਂ ਉਤਮ ਗੁਣ ਸਤਿਗੁਰੂ ਦੀ ਸੰਗਤਿ ਵਿਚ ਜੁੜਕੇ ਨਾਮ ਸਿਮਰਨ ਅਥਵਾ ਹਰੀ ਕੀਰਤਨ ਹੈ। ਆਪਣੇ ਜ਼ਬਤ ਅਥਵਾ ਆਚਾਰ ਨੂੰ ਇਖ਼ਲਾਕੀ ਉਚਾਈ ਵਿਚ ਰਖਣਾ ਭੀ ਗੁਣਾ ਦੀ ਬੁਨਿਆਦ ਹੈ। ਕਿਉਂਕਿ ਐਸੇ ਗੁਣਾ ਤੋਂ ਬਿਨਾ ਭਾਉ ਭਗਤੀ, ਹਰੀ ਸਿਮਰਨ ਭੀ ਹੋਣਾ ਅਸੰਭਵ ਹੈ। ਦੇਖੋ ੧. ਗੁਣ ਅਵਗਣ ੨. ਗੁਣ ਹੀਣ ੩. ਗੁਣਾ ਕਾ ਦਾਤਾ ੪. ਗੁਣਕਾਰੀ ੫. ਗੁਣ ਨਿਧਾਨ ੬. ਗੁਣਵੰਤ ੭. ਗੁਣੀ ਵਾਸਲਾ ।

(ੳ) ਨਿਰਗੁਣਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ॥
ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ॥੧॥

*(ਪ੍ਰਭਾਤੀ ਮ:੩, ੧੩੩੩-੬)*

(ਅ) ਨਿਰਗੁਣ ਦੇਹ ਸਾਚ ਬਿਨੁ ਕਾਚੀ ਮੈ ਪੂਛਉ ਗੁਰੁ ਅਪਨਾ॥
ਨਾਨਕ ਸੋ ਪ੍ਰਭ ਪ੍ਰਭੂ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ॥੯॥

*(ਮਲਾਰ ਮ:੧, ੧੨੭੪-੭)*

(ੲ) ਨਿਰਗੁਣ ਕਉ ਸੰਗਿ ਲੇਹੁ ਰਲਾਏ॥ ਕਰਿ ਕਿਰਪਾ ਮੋਹਿ ਟਹਲੈ ਲਾਏ॥
ਪਖਾ ਫੇਰਉ ਪੀਸਉ ਸੰਤ ਆਗੈ ਚਰਨ ਧੋਇ ਸੁਖੁ ਪਾਇਣਾ॥੧੩॥

*(ਮਾਰੂ ਮ:੫, ਸੋਲਹੇ, ੧੦੭੮-੧੩)*

(ਸ) ਸਤਿਗੁਰ ਬਚਨ ਤੁਮਾਰੇ॥ ਨਿਰਗੁਣ ਨਿਸਤਾਰੇ॥੧॥ਰਹਾਉ॥

ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ॥੧॥
ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ॥੨॥
ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥੩॥
ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ॥੪॥

*(ਆਸਾ ਮ:੫, ੪੦੬-੧੨)*

(ਹ) ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ॥
ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ॥੪॥

*(ਸੂਹੀ ਮ:੫, ੭੪੮-੧੮)*

(ਕ) ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ। ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥

*(ਤੁਖਾਰੀ ਮ:੫, ਛੰਤ, ੧੧੧੭-੧੬)*

(ਖ) ਨਾ ਮਨੁ ਮਰੈ ਨ ਕਾਰਜੁ ਹੋਇ॥ ਮਨੁ ਵਸਿ ਦੂਤਾ ਦੁਰਮਤਿ ਦੋਇ॥
ਮਨੁ ਮਾਨੈ ਗੁਰ ਤੇ ਇਕੁ ਹੋਇ॥੧॥ ਨਿਰਗੁਣ ਰਾਮੁ ਗੁਣਹ ਵਸਿ ਹੋਇ॥
ਆਪੁ ਨਿਵਾਰਿ ਬੀਚਾਰੇ ਸੋਇ॥੧॥ਰਹਾਉ॥ ਮਨੁ ਭੂਲੋ ਬਹੁ ਚਿਤੈ ਵਿਕਾਰੁ॥
ਮਨੁ ਭੂਲੋ ਸਿਰਿ ਆਵੈ ਭਾਰੁ॥ ਮਨੁ ਮਾਨੈ ਹਰਿ ਏਕੰਕਾਰੁ॥੨॥
ਮਨੁ ਭੂਲੋ ਮਾਇਆ ਘਰਿ ਜਾਇ॥ ਕਾਮਿ ਬਿਰੂਧਉ ਰਹੈ ਨ ਠਾਇ॥
ਹਰਿ ਭਜੁ ਪ੍ਰਾਣੀ ਰਸਨ ਰਸਾਇ॥੩॥ ਗੈਵਰ ਹੈਵਰ ਕੰਚਨ ਸੁਤ ਨਾਰੀ॥
ਬਹੁ ਚਿੰਤਾ ਪਿੜ ਚਾਲੈ ਹਾਰੀ॥ ਜੂਐ ਖੇਲਣੁ ਕਾਚੀ ਸਾਰੀ॥੪॥
ਸੰਪਉ ਸੰਚੀ ਭਏ ਵਿਕਾਰ॥ ਹਰਖ ਸੋਕ ਉਭੇ ਦਰਵਾਰਿ॥ ਸੁਖ ਸਹਜੇ ਜਪਿ ਰਿਦੈ ਮੁਰਾਰਿ॥੫॥
ਨਦਰਿ ਕਰੇ ਤਾ ਮੇਲਿ ਮਿਲਾਏ ਗੁਣ ਗ੍ਰਹਿ ਅਉਗਣ ਸਬਦਿ ਜਲਾਏ॥
ਗੁਰਮੁਖਿ ਨਾਮੁ ਪਦਾਰਥੁ ਪਾਏ॥੬॥

*(ਗਉੜੀ ਗੁਆਰੇਰੀ ਮ:੧, ੨੨੨-੨)*

(ਗ) ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ॥
ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ॥੧॥

*(ਪੂਰੀ ਅਸਟਪਦੀ ਪੜ੍ਹੋ)*
*(ਗਉੜੀ ਸੁਖਮਨੀ ਮ:੫, ੨੬੬-੧੬)*

(ਘ) ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿ ਨਾਮੁ ਮੇਰਾ ਮਨੁ ਜਾਪੇ॥
ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ॥੪॥

*(ਗਉੜੀ ਮ:੫, ੨੦੯-੬)*

(ਙ) ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ॥੪॥
ਭਉ ਖੰਡਨੁ ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ॥੫॥
ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ॥੬॥
ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ॥੭॥

ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ॥੮॥

(ਗਉੜੀ ਮ:੫, ੨੪੧-੧੭)

(ਚ) ਸੁਖਦਾਈ ਪੂਰਨ ਪ੍ਰਭ ਕਰਤਾ ਮੇਰੀ ਬਹੁਤੁ ਇਆਨਪ ਜਰਤ॥
ਨਿਰਗੁਨਿ ਕੁਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ॥੨॥

(ਦੇਵਗੰਧਾਰੀ ਮ:੫, ੫੨੯-੩)

(ਛ) ਨਿਰਗੁਨ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ॥
ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ॥੪॥੭॥

(ਸੋਰਠਿ ਮ:੫, ੬੧੦-੧੨)

## ਨਿਰੰਕਾਰੀ (੧੫੫੪)

ਜੋ ਨਿਰਾਆਕਾਰ ਵਾਹਿਗੁਰੂ ਨੂੰ ਮੰਨਨ ਕਰਦਾ ਹੈ, ਜੋ ਨਿਰੰਕਾਰ ਦਾ ਉਪਾਸ਼ਕ ਹੈ। ਸਤਿਗੁਰੂ ਨਾਨਕ ਜੀ ਵਾਸਤੇ ਨਾਨਕ ਨਿਰੰਕਾਰੀ ਸੁਭ ਨਾਮ ਵਰਤਿਆ ਜਾਂਦਾ ਰਿਹਾ ਹੈ।

(ੳ) ਸਬਦੁ ਬੀਚਾਰਿ ਭਏ ਨਿਰੰਕਾਰੀ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ॥
ਅਨਦਿਨੁ ਜਾਗਿ ਰਹੇ ਲਿਵ ਲਾਈ॥ ਜੀਵਨ ਮੁਕਤਿ ਗਤਿ ਅੰਤਰਿ ਪਾਈ॥੪॥

(ਰਾਮਕਲੀ ਮ:੧, ੯੦੪-੩)

(ਅ) ਗੁਰਮੁਖਿ ਰਾਗ ਸੁਆਦ ਅਨਤਿਆਗੇ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ॥ ਆਤਮੁ ਚੀਨਿ ਭਏ ਨਿਰੰਕਾਰੀ॥੭॥

(ਆਸਾ ਮ:੧, ੪੧੫-੧੫)

(ੲ) ਰਖਿ ਰਖਿ ਚਰਨ ਧਰੇ ਵੀਚਾਰੀ॥ ਦੁਬਿਧਾ ਛੋਡਿ ਭਏ ਨਿਰੰਕਾਰੀ॥
ਮੁਕਤਿ ਪਦਾਰਥੁ ਹਰਿ ਰਸ ਚਾਖੇ॥ ਆਵਣ ਜਾਣ ਰਹੇ ਗੁਰਿ ਰਾਖੇ॥੨॥

(ਧਨਾਸਰੀ ਮ:੧, ੬੮੫-੧੪)

(ਸ) ਜਿਸ ਨੋ ਨਦਰਿ ਕਰੇ ਸੋ ਪਾਏ॥ ਸਾਚਾ ਸਬਦੁ ਵਸੈ ਮਨਿ ਆਏ॥
ਨਾਨਕ ਨਾਮਿ ਰਤੇ ਨਿਰੰਕਾਰੀ ਦਰਿ ਸਾਚੈ ਸਾਚੁ ਪਛਾਤਾ ਹੇ॥੧੬॥

(ਮਾਰੂ ਮ:੩, ਸੋਲਹੇ, ੧੦੫੨-੬)

(ਹ) ਇਕਿ ਸਿਧ ਸਾਧਿਕ ਬਹੁਤੁ ਵੀਚਾਰੀ॥ ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ॥
ਜਿਸ ਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ॥੧੦॥

(ਮਾਰੂ ਮ:੩, ਸੋਲਹੇ, ੧੦੪੬-੧੨)

(ਕ) ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ॥
ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ॥੧॥ ਰਹਾਉ॥

(ਮਾਝ ਮ:੫, ੧੨੯-੧੯)

(ਖ) ਇਕਿ ਮਾਸਹਾਰੀ ਇਕਿ ਤ੍ਰਿਣ ਖਾਹਿ॥ ਇਕਨਾ ਛਤੀਹ ਅੰਮ੍ਰਿਤ ਪਾਹਿ॥
ਇਕਿ ਮਿਟੀਆ ਮਹਿ ਮਿਟੀਆ ਖਾਹਿ॥ ਇਕਿ ਪਉਣ ਸੁਮਾਰੀ ਪਉਣ ਸੁਮਾਰਿ॥
ਇਕਿ ਨਿਰੰਕਾਰੀ ਨਾਮ ਆਧਾਰਿ॥ ਜੀਵੈ ਦਾਤਾ ਮਰੈ ਨ ਕੋਇ॥

ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ॥੨॥

(ਮਾਝ ਵਾਰ ਮ:੧, ੧੪੪-੧੩)

(ਗ) ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ॥
ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ॥੧॥

(ਸੋਰਠਿ ਮ:੧, ੫੯੬-੧੭)

(ਘ) ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ॥
ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ॥੪॥

(ਸੋਰਠਿ ਮ:੧, ੫੯੮-੭)

## ਨਿਰਤਕਾਰੀ ਕਰਨੀ (੧੫੫੫)

ਨਾਚ ਨਚਣਾ, ਭੰਗੜਾ ਪਉਣਾ, ਹੋਰ ਜਾਣਕਾਰੀ ਵਾਸਤੇ ਦੇਖੋ "ਨਾਚ ਨੱਚਣਾ"

(ੳ) ਬਿਨੁ ਬਾਜੇ ਕੈਸੋ ਨਿਰਤਿਕਾਰੀ॥ ਬਿਨੁ ਕੰਠੈ ਕੈਸੇ ਗਾਵਨਹਾਰੀ॥
ਜੀਲ ਬਿਨਾ ਕੈਸੇ ਬਜੈ ਰਬਾਬ॥ ਨਾਮ ਬਿਨਾ ਬਿਰਥੇ ਸਭਿ ਕਾਜ॥
ਨਾਮ ਬਿਨਾ ਕਹਹੁ ਕੋ ਤਰਿਆ॥ ਬਿਨੁ ਸਤਿਗੁਰ ਕੈਸੇ ਪਾਰਿ ਪਰਿਆ॥੧॥

(ਭੈਰਉ ਮ:੫, ੧੧੪੦-੯)

(ਅ) ਤੁਮ ਦਇਆਲ ਸਰਣਿ ਪ੍ਰਤਿਪਾਲਕ ਮੋ ਕਉ ਦੀਜੈ ਦਾਨੁ ਹਰਿ ਹਮ ਜਾਚੇ॥
ਹਰਿ ਕੇ ਦਾਸ ਦਾਸ ਹਮ ਕੀਜੈ ਮਨੁ ਨਿਰਤਿ ਕਰੇ ਕਰਿ ਨਾਚੇ॥੩॥

(ਗਉੜੀ ਮ:੪, ੧੬੯-੧੪)

(ੲ) ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥
ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥੧॥

(ਭੈਰਉ ਮ:੫, ੧੧੪੭-੧੩)

(ਸ) ਪੰਚ ਬਚਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ॥
ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ॥੨॥
ਨਾਰਦੀ ਨਰਹਰ ਜਾਣਿ ਹਦੂਰੇ॥ ਘੂੰਘਰ ਖੜਕੁ ਤਿਆਗਿ ਵਿਸੂਰੇ॥
ਤ ਅਨੰਦ ਦਿਖਾਵੈ ਭਾਵੈ॥ ਏਹੁ ਨਿਰਤਿਕਾਰੀ ਜਨਮਿ ਨ ਆਵੈ॥੩॥

(ਰਾਮਕਲੀ ਮ:੫, ੮੮੫-੩)

## ਨਿਰਦਇਆ (੧੫੫੬)

ਜਿਸ ਨੂੰ ਰਹਿਮ ਨਾ ਆਵੇ, ਜ਼ਾਲਮ, ਸਿਤਮਗੀਰ, ਬੇਰਹਿਮ, ਦਇਆ ਹੀਨ, ਜਿਸ ਨੂੰ ਤਰਸ ਨਾ ਆਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਦਇਆ"।

(ੳ) ਨਿਰਦਇਆ ਨਹੀ ਜੋਤਿ ਉਜਾਲਾ॥ ਬੂਡਤ ਬੂਡੇ ਸਰਬ ਜੰਜਾਲਾ॥੪॥

(ਰਾਮਕਲੀ ਮ:੧, ੯੦੩-੧੭)

(ਅ) ਪ੍ਰੇਮ ਬਿਛੋਹਾ ਕਰਤ ਕਸਾਈ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ॥੨॥

(ਸੂਹੀ ਮ:੫, ੭੪੫-੨)

## ਨਿਰਬਾਣ ਪਦਵੀ (੧੫੫੭)

ਬੰਧਨਾਂ ਤੋਂ ਰਹਿਤ ਅਵਸਥਾ, ਛੁਟਕਾਰਾ, ਮੁਕਤੀ, ਰਿਹਾਈ, ਐਸੀ ਅਵਸਥਾ ਜਿਸ ਦੁਆਰਾ ਜਗਿਆਸੂ ਸਹਿਜ ਵਿਚ ਲੀਨ ਹੋ ਜਾਂਦਾ ਹੈ॥

(ੳ) ਕਿਹਨੂੰ ਪ੍ਰੀਤਿ ਲਾਈ ਦੂਜਾ ਭਉ ਰਿਦ ਧਾਰਿ ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ॥
ਹਰਿ ਜਨ ਪ੍ਰੀਤਿ ਲਾਈ ਹਰਿ ਨਿਰਬਾਣ ਪਦ ਨਾਨਕ ਸਿਮਰਤ ਹਰਿ ਹਰਿ ਭਗਵਾਨ॥੨॥੧੪॥੬੬॥

*(ਆਸਾਵਰੀ ਮ:੪, ੩੬੯-੧੬)*

(ਅ) ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗਿ ਹਰਿ ਰੰਗਾ॥
ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ॥੨॥

*(ਵਡਹੰਸੁ ਮ:੪, ਘੋੜੀਆ, ੫੭੫-੧੨)*

(ੲ) ਤੂੰ ਨਿਰਗੁਣ ਸਰਗੁਣੁ ਸੁਖਦਾਤਾ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥
ਆਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ॥੩॥

*(ਮਾਝ ਮ:੫. ੧੦੨-੧੭)*

(ਸ) ਮਿਥਿਆ ਜਿਹਬਾ ਅਵਰੇਂ ਕਾਮ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ॥੨॥

*(ਭੈਰਉ ਨਾਮ ਦੇਉ, ੧੧੬੩-੧੨)*

(ਹ) ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ॥ ਨਾਮਿ ਰਤਾ ਸੋਈ ਨਿਰਬਾਣੁ॥੩॥

*(ਆਸਾ ਮ:੫, ੩੯੫-੧੨)*

(ਕ) ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ॥
ਆਪਾ ਪਦੁ ਨਿਰਬਾਣੁ ਨ ਚੀਨ੍ਹਿਆ ਇਨ ਬਿਧਿ ਅਭਿਉ ਨ ਚੂਕੇ॥੨॥

*(ਆਸਾ ਕਬੀਰ, ੬੭੫-੧੬)*

(ਖ) ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ॥ ਗੁਰ ਬਾਣੀ ਨਿਰਬਾਣੁ ਸਬਦਿ ਪਛਾਣਿਆ॥੭॥

*(ਸੂਹੀ ਮ:੧, ੭੫੨-੫)*

(ਗ) ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ॥ ਜੁਗੁ ਜੁਗੁ ਭਗਤੀ ਆਖਿ ਵਖਾਣੀ॥
ਅਨਦਿਨੁ ਜਪਹਿ ਹਰਿ ਸਾਰੰਗਪਾਣੀ॥ ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ॥੪॥

*(ਗਉੜੀ ਗੁਆਰੇਰੀ ਮ:੩, ੧੬੧-੧੯)*

(ਘ) ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ॥ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ॥

*(ਗਉੜੀ ਵਾਰ ਮ:੫, ੩੨੨-੧)*

(ਙ) ਮਨੁ ਮਾਇਆ ਮਹਿ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ॥
ਕਉਨੁ ਨਾਮੁ ਜਗੁ ਜਾ ਕੈ ਸਿਮਰੈ ਪਾਵੈ ਪਦੁ ਨਿਰਬਾਨਾ॥੧॥
ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ॥੨॥
ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮ ਸਵਾਰੈ॥੩॥

*(ਰਾਮਕਲੀ ਮ:੯, ੯੦੨-੪)*

## ਨਿਰਬਿਖਈ (੧੫੫੮)

ਜੋ ਵਿਸ਼ੇ ਵਿਕਾਰਾਂ ਵਲੋਂ ਰਹਿਤ ਹੈ। ਜੀਵ ਵਿਸ਼ਿਆ ਤੋਂ ਰਹਿਤ ਉਸ ਵੇਲੇ ਹੁੰਦਾ ਹੈ, ਜਦ ਸਤਿਗੁਰੂ ਜੀ ਦਿਬਦ੍ਰਿਸਟੀ ਵਾਲੇ ਨੇਤ੍ਰ ਖੋਲ੍ਹਕੇ ਵਾਹਿਗੁਰੂ ਦਾ ਦੀਦਾਰ ਕਰਵਾ ਦਿੰਦਾ ਹੈ। ਜਦ ਤਕ ਦੀਦਾਰ ਦੀ ਅਵਸਥਾ ਪਰਾਪਤਿ ਨਹੀ ਹੁੰਦੀ, ਤਦ ਤਕ ਜੀਵ ਨਿਰਬਖਈ ਨਹੀ ਬਣ ਸਕਦਾ ਹੈ॥ ਕਦੀ ਕਦਾਈਂ ਵਿਸ਼ੇ ਵਿਕਾਰਾਂ ਵਿਚ ਲੀਨ ਹੋ ਹੀ ਜਾਂਦਾ ਹੈ॥

(ੳ) ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ॥
ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ॥੧॥

*(ਸਾਰੰਗ ਸੂਰਦਾਸ ੧੨੫੩-੧੩)*

(ਅ) ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥
ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥
ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥
ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥

*(ਮਾਝ ਮ:੫, ਬਾਰਾਮਾਹ ੧੩੫-੧੪)*

(ੲ) ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ॥
ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ॥੧॥ਰਹਾਉ॥

*(ਗਉੜੀ ਕਬੀਰ, ੩੩੬-੧)*

(ਸ) ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ॥
ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥
ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ॥
ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ॥

*(ਸਲੋਕ ਮ:੩, ੧੪੧੫-੫)*

## ਨਿਰਬਿਘਨ (੧੫੫੯)

ਜੋ ਰੁਕਾਵਟ ਤੋਂ ਰਹਿਤ ਹੈ, ਜੋ ਅਟਕਾਰ ਤੋਂ ਰਹਿਤ ਹੈ, ਕਿਸੇ ਸੰਕਟ ਤੋਂ ਬਿਨਾ, ਕਿਸੇ ਆਫ਼ਤ ਤੋਂ ਬਗੈਰ, ਕਿਸੇ ਦੁਰਘਟਨਾ ਤੋਂ ਰਹਿਤ, ਕਿਸੇ ਪ੍ਰਕਾਰ ਦੇ ਜੰਜਾਲ ਤੋਂ ਰਹਿਤ।

(ੳ) ਬੋਲਹੁ ਸਾਚੁ ਪਛਾਣਹੁ ਅੰਦਰਿ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ॥
ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ॥੧੨॥

*(ਮਾਰੂ ਮ:੧, ਸੋਲਹੇ, ੧੦੨੬-੭)*

(ਅ) ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ॥ ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ॥੧॥

*(ਬਿਲਾਵਲੁ ਮ:੫, ੮੧੬-੧੯)*

(ੲ) ਸਰਬ ਕਲਿਆਣ ਕੀਏ ਗੁਰਦੇਵ॥ ਸੇਵਕੁ ਅਪਨੀ ਲਾਇਓ ਸੇਵ॥
ਬਿਘਨੁ ਨ ਲਾਗੈ ਜਪਿ ਅਲਖ ਅਭੇਵ॥੧॥

*(ਬਿਲਾਵਲੁ ਮ:੫, ੮੦੧-੧੫)*

(ਸ) ਸਦਾ ਸਦਾ ਹਰਿ ਜਾਪੈ ਪ੍ਰਭ ਬਾਲਕ ਰਾਖੇ ਆਪੇ॥
ਸੀਤਲਾ ਠਾਕਿ ਰਹਾਈ॥ ਬਿਘਨ ਗਏ ਹਰਿ ਨਾਈ॥੧॥

*(ਸੋਰਠਿ ਮ:੫, ੬੨੭-੧੨)*

(ਹ) ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ॥
ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ॥੪॥

*(ਸੋਰਠਿ ਮ:੫, ੬੨੨-੩)*

(ਕ) ਗੁਰ ਕੇ ਚਰਨ ਕਵਲ ਰਿਦ ਧਾਰੇ॥
ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ॥੧॥ਰਹਉ॥

*(ਸੋਰਠਿ ਮ:੫, ੬੨੪-੨)*

(ਖ) ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ॥
ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ॥੩॥

*(ਸੋਰਠਿ ਮ:੫, ੬੧੬-੧੩)*

(ਗ) ਗੁਰ ਕੇ ਚਰਨ ਲਗੇ ਮਨਿ ਮੀਠੇ॥ ਨਿਰਬਿਘਨ ਹੋਇ ਸਭ ਥਾਂਈ ਵੂਠੇ॥
ਸਭਿ ਸੁਖ ਪਾਏ ਸਤਿਗੁਰ ਤੂਠੇ॥੩॥

*(ਬਿਲਾਵਲੁ ਮ:੫, ੮੦੧-੧੭)*

(ਘ) ਨਾਮੁ ਲੈਤ ਕਿਛੁ ਬਿਘਨੁ ਨ ਲਾਗੈ॥ ਨਾਮ ਸੁਣਤ ਜਮੁ ਦੂਰਹੁ ਭਾਗੈ॥
ਨਾਮੁ ਲੈਤ ਸਭ ਦੁਖਹ ਨਾਸੁ॥ ਨਾਮੁ ਜਪਤੁ ਹਰਿ ਚਰਣ ਨਿਵਾਸੁ॥੧॥
ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ॥ ਰਸਕਿ ਰਸਕਿ ਹਰਿਕੇ ਗੁਣ ਗਾਉ॥੧॥ਰਹਾਉ॥

*(ਭੈਰਉ ਮ:੫, ੧੧੫੦-੬)*

(ਙ) ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ॥੩॥

*(ਆਸਾ ਮ:੧, ੪੨੧-੧੪)*

(ਚ) ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥੧॥

*(ਗੂਜਰੀ ਵਾਰ ਮ:੫, ੫੨੨-੩)*

(ਛ) ਜਿਸੁ ਤੂੰ ਤੁਠਾ ਸੋ ਤੁਧੁ ਧਿਆਏ॥ ਸਾਧ ਜਨਾ ਕਾ ਮੰਤ੍ਰੁ ਕਮਾਏ॥
ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ॥੭॥

*(ਮਾਝ ਮ:੫, ੧੩੦-੧੯)*

(ਜ) ਕੋਟਿ ਬਿਘਨ ਹਿਰੇ ਖਿਨ ਮਾਹਿ॥ ਹਰਿ ਹਰਿ ਕਥਾ ਸਾਧ ਸੰਗਿ ਸੁਨਾਹਿ॥੧॥

*(ਗਉੜੀ ਮ:੫, ੧੯੫-੧੭)*

(ਝ) ਤੇਰਾ ਤਾਣੁ ਤੂਹੈ ਦੀਬਾਣੁ ॥ ਗੁਰ ਕਾ ਸਬਦੁ ਸਚੁ ਨੀਸਾਣੁ॥
ਮੰਨੇ ਹੁਕਮੁ ਸੁ ਪਰਗਟੁ ਜਾਇ॥ਸਚੁ ਨੀਸਾਣੈ ਠਾਕ ਨ ਪਾਇ॥੩॥

*(ਆਸਾ ਮ:੧, ੩੫੫-੧੨)*

(ਞ) ਤਾ ਕਉ ਬਿਘਨੁ ਨ ਕੋਊ ਲਾਗੇ ਜੋ ਸਤਿਗੁਰਿ ਅਪੁਨੈ ਰਾਖੇ॥
ਚਰਨ ਕਮਲ ਬਸੈ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ॥੩॥

*(ਸੋਰਠਿ ਮ:੫, ੬੧੬-੧)*

(ਟ) ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ॥
ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ॥
ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ॥
ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ॥੪॥

*(ਮਾਰੂ ਮ:੧, ੯੯੨-੧੦)*

(ਠ) ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ॥ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ॥
ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ ਸਾਵਧਾਨੁ॥
ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ॥੩॥

*(ਮਾਰੂ ਵਾਰ ਮ:੪, ੧੦੮੭-੧੦)*

(ਡ) ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ॥
ਜੋ ਜਨ ਪ੍ਰਭਿ ਅਪੁਨੇ ਕਰੇ ਨਾਨਕ ਤੇ ਧਨਿ ਧੰਨਿ॥੧॥

*(ਗਉੜੀ ਬਾਵਨ ਅਖਰੀ ਮ:੫, ੨੫੫-੧੯)*

(ਢ) ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ॥ ਨਾਨਕ ਬਿਘਨੁ ਨ ਲਾਗੈ ਕੋਇ॥੧॥

*(ਗਉੜੀ ਸੁਖਮਨੀ ਮ:੫, ੨੮੧-੫)*

(ਣ) ਕੋਟਿ ਬਿਘਨ ਬਿਨਸਹਿ ਹਰਿ ਸੇਵਾ ਨਿਹਚਲੁ ਗੋਵਿੰਦ ਧਾਮ॥
ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ॥੧॥

*(ਜੈਤਸਰੀ ਮ:੫, ੭੦੨-੧੪)*

(ਤ) ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥੧॥

*(ਟੋਡੀ ਮ:੫, ੭੧੪-੧੨)*

(ਥ) ਅਨਿਕ ਬਿਘਨ ਤੇ ਸਾਧੂ ਰਾਖੈ॥ ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ॥

*(ਗਉੜੀ ਸੁਖਮਨੀ ਮ:੫, ੨੮੩-੮)*

## ਨਿਰਭਉ ਕੌਣ ਹੈ (੧੫੬੦)

ਜਿਸ ਨੂੰ ਕਿਸੇ ਪ੍ਰਕਾਰ ਦਾ ਡਰ ਨਹੀਂ ਹੈ, ਜੋ ਨਿਧੜਕ ਹੈ। ਵਡਾ ਡਰ ਜਨਮ ਮਰਨ ਦਾ ਹੈ, ਜੋ ਜਨਮ ਮਰਨ ਤੋਂ ਰਹਿਤ ਹੈ। ਉਹੀ ਨਿਰਭਉ ਹੈ।

(ੳ) ਸੇ ਨਿਰਭਉ ਜਿਨ ਭਉ ਪਇਆ॥ ਸੋ ਸੁਖੀਆ ਜਿਸੁ ਭ੍ਰਮੁ ਗਇਆ॥
ਸੋ ਇਕਾਂਤੀ ਜਿਸੁ ਰਿਦਾ ਥਾਇ॥ ਸੋਈ ਨਿਹਚਲੁ ਸਾਚ ਠਾਇ॥੩॥

*(ਬਸੰਤ ਮ:੫, ੧੧੮੦-੧੬)*

(ਅ) ਨਿਰਭਉ ਸਤਿਗੁਰੁ ਹੈ ਰਖਵਾਲਾ॥ ਭਗਤਿ ਪਰਾਪਤਿ ਗੁਰ ਗੋਪਾਲਾ॥

ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ॥੧੧॥
ਨਿਰਭਉ ਸੋ ਸਿਰਿ ਨਾਹੀ ਲੇਖਾ॥ ਆਪਿ ਅਲੇਖੁ ਕੁਦਰਤਿ ਹੈ ਦੇਖਾ॥
ਆਪਿ ਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ॥੧੨॥
ਅੰਤਰ ਕੀ ਗਤਿ ਸਤਿਗੁਰੁ ਜਾਣੈ॥ ਸੋ ਨਿਰਭਉ ਗੁਰ ਸਬਦਿ ਪਛਾਣੈ॥
ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ॥੧੩॥
ਨਿਰਭਉ ਸੋ ਅਭ ਅੰਤਰਿ ਵਸਿਆ॥ ਅਹਿਨਿਸਿ ਨਾਮਿ ਨਿਰੰਜਨ ਰਸਿਆ॥
ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ॥੧੪॥

*(ਮਾਰੂ ਮ:੧, ਸੋਹਲੇ ੧੦੪੨-੮)*

(ੲ) ਨਿਰਭਉ ਹੋਇਓ ਭਇਆ ਨਿਹੰਗਾ॥ ਚੀਤਿ ਨ ਆਇਓ ਕਰਤਾ ਸੰਗਾ॥
ਲਸਕਰ ਜੋੜੇ ਕੀਆ ਸੰਬਾਹਾ ॥ ਨਿਕਸਿਆ ਫੂਕ ਤ ਹੋਇ ਗਇਓ ਸੁਆਹਾ॥੨॥

*(ਆਸਾ ਮ:੫, ੩੯੨-੨)*

(ਸ) ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਸਤਿਗੁਰੁ ਤੁਮਰੇ ਕਾਜ ਸਵਾਰੇ॥੧॥ਰਹਾਉ॥
ਦੁਸਟ ਦੂਤ ਪਰਮੇਸਰਿ ਮਾਰੇ॥ ਜਨ ਕੀ ਪੈਜ ਰਖੀ ਕਰਤਾਰੇ॥੧॥
ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥ ਅੰਮ੍ਰਿਤ ਨਾਮ ਮਹਾ ਰਸ ਪੀਨੇ॥੨॥
ਨਿਰਭਉ ਹੋਇ ਭਜਹੁ ਭਗਵਾਨ॥ ਸਾਧ ਸੰਗਤਿ ਮਿਲਿ ਕੀਨੋ ਦਾਨੁ ॥੩॥
ਸਰਣਿ ਪਰੇ ਪ੍ਰਭ ਅੰਤਰਜਾਮੀ॥ ਨਾਨਕ ਓਟ ਪਕਰੀ ਪ੍ਰਭੁ ਸੁਆਮੀ॥੪॥

*(ਗਉੜੀ ਮ:੫, ੨੦੧-੬)*

(ਹ) ਸੰਤਨ ਅਵਰ ਨ ਕਾਹੂ ਜਾਨੀ॥ ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ॥ਰਹਾਉ॥
ਊਚ ਸਮਾਨਾ ਠਾਕੁਰ ਤੇਰੋ ਅਵਰ ਨ ਕਾਹੂ ਤਾਨੀ॥
ਐਸੋ ਅਮਰੁ ਮਿਲਿਓ ਭਗਤਨ ਕਉ ਰਾਚਿ ਰਹੇ ਰੰਗਿ ਗਿਆਨੀ॥੧॥
ਰੋਗ ਸੋਗ ਦੁਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥
ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ॥੨॥

*(ਟੋਡੀ ਮ:੫, ੭੧੧-੧੨)*

(ਕ) ਨਿਰਭਉ ਜਪੈ ਸਗਲ ਭਉ ਮਿਟੈ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥

*(ਗਉੜੀ ਸੁਖਮਨੀ ਮ:੫, ੨੯੩-੮)*

(ਖ) ਸਤਿਗੁਰੁ ਮੇਰਾ ਸਦਾ ਦਇਆਲਾ ॥ ਮੋਹਿ ਦੀਨ ਕਉ ਰਾਖਿ ਲੀਆ॥
ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ॥੧॥ਰਹਾਉ॥
ਅਨਿਕ ਪਾਪ ਮੇਰੇ ਪਰਹਰਿਆ ਬੰਧਨੁ ਕਾਟੇ ਮੁਕਤ ਭਏ॥
ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ॥੨॥
ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ॥
ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ॥੩॥

*(ਆਸਾ ਮ:੫, ੩੮੩-੨)*

(ਗ) ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ॥
ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰਬਾਗਿਓ॥੨॥

*(ਗਉੜੀ ਮ:੫, ੨੧੫-੨)*

(ਘ) ਸਾਚਾ ਸਾਹਿਬੁ ਹੋਆ ਰਖਵਾਲਾ ਰਾਖਿ ਲੀਏ ਕੰਠਿ ਲਾਇ॥
ਨਿਰਭਉ ਭਏ ਸਦਾਂ ਸੁਖ ਮਾਣੇ ਨਾਨਕ ਹਰਿ ਗੁਣ ਗਾਇ॥੨॥

*(ਧਨਾਸਰੀ ਮ:੫, ੬੭੫-੪)*

(ਙ) ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ॥
ਨਿਰਭਉ ਭਏ ਹਿਰਦੈ ਨਾਮੁ ਵਸਾਇਆ ਅਪੁਨੇ ਸਤਿਗੁਰ ਕੈ ਮਨਿ ਭਾਣੇ॥੩॥

*(ਸੋਰਠਿ ਮ: ੫, ੬੧੪-੧੬)*

(ਚ) ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ ਤ੍ਰਾਸ ਬੁਝਾਏ॥

*(ਵਡਹੰਸ ਮ:੫, ਛੰਤ, ੫੭੭-੩)*

(ਛ) ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ॥
ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ॥੨॥

*(ਸੋਰਠਿ ਮ:੫, ੬੦੯-੧੭)*

(ਜ) ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ ॥ ਨਿਰਭਉ ਭਏ ਪਰਾਨ ਚਿੰਤਾ ਸਗਲ ਲਹੀ॥

*(ਆਸਾ ਮ:੫, ਛੰਤ, ੪੫੮-੧੦)*

(ਝ) ਨਿਰਭਉ ਕੀਏ ਸੇਵਕ ਦਾਸ ਅਪਨੇ ਸਗਲੇ ਦੂਖ ਬਿਦਾਰੈ॥
ਆਨ ਉਪਾਵ ਤਿਆਗਿ ਜਨ ਸਗਲੇ ਚਰਨ ਕਮਲ ਰਿਦ ਧਾਰੈ॥੧॥

*(ਸਾਰਗ ਮ:੫, ੧੨੧੮-੧੦)*

(ਞ) ਜਿਹ ਸਿਮਰਨਿ ਹੋਇ ਮੁਕਤਿ ਦੁਆਰੁ॥ ਜਾਹਿ ਬੈਕੁੰਠਿ ਨਹੀ ਸੰਸਾਰਿ॥
ਨਿਰਭਉ ਕੈ ਘਰਿ ਬਜਾਵਹਿ ਤੂਰ॥ ਅਨਹਦ ਬਜਹਿ ਸਦਾ ਭਰਪੂਰ॥੧॥

*(ਰਾਮਕਲੀ ਕਬੀਰ ੯੭੧-੭)*

(ਟ) ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ॥
ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ॥੨॥

*(ਸਾਰਗ ਮ:੫, ੧੨੧੭-੧੫)*

(ਠ) ਨਿਰਭਉ ਭਏ ਸਗਲ ਭੈ ਖੋਏ ਗੋਬਿੰਦ ਚਰਣ ਓਟਾਈ॥
ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥੪॥

*(ਮਾਰੂ ਮ:੫, ੧੦੦੦-੧੧)*

## ਨਿਰਭੈ ਪਦਵੀ (੧੫੬੧)

ਐਸੀ ਆਤਮਕ ਅਵਸਥਾ ਜਿਥੇ ਡਰ ਨਹੀਂ ਹੈ ਤ੍ਰਾਸ ਤੋਂ ਰਹਿਤ ਅਵਸਥਾ। ਵਾਹਿਗੁਰੂ ਦੇ ਚਰਣ ਕਮਲਾਂ ਵਿਚ ਲੀਨ ਹੋ ਜਾਣਾ ਹੀ ਨਿਰਭੈ ਪਦਵੀ ਦੀ ਇਲਾਮਤ ਹੈ।

(ੳ) ਰਾਜਾ ਰਾਮ ਕੀ ਸਰਣਾਇ॥
ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧ ਸੰਗਿ ਦੁਖੁ ਜਾਇ॥੧॥ਰਹਾਉ॥

ਜਾ ਕੈ ਰਾਮੁ ਬਸੈ ਮਨ ਮਾਹੀ॥ ਸੋ ਜਨੁ ਦੁਤਰੁ ਪੇਖਤ ਨਾਹੀ॥
ਸਗਲੇ ਕਾਜ ਸਵਾਰੇ ਅਪਨੇ ॥ ਹਰਿ ਹਰਿ ਨਾਮੁ ਰਸਨ ਨਿਤ ਜਪਨੇ॥੧॥
ਜਿਸ ਕੈ ਮਸਤਕਿ ਹਾਥੁ ਗੁਰੁ ਧਰੈ॥ ਸੋ ਦਾਸੁ ਅਦੇਸਾ ਕਾਹੇ ਕਰੈ॥
ਜਨਮ ਮਰਣ ਕੀ ਚੂਕੀ ਕਾਣਿ ॥ ਪੂਰੇ ਗੁਰ ਊਪਰਿ ਕੁਰਬਾਣ॥੨॥

*(ਰਾਮਕਲੀ ਮ:੫, ੮੯੯-੧੩)*

(ਅ) ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ ਭੋਗਉ ਭੋਗ ਨਿਸੰਗਾ॥
ਨਿਰਭਉ ਭਏ ਨਾਨਕ ਭਉ ਮਿਟਿਆ ਹਰਿ ਪਾਇਓ ਪਾਠੰਗਾ॥

*(ਸਾਰਗ ਮ:੫, ੧੨੧੦-੮)*

(ੲ) ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ॥੨॥

*(ਮਾਰੂ ਨਾਮ ਦੇਉ ੧੧੦੫-੧੧)*

(ਸ) ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ॥੫॥

*(ਕਬੀਰ ਜੀ, ੧੩੬੪-੧੫)*

(ਹ) ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ॥
ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ॥੩॥

*(ਗਉੜੀ ਮ:੯, ੨੨੦-੧੨)*

(ਕ) ਭਏ ਕ੍ਰਿਪਾਲ ਦਇਆਲ ਗੁਪਾਲਾ ਤਾ ਨਿਰਭੈ ਕੈ ਘਰਿ ਆਇਆ॥
ਕਲਿ ਕਲੇਸ ਮਿਟੇ ਖਿਨ ਭੀਤਰਿ ਨਾਨਕ ਸਹਜਿ ਸਮਾਇਆ॥੪॥

*(ਗੂਜਰੀ ਮ:੫, ੪੯੬-੧੯)*

(ਖ) ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ॥
ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ॥੩॥

*(ਸੋਰਠਿ ਮ:੧, ੫੯੭-੭)*

(ਗ) ਅਟਲ ਭਇਓ ਧ੍ਰੂਆ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੈ ਬਿਸਰਾਇਆ॥੧॥

*(ਸੋਰਠਿ ਮ:੯, ੬੩੨-੫)*

(ਘ) ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ॥
ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ॥੧॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ॥
ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ॥੨॥

*(ਬਿਲਾਵਲੁ ਮ:੯, ੮੩੦-੧੬)*

(ਙ) ਸੇ ਧਨਵੰਤ ਜਿਨ ਹਰਿਪ੍ਰਭੁ ਰਾਸਿ॥ ਕਾਮ ਕ੍ਰੋਧ ਗੁਰ ਸਬਦਿ ਨਾਸਿ॥
ਭੈ ਬਿਨਸੇ ਨਿਰਭੈ ਪਦੁ ਪਾਇਆ॥ ਗੁਰ ਮਿਲਿ ਨਾਨਕਿ ਖਸਮੁ ਧਿਆਇਆ॥੨॥

*(ਬਸੰਤੁ ਮ:੫, ੧੧੮੪-੧)*

(ਚ) ਗੁਰ ਪਰਸਾਦੀ ਉਤਰੇ ਪਾਰਿ॥ ਭਉ ਭਰਮੁ ਬਿਨਸੈ ਬਿਕਾਰ॥
ਮਨ ਤਨ ਅੰਤਰਿ ਬਸੇ ਗੁਰ ਚਰਨਾ॥ਨਿਰਭੈ ਸਾਧ ਪਰੇ ਹਰਿ ਸਰਨਾ॥੨॥

*(ਪ੍ਰਭਾਤੀ ਮ:੫, ੧੩੪੦-੨)*

(ਛ) ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ॥
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ॥੩੩॥

*(ਸਲੋਕ ਮ:੯, ੧੪੨੭-੪)*

(ਜ) ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦ ਪਾਵੈ॥੨॥

*(ਤਿਲੰਗ ਮ:੯, ੭੨੬-੧੭)*

## ਨਿਰਮਲ ਅਤੇ ਮੈਲਾ (੧੫੬੨)

ਪਾਕ ਅਤੇ ਨਾਪਾਕ, ਪਵਿੱਤ੍ਰ ਅਤੇ ਅਪਵਿੱਤ੍ਰ, ਉਜਲਾ ਅਤੇ ਧੁੰਧਲਾ। ਇਨਸਾਨ ਦਾ ਮਨ ਦੂਜੇ ਭਾਵ ਦੁਆਰਾ ਮੈਲਾ ਹੁੰਦਾ ਹੈ। ਅਤੇ ਹਰੀ ਦੇ ਨਾਮ ਵਿਚ ਜੁੜਕੇ ਉਜਲਾ ਹੁੰਦਾ ਹੈ।

(ੳ) ਇਹੁ ਮਨੁ ਮੈਲਾ ਇਕੁ ਨ ਧਿਆਏ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ॥
ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ॥੩॥
ਸਤਿਗੁਰੁ ਸੇਵੇ ਤਾ ਮਲੁ ਜਾਏ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ॥
ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ॥੪॥

*(ਮਾਝ ਮ:੩, ੧੧੬-੭)*

(ਅ) ਨਿਰਮਲ ਸਬਦੁ ਨਿਰਮਲ ਹੈ ਬਾਣੀ॥ ਨਿਰਮਲ ਜੋਤਿ ਸਭ ਮਾਹਿ ਸਮਾਣੀ॥
ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਿਣਿਆ॥੧॥
ਹਉ ਵਾਰੀ ਜੀਉ ਵਾਰੀ, ਸੁਖਦਾਤਾ ਮੰਨਿ ਵਸਾਵਣਿਆ॥
ਹਰਿ ਨਿਰਮਲੁ ਗੁਰ ਸਬਦਿ ਸਲਾਹੀ ਸਬਦੋ ਸੁਣਿ ਤਿਸਾ ਮਿਟਾਵਣਿਆ॥੧॥ਰਹਾਉ॥
ਨਿਰਮਲ ਨਾਮੁ ਵਸਿਆ ਮਨਿ ਆਏ॥ ਮਨੁ ਤਨੁ ਨਿਰਮਲ ਮਾਇਆ ਮੋਹੁ ਗਵਾਏ॥
ਨਿਰਮਲ ਗੁਣ ਗਾਵੈ ਨਿਤ ਸਾਚੇ ਕੇ ਨਿਰਮਲ ਨਾਦੁ ਵਜਾਵਣਿਆ॥੨॥
ਨਿਰਮਲ ਅੰਮ੍ਰਿਤ ਗੁਰ ਤੇ ਪਾਇਆ॥ ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ॥
ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ ਨਿਰਮਲ ਬਾਣੀ ਮੰਨਿ ਵਸਾਵਣਿਆ॥੩॥
ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ॥ ਹਉਮੈ ਮੈਲੁ ਗੁਰ ਸਬਦੇ ਧੋਵੈ॥
ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ॥੪॥
ਨਿਰਮਲ ਤੇ ਸਭ ਨਿਰਮਲ ਹੋਵੈ॥ ਨਿਰਮਲੁ ਮਨੂਆ ਹਰਿ ਸਬਦਿ ਪਰੋਵੈ॥
ਨਿਰਮਲ ਨਾਮਿ ਲਗੇ ਬਡਭਾਗੀ ਨਿਰਮਲੁ ਨਾਮਿ ਸੁਹਾਵਣਿਆ॥੫॥
ਸੋ ਨਿਰਮਲੁ ਜੋ ਸਬਦੇ ਸੋਹੈ॥ ਨਿਰਮਲ ਨਾਮਿ ਮਨੁ ਤਨੁ ਮੋਹੈ॥
ਸਚਿ ਨਾਮਿ ਮਲੁ ਕਦੇ ਨ ਲਾਗੈ ਮੁਖੁ ਊਜਲੁ ਸਚੁ ਕਰਾਵਣਿਆ॥੬॥
ਮਨੁ ਮੈਲਾ ਹੈ ਦੂਜੈ ਭਾਇ॥ ਮੈਲਾ ਚਉਕਾ ਮੈਲੇ ਥਾਇ॥

ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ॥੭॥
ਮੈਲੇ ਨਿਰਮਲ ਸਭਿ ਹੁਕਮਿ ਸਬਾਏ॥ ਸੇ ਨਿਰਮਲ ਸੋ ਹਰਿ ਸਾਚੇ ਭਾਏ॥
ਨਾਨਕ ਨਾਮੁ ਵਸੈ ਮਨ ਅੰਤਰਿ ਗੁਰਮੁਖਿ ਮੈਲੁ ਚੁਕਾਵਣਿਆ॥੮॥

*(ਮਾਝ ਮ:੩, ੧੨੧-੧)*

(ੲ) ਗੋਵਿੰਦੁ ਊਜਲੁ ਊਜਲ ਹੰਸਾ॥ ਮਨੁ ਬਾਣੀ ਨਿਰਮਲ ਮੇਰੀ ਮਨਸਾ॥
ਮਨਿ ਊਜਲ ਸਦਾ ਮੁਖ ਸੋਹਹਿ ਅਤਿ ਊਜਲ ਨਾਮੁ ਧਿਆਵਣਿਆ॥੧॥
ਗੋਬਿੰਦੁ ਗਾਵਹਿ ਸਹਜਿ ਸੁਭਾਏ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਏ॥
ਸਦਾ ਅਨੰਦਿ ਰਹਹਿ ਭਗਤਿ ਕਰਹਿ ਦਿਨੁ ਰਾਤੀ ਸੁਣਿ ਗੋਬਿੰਦ ਗੁਣ ਗਾਵਣਿਆ॥੨॥

*(ਮਾਝ ਮ:੩, ੧੨੧-੧੪)*

(ਸ) ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥
ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ॥੧॥

*(ਸੋਰਠਿ ਵਾਰ ਮ:੩, ੬੫੧-੧)*

(ਹ) ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ॥
ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ॥
ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ॥੩॥

*(ਸਿਰੀ ਮ:੩, ੨੯-੭)*

(ਕ) ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥
ਬਹੁ ਬਿਧਿ ਕਰਮ ਕਮਾਵਣੇ ਦੂਣੀ ਮਲੁ ਲਾਗੀ ਆਇ॥
ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥੧॥
ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥
ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ॥੧॥ਰਹਾਉ॥
ਮਨਿ ਮੈਲੇ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ॥
ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ॥
ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ॥
ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ॥੨॥

*(ਸਿਰੀ ਮ:੩, ੩੯-੬)*

(ਖ) ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ॥
ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ॥
ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ॥੧॥

ਭਾਈ ਰੇ । ਮੈਲੁ ਨਾਹੀ ਨਿਰਮਲ ਜਲਿ ਨਾਇ॥
ਨਿਰਮਲੁ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ॥੧॥ਰਹਾਉ॥
... ... ...
ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ॥
ਭਗੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ॥
ਜਿਨੀ ਨਾਮੁ ਵਿਸਾਰਿਆ ਅਵਗੁਣ ਮੁਨੀ ਰੋਇ॥੭॥
ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ॥
ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ॥
ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ॥੮॥

*(ਸਿਰੀ ਮ:੧, ੫੭-੬, ੧੫)*

(ਗ) ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ॥
ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ॥
ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ॥੭॥

*(ਸਿਰੀ ਮ:੩, ੬੫-੭)*

(ਘ) ਸਚੇ ਮੈਲੁ ਨ ਲੋਗਈ ਮਲੁ ਲਾਗੈ ਦੂਜੈ ਭਾਇ॥ ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ॥
ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੁਖੋ ਦੁਖੁ ਕਮਾਇ॥
ਨਾਨਕ ਮੈਲਾ ਊਜਲੁ ਥੀਐ ਜਾ ਸਤਿਗੁਰ ਮਾਹਿ ਸਮਾਇ॥੧॥

*(ਸਿਰੀ ਵਾਰ, ਮ:੩, ੮੭-੮)*

(ਙ) ਸਾ ਮਤਿ ਨਿਰਮਲ ਕਹੀਅਤ ਧੀਰ॥ ਰਾਮ ਰਸਾਇਣੁ ਪੀਵਤ ਬੀਰ॥੧॥
... ... ...
ਸੋ ਤਨੁ ਨਿਰਮਲ ਜਿਤੁ ਉਪਜੈ ਨ ਪਾਪੁ ॥ ਰਾਮ ਰੰਗਿ ਨਿਰਮਲ ਪਰਤਾਪੁ॥੨॥

*(ਗਉੜੀ ਮ:੫, ੧੯੮-੭)*

(ਚ) ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥੧॥
ਜਪ ਮਨ ਮੇਰੇ ਤੂ ਏਕੋ ਨਾਮੁ॥ ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ॥੧॥ਰਹਾਉ॥
ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥
ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥੨॥
ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
ਸਤਿਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥੩॥
ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰੁ ਕੈ ਸਬਦਿ ਫਿਰਿ ਜੀਵੈ ਕੋਇ॥
ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥੪॥

*(ਵਡਹੰਸ ਮ:੩, ੫੫੮-੧੦)*

(ਛ) ਹੰਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ॥
ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ॥

*(ਵਡਹੰਸ ਮ:੩, ਛੰਤ, ੫੭੦-੧੬)*

(ਜ) ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ॥
ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ॥

*(ਵਡਹੰਸ ਮ:੩, ਛੰਤ, ੫੮੫-੭)*

(ਝ) ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿਧਾਰਿ॥
ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰ॥
ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ॥
ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ॥੧॥

*(ਵਡਹੰਸ ਵਾਰ ਮ:੩, ੫੮੫-੧੭)*

(ਞ) ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥੧॥

*(ਸੋਰਠਿ ਮ:੫, ੬੧੩-੧੦)*

(ਟ) ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ॥
ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ॥੫॥

*(ਸੋਰਠਿ ਮ:੧, ੬੩੭-੪)*

(ਠ) ਜਗੁ ਮੈਲਾ ਮੈਲੋ ਹੋਇ ਜਾਇ॥ ਆਵੈ ਜਾਇ ਦੂਜੈ ਲੋਭਾਇ॥
ਦੂਜੈ ਭਾਇ ਸਭ ਪਰਜ ਵਿਗੋਈ॥ ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ॥੧॥
ਗੁਰ ਸੇਵਾ ਤੇ ਜਨੁ ਨਿਰਮਲੁ ਹੋਇ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ॥ਰਹਾਉ॥

*(ਧਨਾਸਰੀ ਮ:੩, ੬੬੪-੧੪)*

(ਡ) ਗੁਰਬਾਣੀ ਸੁਣਿ ਮੈਲੁ ਗਵਾਏ॥ ਸਹਜੇ ਹਰਿ ਨਾਮੁ ਮੰਨਿ ਵਸਾਏ॥੧॥ਰਹਾਉ॥

*(ਧਨਾਸਰੀ ਮ:੩, ੬੬੫-੩)*

(ਢ) ਜਨਮ ਜਨਮ ਕੇ ਲਾਗੈ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ॥੨॥

*(ਧਨਾਸਰੀ ਮ:੪, ੬੬੬-੧੭)*

(ਣ) ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨਾ ਹੋਇਸੀ॥
ਗੁਰੂ ਦੁਆਰੈ ਹੋਇ ਸੋਝੀ ਪਾਇਸੀ॥ ਏਤੁ ਦੁਆਰੈ ਧੋਇ ਹਛਾ ਹੋਇਸੀ॥
ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ॥ਮਤੁ ਕੋ ਜਾਣੈ ਜਾਇ ਅਗੈ ਪਾਇਸੀ॥
ਜੇਹੇ ਕਰਮ ਕਮਾਇ ਤੇਹਾ ਹੋਇਸੀ॥ ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥
ਮਾਣਸੁ ਕਿਆ ਵਿਚਾਰਾ ਤਿਹੁ ਲੋਗ ਸੁਣਾਇਸੀ॥

ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ॥੧॥

*(ਸੂਹੀ ਮ:੧, ੭੩੦-੧)*

(ਤ) ਨਾਮੁ ਨਿਧਾਨੁ ਧਿਆਇ ਮਨ ਅਟਲ॥ ਤਾ ਛੂਟਹਿ ਮਾਇਆ ਕੇ ਪਟਲ॥
ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ॥ ਤੇਰਾ ਹੋਇ ਨਿਰਮਲ ਜੀਉ॥੨॥

*(ਰਾਮਕਲੀ ਮ:੫, ੮੯੧-੬)*

(ਥ) ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ॥
ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ॥
ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਿਤ ਸਬਾਈਆ ॥
ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ॥
ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ॥੧੭॥

*(ਰਾਮਕਲੀ ਮ:੩, ਅਨੰਦੁ, ੯੧੯-੭)*

(ਦ) ਜੀਅਹੁ ਮੈਲੇ ਬਾਹਰਹੁ ਨਿਰਮਲ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥
ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥
ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ॥੧੯॥

*(ਰਾਮਕਲੀ ਮ:੩, ਅਨੰਦ, ੯੧੯-੧੩)*

(ਧ) ਜੀਅਹੁ ਨਿਰਮਲ ਬਹਾਰਹੁ ਨਿਰਮਲ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਈ॥
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥
ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥੨੦॥

*(ਰਾਮਕਲੀ ਮ:੩, ਅਨੰਦ ੯੧੯-੧੫)*

(ਨ) ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ॥
ਮਹਾਂ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ॥੩॥

*(ਆਸਾ ਮ:੫, ੩੮੪-੪)*

(ਪ) ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥
ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥
ਜਿਨ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥
ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ॥

*(ਆਸਾ ਵਾਰ, ਮ:੧, ੪੭੩-੧੫)*

(ਫ) ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ॥

ਹਰਿ ਰਸੁ ਚਾਖਹਿ ਜੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ॥੧॥ਰਹਾਉ॥

... ... ...

ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ॥
ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ॥੪॥
ਨਿਰਮਲ ਹੰਸਾ ਪ੍ਰੇਮ ਪਿਆਰਿ॥ ਹਰਿ ਸਰਿ ਵਸੈ ਹਉਮੈ ਮਾਰਿ॥
ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ॥੫॥
ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ ॥ ਇਸਨਾਨ ਕਰੈ ਪਰੁ ਮੈਲੁ ਨ ਜਾਈ॥
ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ॥੬॥

*(ਮਾਝ ਮ:੩, ੧੨੮-੧੪,੧੮)*

(ਬ) ਸਾਸਿ ਸਾਸਿ ਆਰਾਧੇ ਨਿਰਮਲੁ ਸੋਇ ਜਨੁ॥ਅੰਤਰਜਾਮੀ ਅਗਮੁ ਰਸਨਾ ਏਕੁ ਭਨੁ॥

*(ਰਾਮਕਲੀ ਵਾਰ ਮ:੩, ੯੫੬-੧੦)*

(ਭ) ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੇ
ਮੈਲਾਂ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ॥
ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ॥੭॥

*(ਮਾਰੂ ਮ:੧, ੧੦੧੨-੧੨)*

(ਮ) ਮਨੂਰੈ ਤੇ ਕੰਚਨ ਭਏ ਭਈ ਗੁਰੁ ਪਾਰਸੁ ਮੇਲਿ ਮਿਲਾਇ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ॥੩॥

*(ਸੋਰਠਿ ਮ:੩, ੬੩੮-੧੩)*

(ਯ) ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ॥
ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ॥

*(ਸੋਰਠਿ ਵਾਰ ਮ:੩, ੬੪੭-੧੦)*

(ਰ) ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥
ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ॥

*(ਗਉੜੀ ਵਾਰ, ਮ:੪, ੩੧੧-੬)*

(ਲ) ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ॥ ਨਿਰਮਲੁ ਨਾਮੁ ਵਸੈ ਮਨਿ ਆਇ॥੨॥

*(ਵਡਹੰਸ ਮ:੩, ੫੬੦-੯)*

(ਵ) ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥
ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ॥੧॥

*(ਵਡਹੰਸ ਵਾਰ, ਮ:੩, ੫੯੩-੧੮)*

(ੜ) ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮ ਅਪਾਰਾ॥
ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ॥੨॥

*(ਸੋਰਠਿ ਮ:੩, ੬੦੩-੧੮)*

(ੳੳ) ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ॥੩॥

(ਸੂਹੀ ਮ:੧, ੭੨੯-੪)

(ੳਅ) ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ॥
ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ॥੧੨॥
ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ॥੧੭॥

(ਸੂਹੀ ਮ:੩, ੭੫੫-੧੯)

(ੳੲ) ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ॥੧੭॥

(ਸੂਹੀ ਵਾਰ, ਮ:੩, ੭੯੧-੮)

(ੳਸ) ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥੪॥

(ਮਾਰੂ ਮ:੧, ੯੯੦-੬)

(ੳਹ) ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ॥
ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ॥੧॥

(ਮਾਰੂ ਮ:੩, ੯੯੪-੧੬)

(ੳਕ) ਨਿਰਮਲ ਭਗਤਿ ਹੈ ਨਿਰਾਲੀ॥ ਮਨੁ ਤਨੁ ਧੋਵਹਿ ਸਬਦਿ ਵੀਚਾਰੀ॥
ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ॥੬॥

(ਮਾਰੂ ਮ:੩, ਸੋਲਹੇ, ੧੦੫੯-੧੯)

(ੳਖ) ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ॥
ਨਾਮ ਬਿਨਾ ਸਭੁ ਜਗੁ ਹੈ ਮੈਲਾ ਦੂਜੈ ਭਰਮਿ ਪਤਿ ਖੋਈ॥੨॥

(ਸਾਰਗ ਮ:੩, ੧੨੩੪-੧੩)

(ੳਗ) ਹਮਰੇ ਦੋਖ ਬਹੁ ਜਨਮ ਜਨਮ ਕੈ ਦੁਖੁ ਹਉਮੈ ਮੈਲੁ ਲਗਥਈ॥
ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਥਈ॥੨॥

(ਕਲਿਆਨ ਮ:੪, ੧੩੨੦-੯)

(ੳਘ) ਸੇ ਜਨ ਨਿਰਮਲ ਊਜਲੇ ਜਿ ਗੁਰਮੁਖਿ ਨਾਮਿ ਸਮਾਇ॥

(ਸਲੋਕ ਮ:੩, ੧੪੧੩-੧੫)

(ੳਙ) ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ॥
ਗੁਰਮਤੀ ਸਾਲਾਹੀਐ ਬਿਖਿਆ ਮਾਹਿ ਉਦਾਸਾ॥੧॥ ਰਹਾਉ॥

(ਆਸਾ ਮ:੩, ੪੨੬-੨)

(ੳਚ) ਅੰਤਰਿ ਮੈਲੁ ਤੀਰਥ ਭਰਮੀਜੈ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ॥
ਕਿਰਤੁ ਪਇਆ ਦੋਸੁ ਕਾ ਕਉ ਦੀਜੈ॥੫॥

(ਰਾਮਕਲੀ ਮ:੧,੯੦੫-੯)

(ੳਛ) ਗੁਰਮਤਿ ਸਾਚੀ ਹੁਜਤਿ ਦੂਰਿ ਬਹੁਤੁ ਸਿਆਣਪ ਲਾਗੈ ਧੂਰਿ॥

ਲਾਗੀ ਮੈਲੁ ਮਿਟੈ ਸਚ ਨਾਇ॥ ਗੁਰ ਪਰਸਾਦਿ ਰਹੈ ਲਿਵ ਲਾਇ॥੧॥

*(ਆਸਾ ਮ:੧, ੩੫੨-੧੨)*

(ੳਜ) ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ॥
ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ॥੮॥

*(ਸਿਰੀ ਮ:੧, ੫੯-੪)*

(ੳਝ) ਨਾਮ ਵਿਹੂਣੇ ਪਚਿ ਮੁਏ ਭਾਈ ਗਣਿਤ ਨ ਜਾਇ ਗਣੀ॥
ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀਏ॥
... ... ...
ਸਚੁ ਸਚਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ॥
ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ॥
ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ ॥
ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ॥

*(ਸੋਰਠਿ ਮ:੫, ੬੦੮-੧੬)*

(ੳਵ) ਜਿਸੁ ਗੁਰ ਭੇਟੇ ਨਾਨਕ ਨਿਰਮਲੁ ਸੋਈ ਸੁਧੁ॥੨੦॥

*(ਰਾਮਕਲੀ ਵਾਰ, ਮ:੫, ੯੬੬-੧)*

(ੳਟ) ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ॥
ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ॥

*(ਰਾਮਕਲੀ ਵਾਰ ਮ:੫, ੯੬੦-੧੮)*

(ੳਠ) ਦੇਹੀ ਧੋਇ ਨ ਉਤਰੈ ਮੈਲੁ॥ ਹਉਮੈ ਬਿਆਪੈ ਦੁਬਿਧਾ ਫੈਲੁ॥
ਹਰਿ ਹਰਿ ਅਉਖਧੁ ਜੋ ਜਨੁ ਖਾਇ॥ਤਾ ਕਾ ਰੋਗੁ ਸਗਲ ਮਿਟਿ ਜਾਇ॥੩॥

*(ਰਾਮਕਲੀ ਮ:੫, ੮੯੩-੮)*

(ੳਡ) ਸਾਚਾ ਨਾਮੁ ਸਲਾਹੀਐ ਸਾਚੇ ਤ੍ਰੇ ਤ੍ਰਿਪਤਿ ਹੋਇ॥
ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ॥

*(ਮਾਰੂ ਮ:੧, ੯੯੨-੧੦)*

(ੳਢ) ਗੁਰ ਕੀ ਰੇਣੁ ਨਿਤ ਮਜਨੁ ਕਰਉ॥ ਜਨਮ ਜਨਮ ਕੀ ਹਉਮੈ ਮਲੁ ਹਰਉ॥੨॥

*(ਗਉੜੀ ਮ:੫,੨੩੯-੧੨)*

(ੳਣ) ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ॥
ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ॥
ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ॥
ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ॥੨੦॥

*(ਸਲੋਕ ਮ:੩, ੧੪੧੪-੧੯)*

(ੳਤ) ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ॥ਆਪੇ ਆਇ ਮਿਲਿਆ ਸੁਖਦਾਤਾ॥

ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ॥੨॥

*(ਮਾਰੂ ਮ:੩, ਸੋਲਹੇ, ੧੦੪੬-੧)*

(ੳਥ) ਮੈਲਾ ਹਰਿਕੇ ਨਾਮ ਬਿਨੁ ਜੀਉ॥
ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ॥੧॥ਰਹਾਉ॥

*(ਸਾਰਗ ਮ:੫,੧੨੨੪-੧)*

(ੳਦ) ਨਾਮ ਬਿਨਾ ਨਿਰਮਲਤਾ ਕਿਸੇ ਅਰਥ ਨਹੀ ਹੈ॥
ਕੰਚਨਾ ਬਹੁ ਦਤੁ ਕਰਾ॥ਭੂਮਿ ਦਾਨੁ ਅਰਪਿ ਧਰਾ॥ਮਨ ਅਨਿਕ ਸੋਚ ਪਵਿਤ੍ਰ ਕਰਤ॥
ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ॥੧॥ਰਹਾਉ॥

*(ਸਾਰਗ ਮ:੫, ੧੨੨੯-੧੪)*

(ੳਧ) ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ॥
ਪਰਤਖਿ ਪਿਰੁ ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ॥੩॥

*(ਗਉੜੀ ਪੂਰਬੀ ਮ:੪, ਕਰਹਲੇ, ੨੩੪-੬)*

(ੳਨ) ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥ ਬਿਨੁ ਬੂਝੇ ਤੂੰ ਸਦਾ ਨਾਪਾਕ॥੪॥

*(ਆਸਾ ਮ:੫, ੩੭੪-੧੭)*

(ੳਪ) ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ॥
ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ॥੨॥

*(ਆਸਾ ਮ:੩, ੪੨੭-੨)*

(ੳਫ) ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ॥੪॥

*(ਆਸਾ ਮ:੩, ੪੨੭-੪)*

(ੳਬ) ਆਪਿ ਕਰੇ ਕਿਸੁ ਆਖੀਐ ਆਪੇ ਬਖਸਣਹਾਰੁ॥
ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ॥੧੭॥

*(ਸੂਹੀ ਮ:੩, ੭੫੫-੧੮)*

(ੳਭ) ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ॥੧॥

*(ਰਾਮਕਲੀ ਮ:੩, ੯੧੦-੧੮)*

(ੳਮ) ਕਿਆ ਭਵੀਐ ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥੧॥ਰਹਾਉ॥

*(ਰਾਮਕਲੀ ਮ:੧, ਸਿਧਗੋਸਟਿ, ੯੩੮-੮)*

(ੳਯ) ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹੰਰਿ ਕਾ ਭਉ ਦੁਰਮਤਿ ਮੈਲੁ ਗਵਾਇ॥
ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ॥੧॥

*(ਰਾਮਕਲੀ ਵਾਰ, ਮ:੩, ੯੫੦-੧)*

(ੳਰ) ਕਾਇਆ ਕੁਸੁਧ ਹਉਮੈ ਮਲੁ ਲਾਈ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ॥
ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੈ॥੧੦॥

*(ਮਾਰੂ ਮ:੩, ਸੋਲਹੇ, ੧੦੪੫-੧੦)*

(ੳਲ) ਮਾਗਉ ਜਨ ਧੂਰਿ ਪਰਮ ਗਤਿ ਪਾਵਉ॥ ਜਨਮ ਜਨਮ ਕੀ ਮੈਲੁ ਮਿਟਾਵਉ॥
ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ॥੨॥

*(ਮਾਰੂ ਮ:੫, ਸੋਲਹੇ, ੧੦੮੦-੩)*

(ੳਵ) ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ॥ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ॥
ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰਿ॥ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ॥੧॥

*(ਮਾਰੂ ਵਾਰ ਮ:੩, ੧੦੮੯-੧੬)*

(ੳੜ) ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ॥
ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ॥੨॥
ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ॥੩॥

*(ਕਾਨੜਾ ਮ:੪, ੧੩੦੯-੨)*

## ਨਿਰਮਲ ਕਰਮ ਕਿਹੜਾ ਹੈ? (੧੫੬੩)

(ੳ) ਸਰਬ ਧਰਮ ਮਹਿ ਸ੍ਰੇਸਟ ਧਰਮੁ॥ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥
ਸਗਲ ਕ੍ਰਿਆ ਮਹਿ ਊਤਮ ਕਿਰਿਆ॥ ਸਾਧ ਸੰਗਿ ਦੁਰਮਤਿ ਮਲੁ ਹਿਰਿਆ॥
ਸਗਲ ਉਦਮ ਮਹਿ ਉਦਮੁ ਭਲਾ ॥ਹਰਿ ਕਾ ਨਾਮੁ ਜਪਹੁ ਜੀਅ ਸਦਾ॥
ਸਗਲ ਬਾਨੀ ਮਹਿ ਅੰਮ੍ਰਿਤ ਬਾਨੀ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ॥
ਸਗਲ ਥਾਨ ਤੇ ਓਹੁ ਊਤਮ ਥਾਨੁ॥ਨਾਨਕ ਜਿਹ ਘਟਿ ਵਸੈ ਹਰਿ ਨਾਮੁ॥੮॥

*(ਗਉੜੀ ਸੁਖਮਨੀ ਮ:੫, ੨੬੬-੧੩)*

(ਅ) ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥

*(ਸੋਰਠਿ ਮ:੫, ੬੪੨-੭)*

(ੲ) ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ॥
ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿਹਾਰੁ॥
ਵਡਭਾਗੀ ਜਿਨ ਹਰਿ ਧਿਆਇਆ ਤਿਨ ਸਉਪਿਆ ਹਰਿ ਭੰਡਾਰੁ॥
ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ॥

*(ਕਾਨੜਾ ਵਾਰ ਮ:੪, ੧੩੧੪-੮)*

(ਸ) ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥ ਨਿਰਮਲ ਕਰਣੀ ਸਾਚੀ ਰੀਤਿ॥
ਗੁਰਿ ਪੂਰੇ ਮੇਟਿਆ ਅੰਧਿਆਰਾ॥ ਨਾਨਕ ਕਾ ਪ੍ਰਭੁ ਅਪਰ ਅਪਾਰਾ॥੪॥

*(ਗਉੜੀ ਗੁਆਰੇਰੀ ਮ:੫, ੧੮੪-੧)*

(ਹ) ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥
ਸਭ ਤੇ ਊਤਮ ਹਰਿ ਕੀ ਕਥਾ ॥ ਨਾਮੁ ਸੁਨਤ ਦਰਦ ਦੁਖ ਲਥਾ॥

*(ਗਉੜੀ ਸੁਖਮਨੀ ਮ:੫, ੨੬੫-੫)*

(ਖ) ਸਭ ਤੇ ਊਤਮ ਇਹੁ ਕਰਮੁ॥ ਸਗਲ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਸਿਮਰਨਿ ਤੇਰਾ ਹੋਇ ਉਧਾਰੁ ਜਨਮ ਜਨਮ ਕਾ ਉਤਰੈ ਭਾਰੁ॥੩॥

*(ਰਾਮਕਲੀ ਮ:੫, ੮੯੫-੧੭)*

## ਨਿਰਮਲ ਗਿਆਨੁ ਕਿਹੜਾ ਹੈ?(੧੫੬੪)

(ੳ) ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ ਨਿਰਮਲ ਬਾਣੀ ਮੰਨਿ ਵਸਾਵਣਿਆ॥੩॥

*(ਮਾਝ ਮ:੩, ੧੨੧-੬)*

## ਨਿਰਮਲੇ ਕੌਣ ਹਨ? (੧੫੬੫)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿੰਘਾਂ ਨੂੰ ਬ੍ਰਹਮਚਾਰੀ ਦੇ ਭੇਸ ਵਿਚ ਸੰਸਕ੍ਰਿਤ ਵਿਦਯਾ ਦੇ ਪਠਨ-ਪਾਠਨ ਵਾਸਤੇ ਕਾਂਸ਼ੀ ਭੇਜਿਆ ਸੀ, ਜਿਨ੍ਹਾਂ ਦੇ ਸ਼ੁਭ ਨਾਉਂ ਨਿਮਤ ਲਿਖਤ ਦੇ ਅਨਕੂਲ ਹਨ: (੧) ਭਾਈ ਰਾਮ ਸਿੰਘ ਜੀ, (੨) ਭਾਈ ਕਰਮ ਸਿੰਘ ਜੀ, (੩) ਭਾਈ ਗੰਡਾ ਸਿੰਘ ਜੀ, (੪) ਭਾਈ ਵੀਰ ਸਿੰਘ ਜੀ, (੫) ਭਾਈ ਸੋਭਾ ਸਿੰਘ ਜੀ ।

ਇਨ੍ਹਾਂ ਪੰਜਾਂ ਸਿੰਘਾਂ ਦੀ ਸੰਗਯਾ ਨਿਰਮਲੇ ਆਖੀ ਗਈ। ਜੋ ਇਨ੍ਹਾਂ ਦੇ ਚਾਟੜੇ ਹੋਏ ਉਸ ਨਿਰਮਲ ਵਸਤ੍ਰ ਪਹਿਰਕੇ, ਸ਼ਾਂਤਿ, ਚਿਤ ਰਹਿ ਕੇ ਨਾਮ ਅਤੇ ਗੁਰਬਾਣੀ ਦਾ ਅਭਿਆਸ ਕਰਦੇ ਸਨ, ਨਾਲ ਦੀ ਨਾਲ ਗੁਰਮਤਿ ਵਿਦਯਾ ਦਾ ਅਭਿਆਸ ਭੀ ਵਡੀ ਗਹਰਾਈ ਦੁਆਰਾ ਕਰਦੇ ਹਨ। ਆਪਣੇ ਗਵਾਂਢੀ ਮਤ ਮਤਾਂਤ੍ਰਾਂ ਦੀ ਜਾਣਕਾਰੀ ਪਰਾਪਤਿ ਕਰਨਾ ਭੀ ਇਨ੍ਹਾਂ ਗੁਰਮੁਖਾਂ ਦੇ ਜੀਵਨ ਦਾ ਨਿਗਰ ਭਾਗ ਹੈ। ਅਨਮਤੀਆ ਦੇ ਧਾਰਮਕ ਕੇਂਦਰਾਂ ਤੇ ਅਪੜਕੇ ਵਡੇ ਵਡੇ ਅਖਾੜੇ ਲਗਾ ਕੇ ਗੁਰਮਤਿ ਪ੍ਰਚਾਰ ਭੀ ਕਰਦੇ ਹਨ। ਇਨ੍ਹਾਂ ਦਾ ਵਡਾ ਕੇਂਦ੍ਰ ਅਃਥਾਨ ਹਰਦੁਆਰ ਦੇ ਨੇੜੇ ਕਨਖਲ ਵਿਚ ਹੈ।

ਸਿੱਖ ਜਗਤ ਵਿਚ ਨਿਰਮਲੇ ਸਿਖ ਵਿਦਯਾ ਦੇ ਅਤਿਅੰਤ ਪ੍ਰੇਮੀ, ਅਰ ਵਡੇ ਵਡੇ ਬਿਬੇਕੀ ਗੁਰਸਿਖ ਹਨ॥ ਨਿਰਮਲੇ ਸਿਖਾਂ ਦੇ ਅਖਾੜੇ ਦਾ ਨਾਉ "ਧਰਮ ਧੁਜਾ" ਕਰਕੇ ਆਖਿਆ ਜਾਂਦਾ ਹੈ । ਜੋ ਪ੍ਰਾਣੀ ਇਨ੍ਹਾਂ ਦੇ ਨਿਯਮ ਵਿਚ ਆ ਜਾਵੇ, ਔਰ ਪ੍ਰਚਾਰਕ ਜਥੇ ਵਿਚ ਜੁੜ ਜਾਵੇ, ਐਸੇ ਪ੍ਰਚਾਰਕ ਜੱਥਿਆਂ ਦੀ ਸੰਗਯਾ "ਅਖਾੜਾ" ਕਰਕੇ ਆਖੀ ਜਾਂਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, ਮਹਾਨ ਕੋਸ਼, ਜਿਲਦ ਤੀਜੀ, ਪੰਨਾ ੩੮, ਅਖਾੜਾ(ੲ) ਹੋਰ ਦੇਖੋ, ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਰ ਕਰਮ ਨ: ੧੭੭੧, "ਨਿਰਮਲਾ ਅਖਾੜਾ"

ਪਾਵਨ ਗੁਰਬਾਣੀ ਦੁਆਰਾ ਨਿਰਮਲਿਆਂ ਪ੍ਰਤਿ ਕੁਝ ਉਦਹਾਰਣ ਪਰਾਪਤਿ ਹੁੰਦੇ ਹਨ।ਜੋ ਸੁਹਿਰਦ ਪਾਠਕਾਂ ਦੀ ਸੇਵਾ ਵਿਖੇ ਦਰਜ ਕੀਤੇ ਜਾਂਦੇ ਹਨ:

(ੳ) ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ॥
ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ॥੭॥

*(ਸਿਰੀ ਮ:੧, ੬੪-੧)*

(ਅ) ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧ ਅਹੰਕਾਰੁ॥
ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰਧਾਰਿ॥

*(ਸਿਰੀ ਮ:੧, ੫੮-੭)*

(ੲ) ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ॥
ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੇ ਜਾਸੁ॥
ਹਿਰਦੇ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ॥੧॥

*(ਸਿਰੀ ਮ:੩, ੨੭-੨੩)*

(ਸ) ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ ਮੈਲੁ ਗਵਾਇ॥
ਸਬਦਿ ਰਤੇ ਸੇ ਨਿਰਮਲੇ ਚਲਹਿ ਸਤਿਗੁਰ ਭਾਇ॥੮॥

*(ਗਉੜੀ ਮ:੩, ੨੩੩-੧੯)*

(ਹ) ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ॥
ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ॥੫॥

*(ਸਿਰੀ ਮ:੩, ੬੫-੧੬)*

(ਕ) ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ॥
ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ॥ ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ॥

*(ਵਡਹੰਸੁ ਮ:੩, ੫੮੫-੭)*

(ਖ) ਸਾਧ ਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ ॥੫॥

*(ਗਉੜੀ ਥਿਤੀ ਮ:੫, ੨੯੭-੧੩)*

## ਨਿਰਲੇਪ (੧੫੬੬)

ਲੇਪਨਾ ਤੋਂ ਰਹਿਤ, ਤਿੰਨਾਂ ਗੁਣਾ ਦੀ ਲਪੇਟ ਤੋਂ ਰਹਿਤ, ਮਾਇਆ ਦੇ ਵਿਚ ਰਹਿੰਦਾ ਹੋਇਆ ਮਾਇਆ ਦੇ ਬੰਧਨਾਂ ਤੋਂ ਰਹਿਤ, ਮਾਇਆ ਵਿਚ ਉਦਾਸੀਨਤਾ।

(ੳ) ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥

*(ਗਉੜੀ ਸੁਖਮਨੀ ਮ:੫, ੨੭੨-੧੧)*

(ਅ) ਉਆ ਰਸ ਮਹਿ ਉਆਹੂ ਸੁਖੁ ਪਾਇਆ॥ ਨਾਨਕ ਲਿਪਤ ਨਹੀ ਤਿਹ ਮਾਇਆ॥੪੨॥

*(ਗਉੜੀ ਬਾਵਨ ਅਖਰੀ ਮ:੫, ੨੫੯-੪)*

(ੲ) ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ॥
ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ॥੫॥

*(ਗਉੜੀ ਥਿਤੀ ਮ:੫, ੨੯੭-੧੭)*

(ਸ) ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥੧॥
ਬਾਹਰਿ ਸੂਤੁ ਸਗਲ ਸਿਉ ਮਉਲਾ॥ ਅਲਿਪਤ ਰਹਉ ਜੈਸੇ ਜਲ ਮਹਿ ਕਉਲਾ॥੧॥ਰਹਾਉ॥
ਮੁਖ ਕੀ ਬਾਤ ਸਗਲ ਸਿਉ ਕਰਤਾ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ॥੨॥
ਦੀਸਿ ਆਵਤ ਹੈ ਬਹੁਤੁ ਭੀਹਾਲਾ॥ਸਗਲ ਚਰਨ ਕੀ ਇਹੁ ਮਨੁ ਰਾਲਾ॥੩॥
ਨਾਨਕ ਜਨਿ ਗੁਰੁ ਪੂਰਾ ਪਾਇਆ॥ ਅੰਤਰਿ ਬਾਹਰਿ ਏਕੁ ਦਿਖਾਇਆ॥੪॥

*(ਆਸਾ ਮ:੫, ੩੮੪-੧੬)*

(ਹ) ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕ ਤਾ ਕਾ ਦਾਸੋ॥੫॥

*(ਰਾਮਕਲੀ ਸਿਧਗੋਸਟਿ ਮ:੧, ੯੩੮-੧੫)*

(ਕ) ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥

*(ਰਾਮਕਲੀ ਵਾਰ, ਮ:੩, ੯੪੯-੧੪)*

(ਖ) ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੈ ਲਿਵ ਲਾਇ॥
ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ॥

*(ਮਲਾਰ ਵਾਰ ਮ:੩, ੧੨੮੧-੧੧)*

## ਨਿਰਵੈਰਤਾ (੧੫੬੭)

ਕਿਸੇ ਨਾਲ ਦੁਸ਼ਮਣੀ ਦਾ ਭਾਵ ਨਾ ਰਖਣਾ ਹਰ ਜੀਵ ਜੰਤੂ ਨਾਲ ਸੁਹਿਰਦਗੀ ਦੁਆਰਾ ਵਰਤਾਉ ਕਰਨਾ, ਵਿਰੋਧੀ ਨੀਤੀ ਤੋਂ ਪਰਹੇਜ਼ ਕਰਨਾ, ਸਦਭਾਵਨਾ ਦਾ ਵਾਤਾਵਰਨ ਕਾਇਮ ਰਖਣਾ, ਮੰਦਭਾਵਨਾ ਦਾ ਪਰਹਾਰ ਕਰਨਾ, ਵੈਰ ਵਿਰੋਧ ਤਿਆਗ ਕੇ ਮਿਤ੍ਰਤਾ ਦਾ ਮਾਰਗ ਅਪਣੌਣਾ॥ ਪਾਵਨ ਗੁਰਬਾਣੀ ਇਸ ਪਰਥਾਇ ਨਿਮਨ ਲਿਖਤ ਉਦਹਾਰਣ ਦਰਸਾਂਦੀ ਹੈ

(ੳ) ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥ ਨਿਰਵੈਰੁ ਅਕਾਲ ਮੂਰਤਿ॥
ਆਜੂਨੀ ਸੰਭਉ ॥ਮੇਰੇ ਮਨ ਅਨਦਿਨੋ ਨਿਰੰਕਾਰੁ ਨਿਰਾਹਾਰੀ॥੧॥ਰਹਾਉ॥

*(ਸਾਰਗ ਮ:੪, ੧੨੦੧-੧੫)*

(ਅ) ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥

*(ਗਉੜੀ ਸੁਖਮਨੀ ਮ:੫, ੨੬੬-੮)*

(ੲ) ਸਾਧ ਸੰਗਿ ਜਪਿਓ ਭਗਵੰਤੁ॥ ਕੇਵਲ ਨਾਮੁ ਦੀਓ ਗੁਰਿ ਮੰਤੁ॥
ਤਜਿ ਅਭਿਮਾਨ ਭਏ ਨਿਰਵੈਰ॥ਆਠ ਪਹਰ ਪੂਜਹੁ ਗੁਰ ਪੈਰ॥੧॥
ਅਬ ਮਤਿ ਬਿਨਸੀ ਦੁਸਟ ਬਿਗਾਨੀ ॥ਜਬ ਤੇ ਸੁਣਿਆ ਹਰਿ ਜਸੁ ਕਾਨੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੮੩-੯)*

(ਸ) ਇਸ ਤੇ ਊਪਰਿ ਨਹੀ ਬੀਚਾਰੁ॥ ਜਾ ਕੈ ਮਨਿ ਬਸਿਆ ਨਿਰੰਕਾਰੁ॥
ਬੰਧਨ ਤੋਰਿ ਭਏ ਨਿਰਵੈਰ॥ ਅਨਦਿਨ ਪੂਜਹਿ ਗੁਰ ਕੇ ਪੈਰ॥

*(ਗਉੜੀ ਸੁਖਮਨੀ ਮ:੫, ੨੯੨-੧੮)*

(ਹ) ਕੋਈ ਨਿਦੰਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥
ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰ ਪਾਵਨੁ ਹੋਇ ਜਾਵੈ॥
ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ॥
ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ॥੧੩॥

*(ਬਿਲਾਵਲ ਵਾਰ ਮ:੪, ੮੫੫-੧)*

(ਖ) ਜਨ ਨਿਰਵੈਰ ਨਿੰਦਕ ਅਹੰਕਾਰੀ। ਜਨ ਭਲ ਮਾਨਹਿ ਨਿੰਦਕ ਵੇਕਾਰੀ॥
ਗੁਰ ਕੈ ਸਿਖਿ ਸਤਿਗੁਰੂ ਧਿਆਇਆ॥ ਜਨ ਉਬਰੇ ਨਿੰਦਕ ਨਰਕਿ ਪਾਇਆ॥੬॥

*(ਗੋਂਡ ਮ:੫, ੮੬੯-੧੫)*

(ਗ) ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥ ਹਮ ਅਪਰਾਧੀ ਤੁਮ੍ਹ ਬਖਸਾਤੇ॥
ਜਿਸੁ ਪਪੀ ਕਉ ਮਿਲੈ ਨਾ ਢੋਈ॥ ਸਰਣਿ ਆਵੈ ਤਾਂ ਨਿਰਮਲੁ ਹੋਈ॥੧॥

*(ਭੈਰਉ ਮ:੫, ੧੧੪੧-੧੫)*

(ਘ) ਪਾਰਬ੍ਰਮ ਕੇ ਭਗਤ ਨਿਰਵੈਰ॥ ਸੋ ਨਿਸਤਰੈ ਜੋ ਪੂਜੈ ਪੈਰ॥
ਆਦਿ ਪੁਰਖਿ ਨਿੰਦਕੁ ਭੋਲਾਇਆ ਨਾਨਕ ਕਿਰਤੁ ਨ ਜਾਇ ਮਿਟਾਇਆ॥੪॥

*(ਭੈਰਉ ਮ:੫, ੧੧੪੫-੧੩)*

## ਨਿਰਵੈਰ ਨਾਲਿ ਵੈਰ ਕਰਨਾ (੧੫੬੮)

ਜੋ ਪ੍ਰਾਣੀ ਬੇ-ਸਮਝੀ ਦੇ ਕਾਰਣ ਨਿਰਵੈਰ ਪੁਰਸ਼ਾਂ ਨਾਲਿ ਵੈਰ ਭਾਵਨਾ ਦਾ ਵਤੀਰਾ ਅਪਣਾਉਂਦੇ ਹਨ। ਐਸੇ ਮੰਦਭਾਵਨੀ ਦੁਰਗਤੀਆਂ ਪਰਥਾਂਇ ਪਾਵਨ ਗੁਰ ਬਾਣੀ ਦੁਆਰਾ ਗੰਭੀਰ ਸਜ਼ਾਵਾਂ ਦਾ ਵਿਵਰਨ ਕੀਤਾ ਹੈ।

(ੳ) ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹਿੰਦੇ ॥ ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥
ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੈ॥ ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥
ਓਇ ਲੋਚਨਿ ਓਨਾ ਗੁਣਾ ਨੋ ਓਇ ਅਹੰਕਾਰਿ ਸੜੰਦੇ॥
ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ॥ ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈਨ ਸੰਦੈ॥
ਵੈਰੁ ਕਰਨਿ ਨਿਰਵੈਰ ਨਾਲਿ ਧਰਮਿ ਨਿਆਇ ਪਚੰਦੇ॥ ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ।
ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ॥੩੧॥

*(ਗਉੜੀ ਵਾਰ ਮ: ੪, ੩੧੬-੧੭)*

(ਅ) ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥ ਆਵੈ ਜਾਇ ਭਵਾਈਐ ਬਹੁ ਜੋਨੀ ਨਚਾ॥
ਬਚਨੁ ਕਰੈ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥
ਵੈਰੁ ਕਰੇ ਨਿਰਵੈਰ ਨਾਲਿ ਝੂਠੈ ਲਾਲਚਾ॥ ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ॥
ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ॥ ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਦਾ॥੧॥

*(ਮਾਰੂ ਵਾਰ ਮ:੫, ੧੦੯੯-੧੪)*

(ੲ) ਅਬ ਜਨ ਊਪਰਿ ਕੋ ਨ ਪੁਕਾਰੈ॥
ਪੂਕਾਰਨ ਕਉ ਜੋ ਉਦਮੁ ਕਰਤਾ ਗੁਰੁ ਪਰਮੇਸਰੁ ਤਾਕਉ ਮਾਰੈ॥੧॥ਰਹਾਉ॥
ਨਿਰਵੈਰੇ ਸੰਗਿ ਵੈਰੁ ਰਚਾਵੈ ਹਰਿ ਦਰਗਹ ਉਹੁ ਹਾਰੈ॥
ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ॥੧॥

*(ਸਾਰਗ ਮ:੫, ੧੨੧੭-੧੩)*

(ਸ) ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸੈ ਗਵਾਰੈ॥
ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ॥

*(ਸਾਰਗ ਮ:੫, ੧੨੦੫-੧੪)*

(ਹ) ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ॥
ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ॥

ਅੰਤਰਿ ਕ੍ਰੋਧ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ॥

*(ਸਲੋਕ ਮ:੪, ੧੪੧੫-੯)*

(ਕ) ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ॥
ਸਤਿਗੁਰ ਅੰਦਰਹੁ ਨਿਰਵੈਰੁ ਹੈ ਸਭ ਦੇਖੈ ਬ੍ਰਹਮੁ ਇਕੁ ਸੋਇ॥
ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ॥
ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ॥
ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ॥
ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਕੋਇ॥੨॥

*(ਗਉੜੀ ਵਾਰ, ਮ:੫. ੩੦੨-੩)*

(ਖ) ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ॥
ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ॥
ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ॥
ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ॥
ਜਨ ਨਾਨਕ ਅਨਦਿਨੁ ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ ਪਾਪ ਗਇਆ॥੨॥

*(ਗਉੜੀ ਵਾਰ, ਮ:੪, ੩੦੨-੭)*

## ਨਿਰਾਸਾ ਅਤੇ ਆਸਾ (੧੫੬੯)

ਦੁਨਿਆਵੀ ਆਸਾ ਤ੍ਰਿਸਨਾ ਦੇ ਵਿਚ ਰਹਿੰਦੇ ਹੋਏ ਭੀ ਸੰਸਾਰੀ ਵਾਸ਼ਨਾਵਾਂ ਵਲੋਂ ਨਿਰਾਸ ਹੋਕੇ ਰਹਿਣਾ ਭਾਵ ਦੁਨਿਆਵੀ ਵਾਸ਼ਨਾਵਾਂ ਵਿਚ ਖਚਤ ਨ ਹੋਣਾ॥ ਹੋਰ ਜਾਣਕਾਰੀ ਵਾਸਤੇ "ਆਸਾ ਮਨਸਾ" ਦੇਖੋ।

(ੳ) ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥
ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ॥੪॥

*(ਆਸਾ ਮ:੧, ੩੫੬-੨)*

(ਅ) ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ॥
ਜਿਹਬਾ ਨੇਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ॥
ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ॥੩॥

*(ਸੋਰਠਿ ਮ:੧, ੬੩੪-੧੩)*

(ੲ) ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥
ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ਰਹਾਉ॥

*(ਸੂਹੀ ਮ:੧, ੭੨੮-੪)*

(ਸ) ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ॥
ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ॥੩॥

*(ਬਿਲਾਵਲੁ ਮ:੪, ੮੩੫-੧੦)*

(ਹ) ਦੀਨੋ ਨਾਮੁ ਕੀਓ ਪਵਿਤੁ॥ ਹਰਿ ਧਨੁ ਰਾਸਿ ਨਿਰਾਸ ਇਹ ਬਿਤੁ॥
ਕਾਟੀ ਬੰਧਿ ਹਰਿ ਸੇਵਾ ਲਾਏ॥ ਹਰਿ ਹਰਿ ਭਗਤਿ ਰਾਮ ਗੁਣ ਗਾਏ॥੧॥

*(ਰਾਮਕਲੀ ਮ:੫, ੮੯੨-੧੦)*

(ਕ) ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ॥
ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ॥
ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤਿ ਵਰਜਿ ਰਹਾਏ॥
ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ॥੮॥

*(ਮਾਰੂ ਮ:੧, ੧੦੧੩-੧੧)*

(ਖ) ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥
ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ॥
ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ॥
ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ॥
ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ॥੩੧॥

*(ਸਾਰਗ ਵਾਰ ਮ:੪, ੧੨੪੯-੬)*

(ਗ) ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ॥
ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ॥੪॥

*(ਪ੍ਰਭਾਤੀ ਮ:੧, ੧੩੨੮-੧੨)*

(ਘ) ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ॥
ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ॥੯੫॥

*(ਸਲੋਕ ਕਬੀਰ, ੧੩੬੯-੧੧)*

(ਙ) ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ॥
ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ॥੨੦੫॥

*(ਸਲੋਕ ਕਬੀਰ, ੧੩੭੫-੧੧)*

(ਚ) ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ॥੫॥

*(ਮਾਝ ਵਾਰ ਮ:੧, ੧੪੦-੮)*

(ਛ) ਜੋ ਦੀਸੈ ਸੋ ਆਸ ਨਿਰਾਸਾ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ॥ ਨਾਨਕ ਬਿਰਲੇ ਮਿਲਹਿ ਉਦਾਸਾ॥੮॥

*(ਗਉੜੀ ਮ:੧, ੨੨੪-੩)*

(ਜ) ਸੰਤ ਕੇ ਦੋਖੀ ਕੀ ਪੁਜੈ ਨ ਆਸਾ॥ ਸੰਤ ਕਾ ਦੋਖੀ ਉਠਿ ਚਲੈ ਨਿਰਾਸਾ॥

*(ਗਉੜੀ ਸੁਖਮਨੀ ਮ:੫, ੨੮੦-੧੫)*

(ਝ) ਆਸਾ ਆਸ ਕਰੇ ਸਭੁ ਕੋਈ॥ ਹੁਕਮੈ ਬੂਝੈ ਨਿਰਾਸਾ ਹੋਈ॥
ਆਸਾ ਵਿਚਿ ਸੁਤੇ ਕਈ ਲੋਈ॥ ਸੋ ਜਾਗੈ ਜਾਗਾਵੈ ਸੋਈ॥੧॥

*(ਆਸਾ ਮ:੩, ੪੨੩-੧੮)*

(ਞ) ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥

*(ਸੋਰਠਿ ਮ:੯, ੬੩੩-੧੭)*

(ਟ) ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ॥
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ॥੧॥
ਮਨ ਰੇ ਸਰਿਓ ਨ ਏਕੈ ਕਾਜਾ॥ਭਜਿਓ ਨ ਰਘੁਪਤਿ ਰਾਜਾ॥੧ਰਹਾਉ॥

*(ਸੋਰਿਠ ਕਬੀਰ ੬੫੪-੧੫)*

(ਠ) ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ॥
ਗੁਰ ਪਰਸਾਦੀ ਆਪੋ ਚੀਨੈ ਜੀਵਤਿਆ ਇਵ ਮਰੀਐ॥੪੧॥

*(ਰਾਮਕਲੀ ਮ:੧, ਓਅੰਕਾਰੁ ੯੩੫-੧੭)*

(ਡ) ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ॥
ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ ਗਈਆਸ॥੨॥

*(ਮਾਰੂ ਵਾਰ ਮ:੫, ੧੧੦੦-੧੩)*

(ਢ) ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ॥
ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ॥੪॥

*(ਭੈਰਉ ਮ:੧, ੧੧੨੬-੪)*

(ਣ) ਹਰਖ ਸੋਗ ਤੇ ਰਹਹਿ ਨਿਰਾਸਾ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਰਾਸਾ॥
ਆਪੁ ਪਛਾਣਿ ਰਹੈ ਲਿਵ ਲਾਗਾ॥ਜਨਮੁ ਜੀਤਿ ਗੁਰਮਤਿ ਦੁਖੁ ਭਾਗਾ॥੬॥

*(ਬਸੰਤੁ ਮ:੧, ੧੧੮੯-੯)*

(ਤ) ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ॥ ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ॥੪॥
ਭਈ ਨਿਰਾਸੀ ਉਠਿ ਚਲੀ ਚਿਤ ਬੰਧਿ ਨ ਧੀਰਾ॥
ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ॥੫॥

*(ਗਉੜੀ ਕਬੀਰ ੩੩੪-੧)*

(ਥ) ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ॥
ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ॥੧॥

*(ਮਲਾਰ ਮ:੧, ੧੨੫੫-੧੦)*

(ਦ) ਜਿਨਿ ਪਾਇਆ ਗੁਰਿ ਦੇਖਿ ਦਿਖਾਇਆ॥ ਆਸਾ ਮਾਹਿ ਨਿਰਾਸੁ ਬੁਝਾਇਆ॥
ਦੀਨਾ ਦਾਥੁ ਸਰਬ ਸੁਖਦਾਤਾ॥ ਨਾਨਕ ਹਰਿ ਚਰਣੀ ਮਨੁ ਰਾਤਾ॥੪॥

*(ਗਉੜੀ ਚੇਤੀ ਮ:੧, ੧੫੪-੧੬)*

(ਧ) ਗੁਰ ਪ੍ਰਸਾਦਿ ਜਿਹ ਬੂਝਿਆ ਆਸਾ ਤੇ ਭਇਆ ਨਿਰਾਸੁ ॥
ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸ॥੩॥

*(ਮਾਰੂ ਕਬੀਰ ੧੧੦੩-੧੩)*

(ਨ) ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥
ਰਹਹਿ ਇਕਾਂਤ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥੫॥

*(ਰਾਮਕਲੀ ਮ:੧, ਸਿਧਗੋਸਟਿ ੯੩੮-੧੫)*

## ਨਿਰੰਜਨ ਅਤੇ ਅੰਜਨ (੧੫੭੦)

ਭਾਵ ਮਾਇਆ ਤੋਂ ਰਹਿਤ, ਤਿਨਾਂ ਗੁਣਾਂ ਤੋਂ ਰਹਿਤ, ਵਾਹਿਗੁਰੂ ਦੀ ਨਿਰਗੁਣ ਅਵਸਥਾ ਦਾ ਸੂਚਕ ਸ਼ਬਦ ਹੈ ॥ਅੰਜਨੁ ਜੋ ਹੈ ਉਹ ਵਾਹਿਗੁਰੂ ਜੀ ਦੀ ਸਰਗੁਣ ਅਵਸਥਾ ਦਾ ਸੂਚਿਕ ਹੈ, ਤਿੰਨਾਂ ਗੁਣਾਂ ਸਮੇਤ, ਇਸੁ ਪ੍ਰਥਸਾਇ ਪਾਵਨ ਗੁਰਬਾਣੀ ਦੇ ਉਦਹਾਰਣ ਨਿਮਨ ਲਿਖਤ ਦੇ ਅਨੁਕੂਲ ਹਨ।

(ੳ) ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ॥੩॥

*(ਸਿਰੀ ਮ:੧, ੫੭-੯)*

(ਅ) ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ॥
ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ ਖਿਨੁ ਮਾਸਾ ਤੋਲੁ ਨ ਘਟੀਐ॥੫॥

*(ਗਉੜੀ ਮ:੪, ੧੭੦-੧੧)*

(ੲ) ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭੁ ਸਭੁ ਕਿਛੁ ਆਪਹਿ ਕਰਤਾ॥੩॥

*(ਗਉੜੀ ਮ:੫, ੨੧੬-੧)*

(ਸ) ਭੋਜਨੁ ਨਾਮੁ ਨਿਰੰਜਨ ਸਾਰੁ॥ਪਰਮ ਹੰਸੁ ਸਚੁ ਜੋਤਿ ਅਪਾਰ॥ ਜਹ ਦੇਖਉ ਤਹ ਏਕੰਕਾਰੁ॥੫॥

*(ਗਉੜੀ ਮ:੧, ੨੨੭-੧੭)*

(ਹ) ਜਬ ਨਾਥ ਨਿਰੰਜਨ ਅਗੋਚਰ ਅਗਾਧੇ॥ਤਬ ਕਉਨ ਛੁਟੇ ਕਉਨ ਬੰਧਨ ਬਾਧੇ॥
ਆਪਨ ਆਪ ਆਪ ਹੀ ਅਚਰਜਾ॥ ਨਾਨਕ ਆਪਨ ਰੂਪ ਆਪ ਹੀ ਉਪਰਜਾ॥੩॥

*(ਗਉੜੀ ਸੁਖਮਨੀ ਮ:੫, ੨੯੧-੭)*

(ਕ) ਜਹ ਨਿਰੰਜਨ ਨਿਰੰਕਾਰ ਨਿਰਬਾਨ॥ ਤਹ ਕਉਨ ਕਉ ਮਾਨੁ ਕਉਨ ਅਭਿਮਾਨ॥
ਜਹ ਸਰੂਪ ਕੇਵਲ ਜਗਦੀਸ॥ ਤਹ ਛਲ ਛਿਦ੍ਰ ਲਗਤ ਕਹੁ ਕੀਸ॥

*(ਗਉੜੀ ਸੁਖਮਨੀ ਮ:੫, ੨੯੧-੯)*

(ਖ) ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾ ਕਾ ਹੋਇ॥
ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ॥

*(ਗਉੜੀ ਥਿਤੀ ਮ:੫, ੩੦੦-੬)*

(ਗ) ਤੂੰ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ॥
ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨ ਕਾ ਸਭੁ ਦੁਖੁ ਗਵਾਇਆ॥
ਤੇਰਾ ਸਰੀਕੁ ਕੋ ਨਾਹੀ ਜਿਸੁ ਨੋ ਲਵੈ ਲਾਇ ਸੁਣਾਇਆ॥

ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ॥
ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ॥੨॥

*(ਗਉੜੀ ਵਾਰ, ਮ:੪, ੩੦੧-੮)*

(ਘ) ਹਰਿ ਸਤਿ ਨਿਰੰਜਨ ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ॥
ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ॥

*(ਗਉੜੀ ਵਾਰ, ਮ:੪, ੩੦੨-੯)*

(ਙ) ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥੩॥

*(ਗਉੜੀ ਕਬੀਰ, ੩੨੮-੧੮)*

## ਨਿਲੱਜ (੧੫੭੧)

ਜਿਸ ਨੂੰ ਸ਼ਰਮ ਨਾ ਹੋਵੇ, ਜੋ ਅਣਖ ਤੋਂ ਹੀਣਾ ਹੋਵੇ, ਜੋ ਬੇਸ਼ਰਮ ਹੋਵੇ, ਜੋ ਬੇ ਹਯਾ ਹੋਵੇ। ਹੋਰ ਦੇਖੋ, ਅਣਖ।

(ੳ) ਰੇ ਜੀਅ ਨਿਲਜ ਲਾਜ ਤੋੁਹਿ ਨਾਹੀ॥ ਹਰਿ ਤਜਿ ਕਤ ਕਾਹੂ ਕੇ ਜਾਹੀ॥੧॥ਰਹਾਉ॥

*(ਗਉੜੀ ਕਬੀਰ ੩੩੦-੧੫)*

(ਅ) ਇਨ ਦੂਤਨ ਖਲੁ ਬਧੁ ਕਰਿ ਮਾਰਿਓ॥ ਬਡੋ ਨਿਲਾਜੁ ਅਜਹੁ ਨਹੀ ਹਾਰਿਓ॥੫॥
ਕਹਿ ਰਵਿਦਾਸ ਕਹਾ ਕੈਸੇ ਕੀਜੈ॥ ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥੬॥

*(ਜੈਤਸਰੀ ਰਵਿਦਾਸ, ੭੧੦-੧੮)*

(ੲ) ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥ ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ॥

*(ਮਲਾਰ ਵਾਰ, ਮ:੧, ੧੨੮੬-੫)*

(ਸ) ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ॥
ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ॥੧॥

*(ਜੈਜਾਵੰਤੀ ਮ:੯, ੧੩੫੩-੧)*

## ਨਿਵਲੀ ਕਰਮ (੧੫੭੨)

ਹੋਰ ਜਾਣਕਾਰੀ ਵਾਸਤੇ ਦੇਖੋ, "ਨਿਉਲੀ ਕਰਮ"

(ੳ) ਬਰਤ ਸੰਧਿ ਸੋਚ ਚਾਰ॥ ਕ੍ਰਿਆ ਕੁੰਟਿ ਨਿਰਾਹਾਰ॥ ਅਪਰਸ ਕਰਤ ਪਾਕਸਾਰ॥
ਨਿਵਲੀ ਕਰਮ ਬਹੁ ਬਿਸਥਾਰ॥ ਧੂਪ ਦੀਪ ਕਰਤੇ ਹਰਿ ਨਾਮੁ ਤੁਲਿ ਨ ਲਾਗੇ॥

*(ਸਾਰਗ ਮ:੫, ੧੨੨੯-੧੭)*

(ਅ) ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ॥ ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥ ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ॥
ਨਾਮ ਬਿਨਾਂ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ॥੧॥

*(ਪ੍ਰਭਾਤੀ ਮ:੧, ੧੩੪੩-੬)*

(ੲ) ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ ਤੀਰਥ ਇਸਨਾਨਾ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥੨॥

*(ਮਾਝ ਮ:੫, ੯੮-੩)*

(ਸ) ਕਿਨਹੀ ਕੀਆ ਪਰਵਿਰਤਿ ਪਸਾਰਾ॥ ਕਿਨਹੀ ਕੀਆ ਪੂਜਾ ਬਿਸਥਾਰਾ॥
ਕਿਨਹੀ ਨਿਵਲ ਭੁਇਅੰਗਮ ਸਾਧੇ॥ ਮੋਹਿ ਦੀਨ ਹਰਿ ਹਰਿ ਆਰਾਧੇ॥
ਤੇਰਾ ਭਰੋਸਾ ਪਿਆਰੇ॥ਆਨ ਨ ਜਾਨਾ ਵੇਸਾ॥੧॥ਰਹਾਉ॥

*(ਰਾਮਕਲੀ ਮ:੫, ੯੧੨-੧੫)*

## ਨਿਵਾਜ਼ਸ਼ ਕਰਨੀ (੧੫੭੩)

ਸਤਿਕਾਰ ਕਰਨਾ, ਮੇਹਰਬਾਨੀ ਕਰਨੀ ਸਨਮਾਨ ਦੇਣਾ, ਇਜ਼ਤ ਬਖਸ਼ਣਾ, ਵਡਾ ਕਰਨਾ, ਪ੍ਰਭਤਾ ਵਧਾਉਣੀ ਪ੍ਰਸੰਸਾ ਕਰਨੀ, ਮਇਆਵਾਨੀ ਕਰਨੀ, ਕਿਸੇ ਮਾੜੇ ਨੂੰ ਉੱਚਾ ਚੁਕਣਾ। ਭਰੇ ਦਰਬਾਰ ਵਿਚ ਵਡਿਆਈ ਬਖਸ਼ਣੀ, ਸਿਰੋਪਾਉ ਪਹਿਨਾਕੇ ਸਨਮਾਨਯ ਕਰਨਾ॥

(ੳ) ਹਰਿ ਧਨ ਕੋ ਵਾਪਾਰੀ ਪੂਰਾ॥ ਜਿਸਹਿ ਨਿਵਾਜੇ ਸੋ ਜਨੁ ਸੂਰਾ॥੧॥ਰਹਾਉ॥
ਜਾ ਕਉ ਭਏ ਕ੍ਰਿਪਾਲ ਗੁਸਾਈ॥ ਸੇ ਜਨ ਲਾਗੇ ਗੁਰ ਕੀ ਪਾਈ॥੨॥

*(ਗਉੜੀ ਮ;੫, ੧੯੪-੧੩)*

(ਅ) ਜਿਨਿ ਕੀਆ ਤਿਨਿ ਲੀਆ ਰਾਖਿ॥ ਪ੍ਰਭੁ ਪੂਰਾ ਅਨਾਥ ਕਾ ਨਾਥੁ॥
ਜਿਸਹਿ ਨਿਵਾਜੇ ਕਿਰਪਾ ਧਾਰਿ॥ ਪੂਰਨ ਕਰਮ ਤਾ ਕੇ ਆਚਾਰ॥੨॥

*(ਪ੍ਰਭਾਤੀ ਮ:, ੫, ੧੩੪੦-੧੩)*

(ੲ) ਜਿਸਹਿ ਨਿਵਾਜੇ ਗੁਰਮੁਖਿ ਸਾਜੇ॥ ਨਾਮੁ ਵਸੈ ਤਿਸੁ ਅਨਹਦ ਵਾਜੇ॥
ਤਿਸ ਹੀ ਸੁਖੁ ਤਿਸ ਹੀ ਠਕੁਰਾਈ ਤਿਸਹਿ ਨ ਆਵੈ ਜਮੁ ਨੇੜਾ॥੧੪॥

*(ਮਾਰੂ ਮ:੫, ਸੋਲਹੇ, ੧੦੮੨-੨)*

(ਸ) ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ॥
ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਾਰੀ॥੧॥

*(ਬਿਲਾਵਲੁ ਕਬੀਰ, ੮੫੬-੧੩)*

(ਹ) ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ॥
ਨਾਨਕ ਦਾਸ ਕੰਠਿ ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ॥੪॥

*(ਰਾਮਕਲੀ ਮ:੫, ੯੦੦-੧੨)*

(ਕ) ਕੋਊ ਹਰਿ ਸਮਾਨਿ ਨਹੀ ਰਾਜਾ॥ ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥੧॥
ਰਹਾਉ॥ ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ ਛਾਜਾ॥
ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ॥੧॥
ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥
ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰੂ ਪ੍ਰਹਿਲਾਦ ਨਿਵਾਜਾ॥੨॥

*(ਬਿਲਾਵਲੁ ਕਬੀਰ ੮੫੬-੯)*

(ਖ) ਬਾਜੇ ਅਨਹਦ ਬਾਜਾ॥
ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ॥੧॥ਰਹਾਉ॥

*(ਰਾਮਕਲੀ ਮ:੫, ੮੯੨-੧੧)*

(ਗ) ਜੀਅ ਪ੍ਰਾਨ ਕੀਏ ਜਿਨਿ ਸਾਜਿ॥ ਮਾਟੀ ਮਹਿ ਜੋਤਿ ਰਖੀ ਨਿਵਾਜਿ॥

ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ॥ ਸੋ ਪ੍ਰਭੁ ਤਜਿ ਮੂੜੇ ਕਤ ਜਾਇ॥੧॥

*(ਗੋਂਡ ਮ:੫, ੮੬੨-੧੬)*

(ਘ) ਇਹੀ ਹਮਾਰੈ ਸਫਲ ਕਾਜ॥ ਅਪੁਨੇ ਦਾਸ ਕਉ ਲੇਹੁ ਨਿਵਾਜਿ॥੧॥ਰਹਾਉ॥

*(ਮਾਲੀ ਗਉੜੀ ਮ:੫, ੯੮੭-੫)*

(ਙ) ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ॥
ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ॥੪॥

*(ਮਾਰੂ ਮ:੫, ਸੋਲਹੇ, ੧੦੭੧-੧੪)*

(ਚ) ਆਪੇ ਖਸਮਿ ਨਿਵਾਜਿਆ॥ ਜੀਉ ਪਿੰਡੁ ਦੇ ਸਾਜਿਆ॥
ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ॥੧੬)
ਸਭਿ ਸੰਜਮ ਰਹੇ ਸਿਆਣਪਾ॥ ਮੇਰਾ ਪ੍ਰਭੁ ਸਭੁ ਕਿਛੁ ਜਾਣਦਾ॥
ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ॥੧੭॥

*(ਸਿਰੀ ਮ:੧, ੭੨-੧੫)*

(ਛ) ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ॥ ਆਪੇ ਥਾਪਿ ਅਥਾਪਿ ਸਬਦਿ ਨਿਵਾਜਿਆ॥੫॥

*(ਸੂਹੀ ਮ:੧, ਅ, ੭੫੨-੧੯)*

(ਜ) ਕਿਆ ਦੇਵਉ ਜਾ ਸਭੁ ਕਿਛੁ ਤੇਰਾ॥ ਸਦ ਬਲਿਹਾਰਿ ਜਾਉ ਲਖ ਬੇਰਾ॥
ਤਨੁ ਮਨੁ ਜੀਉ ਪਿੰਡੁ ਦੇ ਸਾਜਿਆ॥ ਗੁਰ ਕਿਰਪਾ ਤੇ ਨੀਚੁ ਨਿਵਾਜਿਆ॥੩॥
ਖੋਲਿ ਕਿਵਾਰਾ ਮਹਲਿ ਬੁਲਾਇਆ॥ ਜੈਸਾ ਸਾ ਤੈਸਾ ਦਿਖਲਾਇਆ॥
ਕਹੁ ਨਾਨਕ ਸਭੁ ਪੜਦਾ ਤੂਟਾ ॥ ਹਉ ਤੇਰਾ ਤੂ ਮੈ ਮਨਿ ਵੂਠਾ॥੪॥

*(ਰਾਮਕਲੀ ਮ:੫, ੮੮੭-੨)*

(ਝ) ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ॥ਜੋ ਨਰ ਪੀਰਿ ਨਿਵਾਜਿਆ ਤਿਨ੍ਹਾ ਅੰਚ ਨ ਲਾਗ॥੧॥

*(ਰਾਮਕਲੀ ਵਾਰ, ਮ:੫, ੯੬੬-੨)*

(ਞ) ਜਿਸਹਿ ਸਾਜਿ ਨਿਵਾਜਿਆ ਤਿਸਹਿਸਿਉ ਰੁਚ ਨਾਹਿ॥
ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ॥੧॥

*(ਮਾਰੂ ਮ:੫, ੧੦੦੨-੧੦)*

(ਟ) ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ॥ ਮਾਤ ਗਰਭ ਮਹਿ ਰਾਖਿ ਨਿਵਾਜਿਆ॥
ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ॥੮॥

*(ਮਾਰੂ ਮ:੫, ਸੋਹਲੇ, ੧੦੮੬-੬)*

(ਠ) ਮਨੁ ਹਰਿ ਕੀਆ ਤਨੁ ਸਭੁ ਸਾਜਿਆ॥ ਪੰਚ ਤਤ ਰਚਿ ਜੋਤਿ ਨਿਵਾਜਿਆ॥
ਸਿਹਜਾ ਧਰਤਿ ਬਰਤਨ ਕਉ ਪਾਨੀ॥ ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ॥੧॥

*(ਪ੍ਰਭਾਤੀ ਮ:੫, ੧੩੩੭-੧੫)*

(ਡ) ਐਸੀ ਲਾਲ ਤੁਝ ਬਿਨੁ ਕਉਨੁ ਕਰੈ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥

ਜਾ ਕੀ ਛੋਤਿ ਜਗਤਿ ਕਉ ਲਾਗੈ ਤਾ ਪਰ ਤੁਹੀ ਢਰੈ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥੨॥

*(ਮਾਰੂ ਰਵਿਦਾਸ ੧੧੦੬-੧੨)*

(ਢ) ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ॥
ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੂਏ ਦੁਸਟ ਜੋ ਖਇਆ॥੧॥

*(ਦੇਵਗੰਧਾਰੀ ਮ:੫, ੫੩੩-੩)*

(ਣ) ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ॥
ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ॥੨॥
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ॥
ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ॥੩॥

*(ਸੋਰਠਿ ਮ:੫, ੬੧੩-੧੨)*

(ਤ) ਪ੍ਰਗਟ ਕੀਨੇ ਪ੍ਰਭ ਕਰਨੈ ਹਾਰੇ ਨਾਸਨ ਭਾਜਨ ਥਾਕੇ॥
ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੇ ਖਸਮਿ ਨਿਵਾਜੇ॥੨॥

*(ਧਨਾਸਰੀ ਮ:੫, ੬੭੮-੪)*

(ਥ) ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ॥੧॥

*(ਬਿਲਾਵਲੁ ਮ:੫, ੮੨੪-੧੧)*

(ਦ) ਕਾਚੈ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ॥
ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ॥੨॥

*(ਰਾਮਕਲੀ ਮ:੫, ੮੮੨-੧੮)*

(ਧ) ਮਨੁ ਤਨੁ ਸੀਤਲੁ ਗੁਰਿ ਬੂਝ ਬੁਝਾਈ॥ਪ੍ਰਭੁ ਨਿਵਾਜੇ ਕਿਨਿ ਕੀਮਤਿ ਪਾਈ॥੭॥

*(ਪ੍ਰਭਾਤੀ ਮ:੧, ੧੩੪੫-੫)*

(ਨ) ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ॥
ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ॥

*(ਗਉੜੀ ਮ:੫, ੨੦੯-੧੫)*

## ਨੀਅਤ ਰਾਸਿ ਹੋਣੀ ਚਾਹੀਏ (੧੫੭੪)

ਇਨਸਾਨ ਦੀ ਸੋਚਣੀ ਜਸਾਰਥ ਹੋਣੀ ਚਾਹੀਏ, ਬਾਹਰੋਂ ਹੋਰ, ਦਿਲ ਵਿਚ ਕੁਝ ਹੋਰ ਨਹੀ ਹੋਣਾ ਚਾਹੀਏ। ਸੋਚਣੀ, ਕਰਣੀ ਇਕ ਹੋਣੀ ਲੋੜੀਏ। ਤਦ ਮਨ ਬਾਂਛਿਤ ਫਲਾਂ ਦੀ ਪਰਾਪਤੀ ਹੋਣੀ ਸੰਭਵ ਹੈ।

(ੳ) ਘਰ ਹੀ ਮੂੰਧਿ ਵਿਦੇਸਿ ਪਿਰੁ ਨਿਤੁ ਝੂਰੇ ਸੰਮ੍ਹਾਲੇ॥
ਮਿਲਦਿਆ ਢਿਲ ਨ ਹੋਵਈ ਜੋ ਨੀਅਤਿ ਰਾਸਿ ਕਰੇ॥੧॥

*(ਵਡਹੰਸੁ ਵਾਰ ਮ:੧, ੫੯੪-੬)*

(ਅ) ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥

ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥੧੦੩॥
ਮ:੩॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥੧੦੪॥

*(ਸਲੋਕ ਫਰੀਦ ੧੩੮੩-੧੦)*

## ਨੀਸਾਨ ਲਗ ਜਾਣਾ (੧੫੭੫)

ਠੱਪਾ ਲਗ ਜਾਣਾ, ਮੁਹਰ ਛਾਪ ਲਗ ਜਾਣੀ, ਮਹਿਸੂਲ ਦੀ ਚੁੰਗੀ ਤੇ ਰੁਕਾਵਟ ਨ ਹੋਣ ਦੀ ਆਗਿਆ ਦਾ ਚਿੰਨ੍ਹ ਲਗ ਜਾਣਾ, ਐਸਾ ਨਿਸ਼ਾਨ ਜਿਸ ਦੀ ਹਾਜ਼ਰੀ ਵਿਚ ਬਿਲਾ ਰੁਕਾਵਟ ਦਰਬਾਰ ਵਿਚ ਚਲੇ ਜਾਣਾ। ਪ੍ਰਵਾਨਗੀ ਪੱਤਰ, ਰਾਹਦਾਰੀ ਦਾ ਠੱਪਾ ਲਗ ਜਾਣਾ॥ ਹੋਰ ਜਾਣਕਾਰੀ ਵਾਸਤੇ ਦੇਖੋ "ਨਿਸ਼ਾਨ ਸਾਹਿਬ"।

(ੳ) ਤੇਰੇ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ॥
ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ॥

*(ਸਵਈਏ ਮ:੩, ੧੩੯੫-੧੩)*

(ਅ) ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ॥੨॥
ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥
ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ॥੩॥

*(ਰਾਮਕਲੀ ਕਬੀਰ ੯੭੦-੧)*

(ੲ) ਰਾਮ ਹਮ ਸਤਿਗੁਰ ਲਾਲੇ ਕਾਂਢੇ॥੧॥ਰਹਾਉ॥
ਹਮਰੇ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ॥
ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ॥੨॥

*(ਗਉੜੀ ਪੂਰਬੀ ਮ:੪, ੧੭੧-੨)*

(ਸ) ਹੁਕਮੁ ਮੰਨੇ ਸੋ ਜਨੁ ਪਰਵਾਣੁ॥ ਗੁਰ ਕੈ ਸਬਦਿ ਨਾਮਿ ਨੀਸਾਣੁ॥੧॥ਰਹਾਉ॥

*(ਬਸੰਤ ਮ:੩, ੧੧੭੪-੪)*

(ਹ) ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥
ਨਦਰਿ ਤਿਨ੍ਹਾ ਕਉ ਨਾਨਕਾ ਨਾਮੁ ਜਿਨ੍ਹਾ ਨੀਸਾਣੁ॥੨॥

*(ਸਾਰੰਗ ਵਾਰ ਮ:੨, ੧੨੩੯-੧੧)*

(ਕ) ਜੈਸਾ ਬੀਜੈ ਸੋ ਲੁਣੇ ਜੋ ਖਟੇ ਸੋ ਖਾਇ॥ਅਗੈ ਪੁਛ ਨ ਹੋਵਈ ਸਣੁ ਨੀਸਾਣੈ ਜਾਇ॥੨॥

*(ਸੂਹੀ ਮ:੧, ੭੩੦-੭)*

(ਖ) ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ॥
ਨਾਮੁ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ॥
ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ॥
ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ॥੪॥

*(ਸੂਹੀ ਮ:੧, ਛੰਤ, ੭੬੫-੯)*

(ਗ) ਮਨਿ ਸਾਚਾ ਮੁਖਿ ਸਾਚਉ ਭਾਇ॥ ਸਚੁ ਨੀਸਾਣੈ ਠਾਕ ਨ ਪਾਇ॥੯॥

*(ਬਿਲਾਵਲੁ ਮ:੧, ਥਿਤੀ ੮੩੯-੧੬)*

(ਘ) ਹਰਿ ਕਿ ਸੰਤ ਸਦਾ ਪਰਵਾਣੁ॥ ਸੰਤ ਜਨਾ ਮਸਤਕਿ ਨੀਸਾਣੁ॥
ਦਾਸ ਕੀ ਰੇਣ ਪਾਏ ਜੇ ਕੋਇ॥ ਨਾਨਕ ਤਿਸ ਕੀ ਪਰਮ ਗਤਿ ਹੋਇ॥੪॥

*(ਰਾਮਕਲੀ ਮ:੫, ੮੯੭-੧੧)*

(ਙ) ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ॥ ਗੁਰ ਕੈ ਸਬਦਿ ਨਾਮ ਨੀਸਾਣੁ॥੩॥

*(ਭੈਰਉ ਮ:੩, ੧੧੨੯-੧੬)*

(ਚ) ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ॥
ਨਾਨਕ ਹਰਿ ਜਨ ਅਨਦਿਨੁ ਨਿਰਮਲ ਜਿਨ ਕਉ ਕਰਮਿ ਨੀਸਾਣੁ ਪਾਇਆ॥੯॥

*(ਭਰਉ ਮ:੧, ੧੧੫੩-੧੯)*

(ਛ) ਸਾਚਾ ਸੇਵਹੁ ਸਾਚੁ ਪਛਾਣੈ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥
ਦਰਿ ਸਾਚੈ ਸਚੁ ਸੋਭਾ ਹੋਇ॥ ਨਿਜ ਘਰਿ ਵਾਸਾ ਪਾਵੈ ਸੋਇ॥੩॥

*(ਬਸੰਤੁ ਮ:੩, ੧੧੭੫-੧੯)*

(ਜ) ਜਿਸੁ ਨਿੰਦਹਿ ਸੋਈ ਬਿਧਿ ਜਾਣੈ॥ ਗੁਰ ਕੈ ਸਬਦੇ ਦਰਿ ਨੀਸਾਣੈ॥
ਕਾਰਣ ਨਾਮੁ ਅੰਤਰ ਗਤਿ ਜਾਣੈ॥ ਜਿਸ ਨੋ ਨਦਰਿ ਕਰੇ ਸੋਈ ਬਿਧਿ ਜਾਣੈ॥੨॥

*(ਪ੍ਰਭਾਤੀ ਮ:੧, ੧੩੩੦-੧੭)*

## ਨੀਚਹੁ ਊਚ ਕਰੇ ਮੇਰਾ ਗੋਬਿੰਦ (੧੫੭੬)

ਹੇ ਭਾਈ! ਮੇਰਾ ਵਾਹਿਗੁਰੂ ਐਸਾ ਹੈ, ਜੋ ਨੀਵਿਆ ਨੂੰ ਉੱਚ ਪਦਵੀ ਤੇ ਬੈਠਾ ਦਿੰਦਾ ਹੈ ਅਤੇ ਉਚਿਆਂ ਨੂੰ ਨੀਵੇਂ ਕਰ ਦਿੰਦਾ ਹੈ। ਉਹ ਸਰਬ ਕਲਾ ਸਮਰੱਥ ਹੈ। ਤਾਂਤੇ ਉਸ ਦੀ ਰਜ਼ਾ ਵਿਚ ਰਹਿਣਾ ਹੀ ਲਾਭਦਾਇਕ ਹੈ॥

(ੳ) ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿ ਪਵੰਨਾ॥
ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ॥੩॥

*(ਬਿਲਾਵਲੁ ਮ:੪, ੭੯੯-੩)*

(ਅ) ਸਤਿਗੁਰ ਬਚਨ ਤੁਮ੍ਾਰੇ॥ ਨਿਰਗੁਣ ਨਿਸਤਾਰੇ॥੧॥ਰਹਾਉ॥
ਮਹਾ ਬਿਖਾਦੀ ਦੁਸ਼ਟ ਅਪਵਾਦੀ ਤੇ ਪੁਨੀਤ ਸੰਗਾਰੇ॥੧॥
ਜਨਮ ਭਵੰਤੇ ਨਰਕਿ ਪੜੰਤੇ ਤਿਨ ਕੇ ਕੁਲ ਉਧਾਰੇ॥੨॥
ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥੩॥
ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ॥੪॥

*(ਆਸਾ ਮ:੫, ੪੦੬-੧੨)*

(ੲ) ਜਿਸੁ ਨੀਚ ਕਉ ਕੋਈ ਨ ਜਾਨੈ॥ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥੧॥
ਦਰਸਨੁ ਮਾਗਉ ਦੇਹਿ ਪਿਆਰੇ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ॥੧॥ਰਹਾਉ॥
ਜਾ ਕੈ ਨਿਕਟਿ ਨ ਆਵੈ ਕੋਈ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲ ਧੋਈ॥੨॥
ਜੋ ਪ੍ਰਾਨੀ ਕਾਹੂ ਨ ਆਵਤ ਕਾਮ॥ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ॥
ਸਾਧ ਸੰਗਿ ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ ਮੀਠੇ ਲਾਗੇ॥੪॥

*(ਆਸਾ ਮ:੫, ੩੮੯-੧੫)*

(ਸ) ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ॥੭॥

*(ਆਸਾ ਮ:੩, ੪੨੬-੧੬)*

(ਹ) ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥੧॥
ਮਾਧਉ ਸਤਸੰਗਿਤ ਸਰਨਿ ਤੁਮਾਰੀ॥ ਹਮ ਅਉਗਨ ਤੁਮ ਉਪਕਾਰੀ ॥੧॥ਰਹਾਉ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥
ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥੨॥
ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ॥੩॥

*(ਆਸਾ ਰਵਿਦਾਸ, ੪੮੬-੧੪)*

(ਕ) ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ॥
ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ॥੨॥

*(ਬਿਲਾਵਲੁ ਮ:੫, ੮੧੩-੧੦)*

(ਖ) ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ॥੧॥ਰਹਾਉ॥
ਰਵਿਦਾਸ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥੨॥
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥
ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਕੁ ਕਢਾਇ॥
ਜਨੁ ਨਾਨਕੁ ਤਿਨੁ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ॥੪॥

*(ਸੂਹੀ ਮ:੪, ੭੩੩=੭)*

(ਗ) ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਸਾਹੀ ਲਸਕਰ ਕਰੇ ਸੁਆਹ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਦੇਹਿ ਦੇਇ ਗਿਰਾਹ॥੧॥

*(ਮਾਝ ਵਾਰ ਮ:੧, ੧੪੪-੧੦)*

(ਘ) ਤੁਮਰਾ ਜਨੁ ਜਾਤਿ ਅਵਿਜਾਤਾ ਹਰਿ ਜਪਿਓ ਪਤਿਤ ਪਵੀਛੇ॥
ਹਰਿ ਕੀਓ ਸਗਲ ਭਵਨ ਤੇ ਊਪਰਿ ਹਰਿ ਸੋਭਾ ਹਰਿ ਪ੍ਰਭ ਦਿਨਛੇ॥੨॥
ਜਾਤਿ ਅਜਾਤਿ ਕੋਈ ਪ੍ਰਭ ਧਿਆਵੈ ਸਭਿ ਪੂਰੇ ਮਾਨਸ ਤਿਨਛੇ॥
ਸੇ ਧੰਨਿ ਵਡੇ ਵਡ ਪੂਰੇ ਹਰਿ ਜਨ ਜਿਨ੍ ਹਰਿ ਧਾਰਿਓ ਹਰਿ ਉਰਛੇ॥੩॥
ਹਮ ਢੀਂਢੇ ਢੀਮ ਬਹੁਤੁ ਅਤਿ ਭਾਰੀ ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ॥
ਜਨ ਨਾਨਕ ਗੁਰੁ ਪਾਇਆ ਹਰਿ ਤੂਠੇ ਹਮ ਕੀਏ ਪਤਿਤ ਪਵੀਛੇ॥੪॥

*(ਬਸੰਤੁ ਹਿੰਡੋਲ ਮ:੪, ੧੧੭੮-੧੩)*

(ਙ) ਸਭ ਊਤਮ ਕਿਸੁ ਆਖਉ ਹੀਨਾ॥ ਹਰਿ ਭਗਤੀ ਸਚਿ ਨਾਮਿ ਪਤੀਨਾ॥੧॥ਰਹਾਉ॥

*(ਬਸੰਤੁ ,ਮ:੧, ੧੧੮੯-੪)*

(ਚ) ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ॥
ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ॥੨॥

*(ਪ੍ਰਭਾਤੀ ਮ:੧, ੧੩੨੯-੧੮)*

(ਛ) ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ॥
ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ॥੪॥

*(ਮਾਰੂ ਮ:੫, ਸੋਲਹੇ, ੧੦੭੧-੧੪)*

(ਜ) ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ॥
ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ॥੪॥
ਬਿਖੁ ਸੇ ਅੰਮ੍ਰਿਤ ਭਏ ਗੁਰਮਿਤ ਬੁਧਿ ਪਾਈ॥
ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ॥੫॥

*(ਵਡਹੰਸੁ ਮ:੩, ੫੬੫-੧੨)*

(ਝ) ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ॥
ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ॥੧॥

*(ਮਾਲੀ ਗਉੜਾ ਮ:੪, ੯੮੫-੨)*

(ਞ) ਖਿਨੁ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ॥
ਜਾ ਕਾ ਦ੍ਰਿਸਟਿ ਕਛੂ ਨ ਆਵੈ॥ ਤਿਸੁ ਤਤਕਾਲ ਦਹਦਿਸ ਪ੍ਰਗਟਾਵੈ॥

*(ਗਉੜੀ ਸੁਖਮਨੀ ਮ:੫, ੨੭੭-੯)*

(ਟ) ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ॥
ਗੁਰਿ ਮੇਲੀ ਬਹੁ ਕਿਰਪਾ ਧਾਰੀ ਹਰਿ ਕੈ ਸਬਦਿ ਸੁਭਾਏ ਰਾਮ॥

*(ਸੂਹੀ ਮ:੩, ਛੰਤ, ੭੭੨-੮)*

(ਨ) ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ॥ ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ॥੪॥

*(ਬਿਲਾਵਲੁ ਮ:੫,੮੧੪-੧੯)*

(ਙ) ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥
ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ॥੧॥
ਨਾਮ ਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥
ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ੨॥

*(ਮਾਰੂ ਰਵਿਦਾਸ ੧੧੦੬-੧੩)*

(ਢ) ਸੁਆਨੁ ਸਤ੍ਰੁ ਅਜਾਤੁ ਸਭ ਤੇ ਕ੍ਰਿਸ਼ਨ ਲਾਵੈ ਹੇਤੁ ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥੨॥
ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥੩॥

*(ਕੇਦਾਰਾ ਰਵਿਦਾਸ ੧੧੨੪-੧੭)*

(ਣ) ਨੀਕੀ ਕੀਰੀ ਮਹਿ ਕਲ ਰਾਖੈ॥ ਭਸਮ ਕਰੈ ਲਸਕਰ ਕੋਟਿ ਲਾਖੈ॥
ਜਿਸ ਕਾ ਸਾਸੁ ਨ ਕਾਢਤ ਆਪਿ॥ਤਾ ਕਉ ਰਾਖਤ ਦੇ ਕਰਿ ਹਾਥ॥

*(ਗਉੜੀ ਸੁਖਮਨੀ ਮ:੫, ੨੮੫-੧੯)*

(ਤ) ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥੪॥

*(ਸਿਰੀ ਮ:੧, ੧੫-੮)*

(ਥ) ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸ਼ਨੁ ਪਾਇਆ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੈ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੈ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥

*(ਆਸਾ ਧੰਨਾ ੪੮੭-੧੬)*

(ਦ) ਅੰਧ ਕੂਪ ਤੇ ਕਰੁ ਗਹਿ ਲੀਨਾ॥ ਜੈ ਜੈ ਕਾਰੁ ਜਗਤਿ ਪ੍ਰਗਟੀਨਾ॥੨॥
ਨੀਚਾ ਤੇ ਊਚ ਊਨ ਪੂਰੀਨਾ॥ ਅੰਮ੍ਰਿਤ ਨਾਮੁ ਮਹਾ ਰਸੁ ਲੀਨਾ॥੩॥
ਮਨ ਤਨ ਨਿਰਮਲ ਪਾਪ ਜਲਿ ਖੀਨਾ॥ ਕਹੁ ਨਾਨਕ ਪ੍ਰਭ ਭਏ ਪ੍ਰਸੀਨਾ॥੪॥

*(ਬਿਲਾਵਲੁ ਮ:੫, ੮੦੪-੧੭)*

## ਨੀਧਰਿਆ ਧਿਰ (੧੫੨੭)

ਨਿਆਸਰਿਆਂ ਦਾ ਆਸਰਾ, ਬੇ-ਪਨਾਹਿਆਂ ਨੂੰ ਪਨਾਹ ਦੇਣੀ, ਕਿਸੇ ਦੀ ਬਾਂਹ ਫੜਨੀ।

(ੳ) ਨੀਧਰਿਆ ਸਤਿਗੁਰ ਧਰ ਤੇਰੀ॥ ਕਰਿ ਕਿਰਪਾ ਰਾਖਹੁ ਜਨ ਕੇਰੀ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ॥ ਜਾ ਕੈ ਸਿਮਰਨਿ ਪੈਜ ਸਵਾਰੀ॥੮॥

*(ਗੋਂਡ ਮ:੫, ੮੬੯-੧੮)*

(ਅ) ਜਿਉ ਤੁਮ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ॥
ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ॥੨॥

*(ਬਿਲਾਵਲੁ ਮ:੫, ੮੦੯-੯)*

(ੲ) ਨੀਧਰਿਆ ਧਰ ਪਨਹ ਖੁਦਾਇ॥ ਗਰੀਬ ਨਿਵਾਜੁ ਦਿਨੁ ਰੈਣਿ ਧਿਆਇ॥੩॥

*(ਭੈਰਉ ਮ:੫, ੧੧੩੮-੨)*

(ਸ) ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ॥੪॥

*(ਆਸਾ ਫਰੀਦ, ੪੮੮-੧੧)*

## ਨੀਲੇ ਬਸਤ੍ਰ (੧੫੨੮)

ਨੀਲੇ ਬਸਤ੍ਰਾਂ ਦਾ ਪਹਿਰਾਵਾ ਇਸਲਾਮੀ ਰਾਜ ਕਾਲ ਵਿਚ ਉਨ੍ਹਾਂ ਲਈ ਲਾਜ਼ਮੀ ਸੀ, ਜੋ ਸਰਕਾਰੀ ਦਰਬਾਰ ਵਿਚ ਕਿਸੇ ਅਹੁਦੇ ਦੀ ਜ਼ਿੰਮੇਵਾਰੀ ਨਿਭਾਉਂਦੇ ਸਨ। ਇਸ ਪ੍ਰਥਾਇ ਗੁਰਬਾਣੀ ਦੁਆਰਾ ਕੁਝ ਸੰਕੇਤ ਪਰਾਪਤ ਹੁੰਦੇ ਹਨ:-

(ੳ) ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥

*(ਆਸਾ ਵਾਰ ਮ:੧, ੪੭੦-੭)*

(ਅ) ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥

*(ਆਸਾ ਵਾਰ ਮ:੧, ੪੭੨-੧)*

## ਨੁਕਤਾ ਚੀਨੀ ਕਰਨੀ ( ੧੫੨੯)

ਕਿਸੇ ਦੇ ਦੋਸ਼ ਕਢਣੇ ਆਲੋਚਨਾ ਕਰਨੀ, ਕਿਸੇ ਦੇ ਕੀਤੇ ਹੋਏ ਕੰਮਾਂ ਵਿਚ ਨੁਕਸ ਕਢਣਾ, ਕਿਸੇ ਨੂੰ ਬਿਲਾ-ਵਜ੍ਹਾ ਭੰਡਣਾ, ਕਿਸੇ ਤੇ ਟੀਕਾ ਟਿਪਣੀ ਕਰਨੀ, ਘੁਣਤਰ ਬਾਜ਼ੀ ਕਰਨੀ, ਸਮੀਖਿਆ ਕਰਨੀ, ਮੁਲਾਂਕਣ ਕਰਨਾ।

(ੳ) ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥ ਬਾਤਨ ਹੀ ਅਸਮਾਨੁ ਗਿਰਾਵਹਿ॥੧॥
ਐਸੇ ਲੋਗਨ ਸਿਉ ਕਿਆ ਕਹੀਐ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥੧॥ਰਹਾਉ॥
ਆਪ ਨ ਦੇਹਿ ਚੁਰੂ ਭਰਿ ਪਾਨੀ॥ ਤਿਹ ਨਿੰਦਹਿ ਜਿਹ ਗੰਗਾ ਆਨੀ॥੨॥
ਬੈਠਤ ਊਠਤ ਕੁਟਿਲਤਾ ਚਾਲਹਿ॥ ਆਪੁ ਗਏ ਅਉਰਨ ਹੂ ਘਾਲਹਿ ॥੩॥
ਛਾਡਿ ਕੁਚਰਚਾ ਆਨ ਨ ਜਾਨਹਿ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ॥੪॥
ਆਪੁ ਗਏ ਅਉਰਨ ਹੂ ਖੋਵਹਿ॥ ਆਗਿ ਲਗਾਇ ਮੰਦਰ ਮੈ ਸੋਵਹਿ॥੫॥
ਅਵਰਨ ਹਸਤ ਆਪ ਹਰਿ ਕਾਂਨੇ॥ ਤਿਨ ਕਉ ਦੇਖਿ ਕਬੀਰ ਲਜਾਨੇ॥੬॥

*(ਗਉੜੀ ਕਬੀਰ ਚੇਤੀ, ੩੩੨-੪)*

(ਅ) ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ॥ ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ॥
ਜੈਸਾ ਬੀਜੈ ਤੈਸਾ ਖਾਵੈ॥ ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ॥੫॥

*(ਆਸਾ ਮ:੪, ੩੬੬-੯)*

## ਨੇੜੇ ਅਤੇ ਦੂਰ (੧੫੯੦)

ਵਾਹਿਗੁਰੂ ਹਮੇਸ਼ਾ ਹੀ ਜੀਵ ਦੇ ਅੰਗ ਸੰਗ ਹੈ ਪਰੰਤੂ ਸਤਿਤਗੁਰੂ ਦੀ ਕਿਰਪਾ ਦੁਆਰਾ ਪਰਗਟ ਹੁੰਦਾ ਹੈ। ਜੋ ਸਤਿਗੁਰੂ ਦੀ ਸਰਣ ਵਿਚ ਨਹੀਂ ਆਉਂਦੇ ਹਨ, ਉਨ੍ਹਾਂ ਦੇ ਨੇੜੇ ਹੁੰਦਾ ਹੋਇਆ ਭੀ ਦੂਰ ਰਹਿੰਦਾ ਹੈ। ਨੇੜੇ ਦਾ ਭਾਵ ਹੈ; ਅੰਗ ਸੰਗ ਹੋਣਾ, ਹਾਜ਼ਰ ਨਾਜ਼ਰ ਹੋਣਾ। ਅਸੀਂ ਜਿਤਨੇ ਪ੍ਰਭੂ ਦੇ ਨੇੜੇ ਰਹਿੰਦੇ ਹਾਂ, ਉਹ ਭੀ ਉਤਨਾ ਹੀ ਅਸਾਡੇ ਨੇੜੇ ਰਹਿੰਦਾ ਹੈ॥ ਜਿਤਨੇ ਕੁ ਅਸੀਂ ਪ੍ਰਭੂ ਜੀ ਤੋਂ ਦੂਰ ਰਹਿੰਦੇ ਹਾਂ ਉਹ ਸਾਡੇ ਕੋਲੋ ਉਤਨਾ ਹੀ ਦੁਰੇਡੇ ਰਹਿੰਦਾ ਹੈ॥ ਵਾਹਿਗੁਰੂ ਜੀ ਦੇ ਸਾਂਗੋ ਪਾਂਗ ਰਹਿਣਾ ਹੀ ਵਾਹਿਗੁਰੂ ਨਾਲੋਂ ਪਈ ਵਿਥ ਨੂੰ ਮਿਟਾਵਨ ਦਾ ਵਾਹਿਦ ਸਾਧਨ ਹੈ। ਨਿਮਨ ਲਿਖਤ ਉਦਹਾਰਣਾ ਦੁਆਰਾ ਇਹੁ ਨਿਰਣੈ ਕੀਤਾ ਗਇਆ ਹੈ ਕਿ ਕੌਣ ਵਾਹਿਗੁਰੂ ਦੇ ਨੇੜੇ, ਅਤੇ ਕੌਣ ਵਾਹਿਗੁਰੂ ਤੋਂ ਦੂਰ ਹੈ।

ਹੋਰ ਜਾਣਕਾਰੀ ਵਾਸਤੇ ਦੇਖੋ,"ਨਿਕਟਿ ਪੇਖ ਪ੍ਰਭ ਕਉ"

(ੳ) ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ॥
ਨਾਨਕ ਹੁਕਮੁ ਨ ਮੰਨਈ ਤਾਂ ਘਰ ਹੀ ਅੰਦਰਿ ਦੂਰਿ॥
ਹੁਕਮ ਭੀ ਤਿਨਾ ਮਨਾਇਸੀ ਜਿਨ ਕਉ ਨਦਰਿ ਕਰੇਇ॥
ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ॥੧॥

*(ਗੂਜਰੀ ਵਾਰ ਮ:੩, ੫੧੦-੧੩)*

(ਅ) ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿ ਪ੍ਰਭੂ ਤੂੰ ਜਾਣਹਿ ਜੋ ਜੀਇ ਕਮਾਈਐ ਰਾਮ॥
ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ ਸਭ ਵੇਖੈ ਮਨਿ ਮੁਕਰਾਈਐ ਰਾਮ॥
ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੁੜੀਏ ਸਭ ਬਿਰਥੀ ਘਾਲ ਗਵਾਈਐ ਰਾਮ॥
ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ ਹਰਿ ਹਾਜਰੁ ਨਦਰੀ ਆਈਐ ਰਾਮ॥੧॥

*(ਬਿਹਾਗੜਾ ਮ:੪, ਛੰਤ, ੫੪੧-੬)*

(ੲ) ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥੫॥

*(ਰਾਮਕਲੀ ਮ:੧, ਓਅੰਕਾਰ, ੯੩੦-੯)*

(ਸ) ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ॥੫॥

*(ਰਾਮਕਲੀ ਮ:੩, ੯੦੯-੧੦)*

(ਹ) ਸਭ ਕੈ ਸੰਗੀ ਨਾਹੀ ਦੂਰਿ॥ ਕਰਨ ਕਰਾਵਨ ਹਾਜਰਾ ਹਜੂਰਿ॥੧॥ਰਹਾਉ॥

*(ਮਾਲੀ ਗਉੜਾ ਮ:੫, ੯੮੭-੧੧)*

(ਕ) ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ॥
ਸਰਬ ਜੋਤਿ ਜਗਜੀਵਨਾ ਸਿਰਿ ਸਿਰਿ ਸਾਚਾ ਲੇਖੁ॥੧॥ਰਹਾਉ॥

*(ਮਾਰੂ ਮ:੧, ੯੯੨-੫)*

(ਖ) ਮੋਹਿ ਮੋਹਿਆ ਜਾਨੈ ਦੂਰਿ ਹੈ॥ ਕਹੁ ਨਾਨਕ ਸਦਾ ਹਦੂਰਿ ਹੈ॥੪॥

*(ਗਉੜੀ ਮ:੫,੨੧੦-੧੧)*

(ਗ) ਆਠ ਪਹਰ ਪ੍ਰਭ ਪੇਖਹੁ ਨੇਰਾ॥ ਮਿਟੈ ਅਗਿਆਨੁ ਬਿਨਸੈ ਅੰਧੇਰਾ॥
ਸੁਨਿ ਉਪਦੇਸੁ ਹਿਰਦੇ ਬਸਾਵਹੁ॥ ਮਨ ਇਛੇ ਨਾਨਕ ਫਲ ਪਾਵਹੁ॥੫॥

*(ਗਉੜੀ ਸੁਖਮਨੀ ਮ:੫: ੨੯੩-੩)*

(ਘ) ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ॥
ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ॥
ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ॥
ਸਦਾ ਪਿਰੁ ਗਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ॥੨॥

*(ਸਿਰੀ ਮ:੩, ੩੮-੨)*

(ਙ) ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ॥
ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ॥
ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ॥
ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ॥੨॥

*(ਸਿਰੀ ਮ:੩, ੩੭-੩)*

(ਚ) ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ॥
ਜਿਨਿ ਪਿਰੁ ਸੰਗੇ ਜਾਣਿਆ ਪਿਰੁ ਰਾਵੇ ਸਦਾ ਹਜੂਰਿ॥੧॥

*(ਸਿਰੀ ਮ:੩, ੩੮-੯)*

(ਛ) ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ॥
ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ॥
ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ॥
ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ॥੨॥

*(ਸਿਰੀ ਮ:੩, ੨੭-੧੬)*

(ਜ) ਸਦ ਹੀ ਨੇੜੈ ਦੂਰਿ ਨ ਜਾਣਹੁ॥ ਗੁਰ ਕੈ ਸਬਦਿ ਨਜੀਕਿ ਪਛਾਣਹੁ॥
ਬਿਗਸੈ ਕਮਲੁ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ॥੧੫॥

*(ਮਾਰੂ ਮ:੩, ਸੋਲਹੇ, ੧੦੬੯-੧)*

(ਝ) ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥ ਬਿਖੁ ਸੰਚੈ ਨਿਤ ਡਰਤਾ ਫਿਰੈ ॥
ਹੈ ਨਿਕਟੇ ਅਰੁ ਭੇਦੁ ਨ ਪਾਇਆ॥ ਬਿਨੁ ਸਤਿਗੁਰ ਸਭ ਮੋਹੀ ਮਾਇਆ॥੧॥
ਨੇੜੈ ਨੇੜੈ ਸਭੁ ਕੋ ਕਹੈ ॥ ਗੁਰਮੁਖਿ ਭੇਦੁ ਵਿਰਲਾ ਕੋ ਲਹੈ॥੧॥ਰਹਾਉ॥
ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ॥ ਦਰਬੁ ਹਿਰੈ ਮਿਥਿਆ ਕਰਿ ਖਾਇ॥
ਪਈ ਠਗਉਰੀ ਹਰਿ ਸੰਗਿ ਨ ਜਾਨਿਆ॥ ਬਾਝੁ ਗੁਰੂ ਹੈ ਭਰਮਿ ਭੁਲਾਨਿਆ॥੨॥
ਨਿਕਟਿ ਨ ਜਾਨੈ ਬੋਲੈ ਕੂੜੁ॥ ਮਾਇਆ ਮੋਹਿ ਮੂਠਾ ਹੈ ਮੂੜੁ॥
ਅੰਤਰਿ ਵਸਤੁ ਦਿਸੰਤਰਿ ਜਾਇ॥ ਬਾਝੁ ਗੁਰੂ ਹੈ ਭਰਮਿ ਭੁਲਾਇ॥੩॥

ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ॥
ਅੰਤਰਿ ਬਾਹਰਿ ਨਿਕਟੇ ਸੋਇ॥ ਜਨ ਨਾਨਕ ਆਵੈ ਨ ਜਾਵੈ ਕੋਇ॥੪॥

*(ਭੈਰਉ ਮ:੫, ੧੧੩੯-੯)*

(ਞ) ਹਰਿ ਨ ਸੇਵਹਿ ਤੇ ਹਰਿ ਤੇ ਦੂਰਿ॥ ਦਿਸੰਤਰੁ ਭਵਹਿ ਸਿਰਿ ਪਾਵਹਿ ਧੂਰਿ॥
ਹਰਿ ਆਪੇ ਜਨ ਲੀਏ ਲਾਇ॥ ਤਿਨ ਸਦਾ ਸੁਖੁ ਹੈ ਤਿਲੁ ਨ ਤਮਾਇ॥੨॥
ਨਦਰਿ ਕਰੇ ਚੂਕੈ ਅਭਿਮਾਨੁ॥ ਸਾਚੀ ਦਰਗਹ ਪਾਵੈ ਮਾਨੁ॥
ਹਰਿ ਜੀਉ ਵੇਖੈ ਸਦ ਹਜੂਰਿ॥ ਗੁਰ ਕੈ ਸਬਦਿ ਰਹਿਆ ਭਰਪੂਰਿ॥੩॥

*(ਬਸੰਤੁ ਮ:੩, ੧੧੭੩-੧੮)*

(ਟ) ਪ੍ਰਭ ਕਉ ਸਿਮਰਹਿ ਅਨਦ ਘਨੇਰੇ॥ ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ॥

*(ਗਉੜੀ ਸੁਖਮਨੀ ਮ:੫, ੨੬੩-੧੦)*

(ਠ) ਸੰਗਿ ਹੋਵਤ ਕਉ ਜਾਨਤ ਦੂਰਿ॥ ਸੋ ਜਨੁ ਮਰਤਾ ਨਿਤ ਨਿਤ ਝੂਰਿ॥੨॥

*(ਆਸਾ ਮ:੫, ੩੯੫-੧)*

(ਡ) ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਦੇਖੁ ਹਦੂਰਿ॥
ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥੧॥ਰਹਾਉ॥

*(ਆਸਾ ਮ:੩, ੪੨੯-੧)*

(ਢ) ਜੀਅ ਕੀ ਜੁਗਤਿ ਜਾ ਕੈ ਸਭ ਹਾਥਿ॥ ਅੰਤਰਿ ਬਾਹਰਿ ਜਾਨਹੁ ਸਾਥਿ॥

*(ਗਉੜੀ ਸੁਖਮਨੀ ਮ:੫, ੨੯੨-੧੨)*

(ਣ) ਸੋ ਪ੍ਰਭੁ ਨੇਰੈ ਹੂ ਤੇ ਨੇਰੈ॥ ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ॥੧॥

*(ਦੇਵਗੰਧਾਰੀ ਮ:੫, ੫੩੦-੧੩)*

(ਤ) ਜਲਿ ਥਲਿ ਮਹੀਅਲਿ ਰਹਿਆ ਭਰਪੂਰੇ॥ ਨਿਕਟ ਵਸੈ ਨਾਹੀ ਪ੍ਰਭੁ ਦੂਰੇ॥੨॥

*(ਵਡਹੰਸੁ ਮ:੫, ੫੬੩-੫)*

(ਥ) ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ॥
ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ ਸਭ ਪੂਰੇ॥
ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ॥
ਜਨ ਨਾਨਕ ਹਰਿ ਰੰਗਿ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ॥੫॥

*(ਵਡਹੰਸ ਮ:੫, ੫੬੪-੧੩)*

(ਦ) ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ॥
ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ॥
ਪਿਰੁ ਅੰਤਰਿ ਸਮਾਲੇ ਸਦਾ ਨਾਲੇ ਮਨੁਮਖਿ ਜਾਤਾ ਦੂਰੇ॥
ਇਹੁ ਤਨੁ ਰੁਲੇ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ॥
ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ॥
ਇਕਿ ਰੋਵਹਿ ਪਿਰਹਿ ਵਿਛੁੰਨੀਆਂ ਅੰਧੀ ਨ ਜਾਣੈ ਪਿਰੁ ਹੈ ਨਾਲੇ॥੪॥

*(ਵਡਹੰਸੁ ਮ:੩, ੫੮੩-੧੭)*

(ਧ) ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ॥
ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥੨॥

(ਸੋਰਠਿ ਮ:੫, ੬੧੨-੮)

(ਨ) ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥੩॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥੪॥

(ਸੋਰਿਠ ਮ:੫, ੬੨੪-੧੦)

(ਪ) ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

(ਜਪੁ, ੮-੧੧)

(ਫ) ਨਿਕਟਿ ਜੀਅ ਕੈ ਸਦ ਹੀ ਸੰਗਾ॥ ਕੁਦਰਤਿ ਵਰਤੈ ਰੂਪ ਅਰੁ ਰੰਗਾ॥੧॥

(ਆਸਾ ਮ:੫, ੩੭੬-੫)

(ਬ) ਸਾਜਨੜਾ ਮੇਰਾ ਸਾਜਨੜਾ ਨਿਕਟ ਖਲੋਇਅੜਾ ਮੇਰਾ ਸਾਜਨੜਾ॥
ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥
ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ॥
ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ॥
ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ॥
ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟ ਖੜਾ॥੧॥

(ਰਾਮਕਲੀ ਮ:੫, ਛੰਤ, ੯੨੪-੬)

(ਭ) ਜਲਿ ਥਲਿ ਮਹੀਅਲਿ ਰਹਿਆ ਭਰਪੂਰਿ॥ ਨਿਕਟਿ ਵਸੈ ਨਾਹੀਂ ਪ੍ਰਭੁ ਦੂਰਿ॥
ਲੋਕ ਪਤੀਆਰੈ ਕਛੂ ਨਾ ਪਾਈਐ॥ ਸਾਚਿ ਲਗੈ ਤਾ ਹਉਮੈ ਜਾਈਐ॥੨॥

(ਸੂਹੀ ਮ:੫, ੭੩੬-੧੮)

(ਮ) ਤੂ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ॥ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂ ਹੈ॥੭॥

(ਸੂਹੀ ਮ:੧,੭੫੩-੭)

(ਯ) ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿ ਗੁਰਿ ਦੀਆ ਦਿਖਾਈ॥੮॥

(ਮਲਾਰ ਮ:੧, ੧੨੭੪-੧੪)

(ਰ) ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ॥
ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ॥੨॥

(ਨਟ ਮ:੪, ੯੭੮-੩)

## ਨੰਗੇ ਪੈਰੀ ਰਹਿਣਾ (੧੫੮੧)

ਦੁਨੀਆ ਨੂੰ ਪਤੀਆਵਨ ਵਾਸਤੇ ਅਨੇਕ ਪਰਕਾਰ ਦੇ ਧਾਰਮਿਕ ਭੇਸ ਧਾਰਨੇ । ਜਿਵੇਂ ਨੰਗੇ ਪੈਰੀ ਰਹਿਣਾ, ਅੰਨ ਨ ਖਾਣਾ, ਕਪੜੇ ਨ ਪਹਿਨਣੇ, ਮੜੀਆਂ ਮਸਾਣੀਆਂ ਵਿਚ ਨਿਵਾਸ ਕਰਨਾ, ਪਰੰਤੂ ਸਤਿਗੁਰੂ

ਦੀ ਸਰਣ ਵਿਚ ਨਹੀ ਆਉਂਦਾ, ਸਤਿਗੁਰੂ ਦੀ ਸਰਣ ਤੋਂ ਬਿਨਾ ਉਕਤ ਦਰਸਾਏ ਧਾਰਮਿਕ ਭੇਖ ਕਿਸੇ ਅਰਥ ਨਹੀ ਹਨ।

(ੳ) ਲਿਖਿ ਲਿਖ ਪੜਿਆ ਤੇਤਾ ਕੜਿਆ॥ਬਹੁ ਤੀਰਥ ਭਵਿਆ॥
ਤੇਤੋ ਲਵਿਆ॥ ਬਹੁ ਭੇਖ ਕੀਆ ਦੇਹੀ ਦੁਖ ਦੀਆ॥ ਸਹੁ ਵੇ ਜੀਆ॥
ਸਹੁ ਵੇ ਜੀਆ ਅਪਣਾ ਕੀਆ॥ ਅੰਨੁ ਨ ਖਾਇਆ ਸਾਦੁ ਗਵਾਇਆ॥
ਬਹੁ ਦੁਖੁ ਪਾਇਆ ਦੂਜਾ ਭਾਇਆ॥ ਬਸਤ੍ਰ ਨ ਪਹਿਰੈ ॥
ਅਹਿਨਿਸਿ ਕਹਰੈ॥ ਮੋਨਿ ਵਿਗੂਤਾ॥
ਕਿਉ ਜਾਗੈ ਗੁਰ ਬਿਨੁ ਸੂਤਾ ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥
ਅਲੁ ਮਲੁ ਖਾਈ ਸਿਰਿ ਛਾਈ ਪਾਈ॥ ਮੂਰਖਿ ਅੰਧੈ ਪਤਿ ਗਵਾਈ॥
ਵਿਣੁ ਨਾਵੈ ਕਿਛੁ ਥਾਇ ਨ ਪਾਈ॥ ਰਹੈ ਬੇਬਾਣੀ ਮੜੀ ਮਸਾਣੀ॥
ਅੰਧੁ ਨ ਜਾਣੈ ਫਿਰਿ ਪਛੁਤਾਣੀ॥ਸਤਿਗੁਰੁ ਭੇਟੇ ਸੋ ਸੁਖੁ ਪਾਏ॥
ਹਰਿ ਕਾ ਨਾਮੁ ਮੰਨਿ ਵਸਾਏ॥ ਨਾਨਕ ਨਦਰਿ ਕਰੇ ਸੋ ਪਾਵੈ॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥੨॥

*(ਆਸਾ ਵਾਰ ਮ:੧, ੪੬੭-੧੫)*

## ਨੰਦ ਕਉ ਨੰਦਨੁ (੧੫੮੨)

ਗੋਕਲ ਦੇ ਗੋਪਾਂ ਦੇ ਮੁਖੀਏ ਦਾ ਪਾਲਕ ਪੁੱਤਰ, ਸ੍ਰੀ ਕਿਰਸ਼ਨ ਜੀ

(ੳ) ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ॥
ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ॥੧॥
ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ॥
ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਨੰਦ ਸੁ ਕਹਾ ਥੋ ਰੇ॥੧॥ਰਹਾਉ॥
ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨੁ ਜਾ ਕੋ ਰੇ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥

*(ਗਉੜੀ ਕਬੀਰ, ੩੩੮-੧੭)*